ੴ ਸਤਿਗੁਰ ਪ੍ਰਸਾਦਿ ॥

## ਗੁਰਬਾਣੀ ਵਿਚ ਆਏ

# ਭਗਤਾਂ ਦਾ ਸੰਖੇਪ ਜੀਵਨ-ਬਿਰਤਾਂਤ









ਸਿੰਘ ਸਾਹਿਬ ਗਿਆਨੀ ਮਨੀ ਸਿੰਘ

*ਏਸੇ ਕਲਮ ਤੋਂ :*

- ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ (ਸੰਪੂਰਨ ਸਟੀਕ 8 ਜਿਲਦਾਂ ਵਿਚ)
- ਵਾਰਾਂ ਭਾਈ ਗੁਰਦਾਸ ਜੀ ਸਟੀਕ (੨ ਭਾਗ)
- ਕਬਿੱਤ ਸਵੱਯੇ ਭਾਈ ਗੁਰਦਾਸ ਜੀ ਸਟੀਕ (੨ ਭਾਗ)
- ਜਪੁਜੀ ਸਾਹਿਬ ਸਟੀਕ
- ਸੁਖਮਨੀ ਸਾਹਿਬ ਸਟੀਕ
- ਗੁਰਬਾਣੀ ਪ੍ਰਬੋਧ ਸਾਗਰ
- ਗੁਰਮਤਿ ਸਾਖੀ ਸਾਗਰ
- ਜਨਮ ਪਦਾਰਥ
- ਪ੍ਰੇਮ ਪਦਾਰਥ
- ਮੁਕਤਿ ਪਦਾਰਥ
- ਨਾਮੁ ਪਦਾਰਥ
- ਗਿਆਨ ਪਦਾਰਥ
- ਅਨਮੋਲ ਰੁਬਾਈਆਂ
- ਅਨਮੋਲ ਬੋਲ
- ਸੇਵਾ ਚਮਤਕਾਰ
- ਮੇਰਾ ਜੀਵਨ ਸਫ਼ਰ ਤੇ ਦੇਸ਼-ਵਿਦੇਸ਼ ਵਿਚ ਹੋਈ ਗੁਰਮਤਿ ਪ੍ਰਸ਼ਨੋਤਰੀ (੩ ਭਾਗ)

੧ੴ ਸਤਿਗੁਰ ਪ੍ਰਸਾਦਿ॥

ਗੁਰਬਾਣੀ ਵਿਚ ਆਏ

# ਭਗਤਾਂ ਦਾ ਸੰਖੇਪ ਜੀਵਨ-ਬਿਰਤਾਂਤ


*ਲੇਖਕ :*

**ਸਿੰਘ ਸਾਹਿਬ ਗਿਆਨੀ ਮਨੀ ਸਿੰਘ**

*ਸਾਬਕਾ ਹੈੱਡ ਗ੍ਰੰਥੀ, ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ*



*ਪ੍ਰਕਾਸ਼ਕ :*

**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**

ਸ੍ਰੀ ਅੰਮ੍ਰਿਤਸਰ

4

GURBĀṆĪ VICH ĀE BHAGTĀṄ DĀ SAṄKHEP JĪWAN BIRTĀṄT

*by*

SINGH SAHIB GIANI MANI SINGH

ਪਹਿਲੀ ਵਾਰ ਅਪਰੈਲ 2002
ਦੂਜੀ ਵਾਰ ਜੁਲਾਈ 2011

ਮੁੱਲ : 150-00 ਰੁਪਏ

*ਮਿਲਣ ਦਾ ਪਤਾ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ 143 001

*E-mail* : singhbro@vsnl.com
*Website* : www.singhbrothers.com

*ਪ੍ਰਕਾਸ਼ਕ :*

**ਗਿਆਨੀ ਮਨੀ ਸਿੰਘ ਗੁਰਮਤਿ ਸਾਹਿਤ ਚੈਰੀਟੇਬਲ ਟ੍ਰਸਟ**

ਮੁੱਖ ਦਫ਼ਤਰ : S.C.O. 98, ਸਿਟੀ ਸੈਂਟਰ, ਅੰਮ੍ਰਿਤਸਰ

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

੧ੴ ਸਤਿਗੁਰ ਪ੍ਰਸਾਦਿ ॥

# ਆਦਿਕਾ

ਪੁਰਾਤਨ ਸਮੇਂ ਵਿਚ ਭਗਤੀ-ਮਾਰਗ 'ਤੇ ਸਫ਼ਰ ਕਰਨ ਵਾਲੇ ਭਗਤ-ਜਨਾਂ ਦੇ ਜੀਵਨ-ਬਿਰਤਾਂਤ ਜਿਥੇ ਪੁਰਾਤਨ ਪੁਸਤਕਾਂ ਵਿਚ ਪੜ੍ਹਦੇ ਸੁਣਦੇ ਆ ਰਹੇ ਹਾਂ, ਉਥੇ ਗੁਰਬਾਣੀ ਵਿਚ ਗੁਰੂ ਅਰਜਨ ਦੇਵ ਜੀ ਨੇ ਭੀ ਉਨ੍ਹਾਂ ਭਗਤ-ਜਨਾਂ ਦੇ ਜੀਵਨਾ ਬਾਰੇ ਕਈ ਥਾਵਾਂ 'ਤੇ ਬਾਰ-ਬਾਰ ਜ਼ਿਕਰ ਕੀਤਾ ਹੈ, ਜੋ ਰੱਬੀ-ਸਫ਼ਰ ਕਰਦੇ ਕਰਦੇ ਉਨ੍ਹਾਂ ਸਿਖਰਾਂ 'ਤੇ ਜਾ ਪੁੱਜੇ ਹਨ। ਜਿਥੇ ਉਨ੍ਹਾਂ ਦੀ ਪ੍ਰਤਿਕਜੋਤ ਅਦ੍ਵੈਤਾਨੰਦ ਵਿਚ ਮਿਲ ਕੇ ਇਉਂ ਹੀ ਅਭੇਦ ਹੋ ਗਈ ਜਿਵੇਂ ਪਾਣੀ ਵਿਚ ਪਾਣੀ ਮਿਲ ਕੇ ਇਕ-ਰੂਪ ਹੋ ਜਾਂਦਾ ਹੈ, ਭਾਵ, ਉਨ੍ਹਾਂ ਭਗਤਾਂ ਦਾ ਉਨ੍ਹਾਂ ਸਿਖਰਾਂ 'ਤੇ ਪੁੱਜ ਕੇ ਸੰਸਾਰ ਦਾ ਆਵਾਗਵਨ ਮਿਟ ਜਾਂਦਾ ਹੈ; ਪਰ ਅਜਿਹੇ ਭਗਤ-ਜਨ "ਕੋਟਨ ਮੈ ਨਾਨਕ ਕੋਊ" ਹੀ ਵੇਖਣ ਵਿਚ ਆਉਂਦੇ ਹਨ।

ਸੋ, ਮੇਰੇ ਜੈਸੇ ਨਿਰਬੁਧ ਪਾਸੋਂ ਜੋ ਮੇਰੇ ਸਤਿਗੁਰੂ ਜੀ ਨੇ ਪ੍ਰੇਰ ਕੇ 'ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ', 'ਗੁਰਬਾਣੀ ਪ੍ਰਬੋਧ ਸਾਗਰ' ਤੇ 'ਨਾਮ ਪਦਾਰਥ' ਆਦਿ ਪੰਜ ਪਦਾਰਥਾਂ ਦੀ ਸੇਵਾ ਲਈ ਹੈ, ਇਹ ਧਾਰਮਕ ਪੁਸਤਕਾਂ ਜਦੋਂ ਕੈਨੇਡਾ ਤੇ ਅਮਰੀਕਾ ਦੇ ਪਾਠਕਾਂ ਪਾਸ ਪੁੱਜੀਆਂ ਤਾਂ ਉਨ੍ਹਾਂ ਪਾਠਕਾਂ ਵਲੋਂ ਮੈਨੂੰ ਪ੍ਰੇਰਨਾ ਦਿੱਤੀ ਗਈ ਕਿ ਸਿੰਘ ਸਾਹਿਬ ਜੀ! ਜਿਥੇ ਤੁਸਾਂ ਗੁਰਮਤਿ ਦੀ ਜਾਣਕਾਰੀ ਕਰਾਉਣ ਲਈ ੨੦-੨੫ ਪੁਸਤਕਾਂ ਛਪਵਾ ਕੇ ਪਾਠਕਾਂ ਦਾ ਉਤਸ਼ਾਹ ਵਧਾਇਆ ਹੈ, ਉਥੇ ਅਸੀਂ ਚਾਹੁੰਦੇ ਹਾਂ ਕਿ ਜੋ ਗੁਰੂ ਅਰਜਨ ਦੇਵ ਜੀ ਨੇ ਜਿਨ੍ਹਾਂ ਪੰਦਰਾਂ ਭਗਤਾਂ ਦੀ ਬਾਣੀ ਨੂੰ ਬਾਣੀ ਦਾ ਦਰਜਾ ਦਿੱਤਾ ਹੈ, ਤੁਸੀਂ ਉਨ੍ਹਾਂ ਦੇ ਜੀਵਨਾਂ ਦੇ ਸਬੰਧੀ ਵੱਧ ਤੋਂ ਵੱਧ ਜਾਣਕਾਰੀ ਦੇਣ ਦੀ ਖੇਚਲ ਕਰੋ ਤਾਂ ਕਿ ਪਾਠਕਾਂ ਨੂੰ ਭਗਤਾਂ ਦੇ ਜੀਵਨਾਂ ਬਾਰੇ ਹੋਰ ਵੀ ਵਧੇਰੇ ਬੋਧ ਮਿਲ ਸਕੇ।

ਗੁਰੂ ਅਰਜਨ ਦੇਵ ਜੀ ਨੇ ਸਿਮਰਨ ਕਰ ਕੇ, ਰੱਬੀ ਦਰਬਾਰ ਵਿਚ ਪ੍ਰਵਾਨ ਹੋ ਜਾਣ ਵਾਲੇ, ਭਾਵ ਪਰਮਾਤਮਾ ਦੀ ਜੋਤਿ ਨਾਲ ਜੋਤਿ ਮਿਲ ਜਾਣ ਵਾਲੇ ਭਗਤਾਂ ਦੀ ਗਿਣਤੀ ਕਈ ਥਾਵੇਂ ਵਰਣਨ ਕੀਤੀ ਹੈ, ਜਿਵੇਂ ਕਿ 'ਆਸਾ ਰਾਗ' ਵਿਚ ਗੁਰੂ ਅਰਜਨ ਦੇਵ ਜੀ ਅੰਕਿਤ ਕਰਦੇ ਹਨ:

ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ ॥
ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ ॥੧॥ ਰਹਾਉ ॥
ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ ॥
ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥
ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ ਤਿਆਗੀ ਮਾਇਆ ॥
ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ ॥੨॥
ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥
ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥੪॥੨॥ (ਪੰਨਾ ੪੮੭)

ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥ (ਪੰਨਾ ੧੧੦੬)

ਗੁਰੂ ਅਰਜਨ ਦੇਵ ਜੀ ਨੇ ਮੇਹਰ ਕਰ ਕੇ ਹੋਰ ਭੀ ਭਗਤਾਂ ਦਾ ਵਰਣਨ ਕੀਤਾ ਹੈ, ਜਿਵੇਂ ਕਿ :

ਸੁਣਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ ॥
ਬਾਲਮੀਕੈ ਹੋਆ ਸਾਧਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥੧॥
ਤੇਰਿਆ ਸੰਤਾ ਜਾਚਉ ਚਰਨ ਰੇਨ ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥੧॥ ਰਹਾਉ ॥
ਗਨਿਕਾ ਉਧਰੀ ਹਰਿ ਕਹੈ ਤੋਤ ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ ॥
ਬਿਪ੍ਰ ਸੁਦਾਮੇ ਦਾਲਦੁ ਭੰਜ ॥ ਰੇ ਮਨ ਤੂ ਭੀ ਭਜੁ ਗੋਬਿੰਦ ॥੨॥
ਬਧਿਕੁ ਉਧਾਰਿਓ ਖਮਿ ਪ੍ਰਹਾਰ ॥ ਕੁਬਿਜਾ ਉਧਰੀ ਅੰਗੁਸਟ ਧਾਰ ॥
ਬਿਦਰੁ ਉਧਾਰਿਓ ਦਾਸਤ ਭਾਇ ॥ ਰੇ ਮਨ ਤੂ ਭੀ ਹਰਿ ਧਿਆਇ ॥੩॥
ਪ੍ਰਹਲਾਦ ਰਖੀ ਹਰਿ ਪੈਜ ਆਪ ॥ ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ ॥
ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨ ਸੇਵਿ ਤੂ ਪਰਹਿ ਪਾਰ ॥੪॥
ਧੰਨੈ ਸੇਵਿਆ ਬਾਲ ਬੁਧਿ ॥ ਤ੍ਰਿਲੋਚਨ ਗੁਰ ਮਿਲਿ ਭਈ ਸਿਧਿ ॥
ਬੇਣੀ ਕਉ ਗੁਰਿ ਕੀਓ ਪ੍ਰਗਾਸੁ ॥ ਰੇ ਮਨ ਤੂ ਭੀ ਹੋਹਿ ਦਾਸੁ ॥੫॥
ਜੈਦੇਵ ਤਿਆਗਿਓ ਅਹੰਮੇਵ ॥ ਨਾਈ ਉਧਰਿਓ ਸੈਨੁ ਸੇਵ ॥
ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥
ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥ ਸੇ ਤੈਂ ਲੀਨੇ ਭਗਤ ਰਾਖਿ ॥
ਤਿਨ ਕਾ ਗੁਣੁ ਅਵਗਣੁ ਨ ਬੀਚਾਰਿਓ ਕੋਇ ॥ ਇਹ ਬਿਧਿ ਦੇਖਿ ਮਨੁ ਲਗਾ ਸੇਵ ॥੭॥
ਕਬੀਰਿ ਧਿਆਇਓ ਏਕ ਰੰਗ ॥ ਨਾਮਦੇਵ ਹਰਿ ਜੀਉ ਬਸਹਿ ਸੰਗਿ ॥
ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥੮॥੧॥ (ਪੰਨਾ ੧੧੯੨)

ਭਾਵ, ਸ਼ਰਧਾ ਤੇ ਪਿਆਰ ਨਾਲ ਭਗਤਾਂ ਦੀਆਂ ਮਹਾਂ-ਪਵਿੱਤਰ ਕਥਾਵਾਂ ਸੁਣਦੇ ਰਹਿਣਾ ਚਾਹੀਦਾ ਹੈ, ਜਿਨ੍ਹਾਂ ਦੇ ਸੁਣਨ ਨਾਲ ਹਿਰਦੇ ਵਿਚ ਅਕਾਲ ਪੁਰਖ ਜੀ ਦੀ ਪ੍ਰੇਮਾ-ਭਗਤੀ ਸਤਿਗੁਰੂ ਦੀ ਮੇਹਰ ਨਾਲ ਉਪਜ ਆਉਂਦੀ ਹੈ, ਜਿਸਦਾ ਸਦਕਾ ਵੱਡੇ ਭਾਗਾਂ ਵਾਲੇ ਹੋ ਜਾਈਦਾ ਹੈ।

# (੧) ਭਗਤ ਕਬੀਰ ਜੀ

| | | |
|---|---|---|
| ਜਨਮ | : | ਕਬੀਰ ਜੀ ਦਾ ਜਨਮ ਕਾਸ਼ੀ (ਕਬੀਰ ਚੌਰਾ) ਬਨਾਰਸ, ਸ਼ਹਿਰ ਵਿਚ ਜੇਠ ਦੀ ਪੂਰਨਮਾਸ਼ੀ ਸੰਮਤ ੧੪੫੫ ਬਿਕ੍ਰਮੀ ਨੂੰ ਹੋਇਆ। |
| ਮਾਤਾ-ਪਿਤਾ | : | ਪਿਤਾ—ਨੀਰੂ ਜੁਲਾਹਾ। ਮਾਤਾ—ਨੀਮਾ ਜੀ। |
| ਵਿਵਾਹ | : | ਆਪ ਜੀ ਦਾ ਵਿਵਾਹ ਲੋਈ ਜੀ ਨਾਲ ਹੋਇਆ। |
| ਸੰਤਾਨ | : | ਪੁੱਤਰ ਕਮਾਲਾ ਅਤੇ ਪੁੱਤਰੀ ਕਮਾਲੀ ਜੀ। |
| ਜੋਤੀ-ਜੋਤ ਸਮਾਉਣਾ | : | ਮਗਹਰ, ਜ਼ਿਲ੍ਹਾ ਗੋਰਖਪੁਰ ਵਿਚ ਸੰਮਤ ੧੫੭੫ ਬਿਕ੍ਰਮੀ ਨੂੰ ਜੋਤੀ-ਜੋਤ ਸਮਾਏ, ਇਥੇ ਕਬੀਰ ਜੀ ਦੀ ਸਮਾਧੀ ਹੈ। |
| ਗੁਰੂ-ਦੀਖਿਆ | : | ਆਪ ਨੇ ਗੁਰੂ-ਦੀਖਿਆ ਰਾਮਾਨੰਦ ਜੀ ਪਾਸੋਂ ਪ੍ਰਾਪਤ ਕੀਤੀ। |

[ 'ਕਬੀਰ' ਸ਼ਬਦ ਫ਼ਾਰਸੀ ਦਾ ਹੈ ਤੇ ਇਸਦਾ ਅਰਥ ਹੈ ਵੱਡੇ ਤੋਂ ਵੱਡਾ।]

ਸੋ ਕਬੀਰ ਜੀ ਸਚਮੁੱਚ ਹੀ ਵੱਡੇ ਤੋਂ ਵੱਡੇ ਸਨ, ਭਾਵ ਭਗਤੀ-ਭਾਵ ਵਾਲੇ ਉੱਚ ਕੋਟੀ ਦੇ ਭਗਤ ਹੋਏ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਰਜਨ ਦੇਵ ਜੀ ਨੇ ਆਪ ਨੂੰ 'ਸ੍ਰੀ ਸ਼ਬਦ' ਨਾਲ ਲਿਖਿਆ ਹੈ।

## ਭਗਤ ਕਬੀਰ ਜੀ ਦਾ ਸੰਖੇਪ ਜੀਵਨ
### (ਜਨਮ ਬਾਰੇ ਮਤ-ਭੇਦ)

ਕਬੀਰ ਜੀ ਦਾ ਜਨਮ ਤਾਂ ਭਾਵੇਂ ਕਾਸ਼ੀ ਵਿਚ ਹੋਇਆ ਹੈ, ਪਰ ਜਨਮ ਬਾਰੇ ਕਈ ਸਾਖੀਆਂ ਪ੍ਰਚਲਤ ਹਨ, ਜਿਵੇਂ ਕਿ:

ਕਬੀਰ-ਪੰਥੀ ਤਾਂ ਆਪ ਜੀ ਬਾਰੇ ਲਿਖਦੇ ਹਨ ਕਿ ਈਸ਼ਵਰ ਖ਼ੁਦ ਬਾਲ-ਰੂਪ ਬਣ ਕੇ ਲਹਰ ਤਾਰਾ ਤਲਾਉ ਕੋਲ ਕਾਸ਼ੀ ਵਿਚ ਅਕਾਸ਼ ਤੋਂ ਉਤਰੇ ਤੇ 'ਨੀਰੂ' ਜੁਲਾਹੇ ਦੀ ਇਸਤ੍ਰੀ 'ਨੀਮਾ' ਆਪ ਨੂੰ ਘਰ ਚੁੱਕ ਲਿਆਈ।

ਪਰ, ਦੂਜੀ ਸਾਖੀ ਹੈ ਕਿ ਆਪ ਇਕ ਬ੍ਰਾਹਮਣ ਵਿਧਵਾ ਇਸਤ੍ਰੀ ਦੇ ਪੇਟੋਂ ਪੈਦਾ ਹੋਏ, ਜਿਸਨੂੰ ਰਾਮਾਨੰਦ ਜੀ ਨੇ ਸੁਭਾਵਕ ਹੀ ਬਿਨਾਂ ਮੰਗੇ ਪੁੱਤਰਵੰਤੀ ਹੋਣ ਦਾ ਵਰ ਦੇ ਦਿੱਤਾ ਸੀ ਤੇ ਬ੍ਰਾਹਮਣੀ ਸ਼ਰਮ ਦੀ ਮਾਰੀ ਲੜਕੇ ਨੂੰ ਪੈਦਾ ਹੋਣ ਮਗਰੋਂ ਲਹਰ ਤਾਰਾ ਤਲਾਉ ਦੇ ਕੋਲ ਰੱਖ ਗਈ ਸੀ, ਜਿਥੋਂ ਨੀਰੂ ਤੇ ਨੀਮਾ ਲੰਘੇ ਤੇ ਰੋਂਦੇ ਹੋਏ ਬੱਚੇ ਨੂੰ ਚੁੱਕ ਕੇ ਘਰ ਲੈ ਗਏ, ਉਨ੍ਹਾਂ ਨੇ ਹੀ ਇਸਦਾ ਨਾਮ 'ਕਬੀਰ' ਰੱਖਿਆ।

ਪਿਤਾ ਨੀਰੂ ਅਤੇ ਮਾਤਾ ਨੀਮਾ ਨੇ ਬੜੇ ਪਿਆਰ ਤੇ ਚਾਅ ਨਾਲ ਕਬੀਰ ਜੀ ਦੀ ਪਾਲਣਾ ਕੀਤੀ, ਕਾਜ਼ੀ ਅਤੇ ਮੌਲਵੀ ਪਾਸ ਪੜ੍ਹਨੇ ਪਾਇਆ। ਮਾਤਾ-ਪਿਤਾ ਮੁਸਲਮਾਨ ਸਨ, ਉਹ ਕਬੀਰ ਜੀ ਨੂੰ ਮੁਸਲਮਾਨੀ ਮਤ ਵੱਲ ਲਾਉਣਾ ਚਾਹੁੰਦੇ ਸਨ ਤੇ ਪੰਡਤ ਆਪ ਨੂੰ ਜੁਲਾਹਿਆ ਕਰਕੇ ਸ਼ੂਦਰ ਸਮਝਦੇ ਸਨ। ਉਸ ਸਮੇਂ ਸ਼ੂਦਰਾਂ ਨੂੰ ਰਾਮ ਨਾਮ ਜਪਣ ਦਾ ਕੋਈ ਅਧਿਕਾਰ ਨਹੀਂ ਸੀ। ਗ਼ਰੀਬਾਂ ਦੇ ਮੁੰਡੇ ਹੁਣ ਵੀ ਨਹੀਂ ਪੜ੍ਹ ਸਕਦੇ ਤੇ ਅੱਗੇ ਵੀ ਨਹੀਂ ਸਨ ਪੜ੍ਹ ਸਕਦੇ। ਪਰ ਪਰਮੇਸ਼ਰ ਨੇ ਜਿਸਨੂੰ ਦਾਤ ਬਖ਼ਸ਼ਣੀ ਹੋਵੇ ਉਸਦੀ ਬੁੱਧੀ ਵਿਚ ਹੀ ਐਸੀ

ਸ਼ਕਤੀ ਬਖ਼ਸ਼ਦਾ ਹੈ ਕਿ ਉਹ ਦੇਖ ਕੇ, ਸੁਣ ਕੇ ਹੀ ਆਪਣੀ ਅਨੁਭਵਤਾ ਨਾਲ ਹੀ ਸਭ ਕੁੱਝ ਪੜ੍ਹ ਜਾਂਦਾ ਹੈ। ਇਹ ਗੱਲ ਕਬੀਰ ਜੀ ਦੀ ਸੀ, ਛੋਟੇ ਹੁੰਦੇ ਹੋਏ ਹੀ ਆਪ ਬੜੇ ਸਿਆਣੇ ਤੇ ਹੋਣਹਾਰ ਸਨ। ਭਾਵੇਂ ਮੁਸਲਮਾਨ ਜੁਲਾਹਿਆਂ ਦੇ ਘਰ ਵਿਚ ਪਰਵਰਿਸ਼ ਪਾਈ—ਸ਼ਹਿਰ ਕਾਸ਼ੀ ਭੀ ਜਿਥੇ ਵੱਡੇ ਵੱਡੇ ਸਿਆਣੇ ਪੰਡਤ ਤੇ ਵਿਦਵਾਨ ਲੋਕਾਂ ਦੀ ਬਹੁਤਾਤ ਸੀ, ਕਈ ਆਸ਼ਰਮ ਤੇ ਵਿਦਿਆ ਦੇ ਕੇਂਦਰ ਸਨ, ਰਾਮ ਨਾਮ ਦਾ ਉਚਾਰਨ ਬਹੁਤ ਵੱਡੀ ਗਿਣਤੀ ਵਿਚ ਹੁੰਦਾ ਸੀ—ਸੋ ਬਚਪਨ ਵਿਚ ਹੀ ਭਾਵੇਂ ਪਿਤਾ ਨੇ ਇਨ੍ਹਾਂ ਨੂੰ ਆਪਣੇ ਜੱਦੀ ਕੰਮ ਵਿਚ ਪਾ ਦਿੱਤਾ ਪਰ ਇਹ ਬ੍ਰਾਹਮਣ ਤੇ ਪੜ੍ਹੇ ਲਿਖੇ ਲੋਕਾਂ ਨੂੰ ਦੇਖਦੇ ਸਨ ਤੇ ਇਨ੍ਹਾਂ ਨੂੰ ਓਹੀ ਰੰਗ ਚੜ੍ਹਨਾ ਸ਼ੁਰੂ ਹੋ ਗਿਆ। ਆਪ ਜਦ ਵੀ ਦਾਅ ਲੱਗਦਾ ਸਤਿਸੰਗ ਤੇ ਸਤਿਸੰਗ ਵਾਲੀਆਂ ਥਾਵਾਂ 'ਤੇ ਪੁੱਜਦੇ, ਓਥੋਂ ਕਥਾਵਾਂ, ਪ੍ਰਭੂ-ਪਿਆਰ ਦੀਆਂ ਗੱਲਾਂ ਸੁਣਦੇ। ਇਨ੍ਹਾਂ ਸਤਿਸੰਗ ਦੀਆਂ ਗੱਲਾਂ ਵਿਚੋਂ ਹੀ ਆਪ ਦੇ ਮਨ 'ਤੇ ਇਸ ਗੱਲ ਨੇ ਭਾਰਾ ਅਸਰ ਕੀਤਾ, ਜਦ ਕਿਸੇ ਨੇ ਇਹ ਕਿਹਾ ਕਿ ਗੁਰੂ ਬਿਨਾਂ ਗਤਿ ਨਹੀਂ ਹੁੰਦੀ।

ਉਸ ਸਮੇਂ ਪ੍ਰਚਲਤ ਮਰਯਾਦਾ ਅਨੁਸਾਰ ਕੋਈ ਨੀਚ-ਜਾਤ ਵਾਲਾ ਨਾਮ ਸਿਮਰਨ ਨਹੀ ਕਰ ਸਕਦਾ ਸੀ ਤੇ ਨਾ ਹੀ ਉੱਚ-ਜਾਤੀ ਵਾਲੇ ਨੂੰ ਗੁਰੂ ਧਾਰਨ ਕਰ ਸਕਦਾ ਸੀ। ਉਨ੍ਹੀਂ ਦਿਨੀਂ ਰਾਮਾਨੰਦ ਜੀ ਦੀ ਬਹੁਤ ਉਪਮਾ ਸੀ। ਸੋ ਕਬੀਰ ਜੀ ਨੇ ਉਨ੍ਹਾਂ ਨੂੰ ਗੁਰੂ ਧਾਰਨ ਦੀ ਵਿਉਂਤ ਬਣਾਈ। ਤੇਢ ਪਹਿਰ ਰਾਤ ਰਹਿੰਦੀ ਕਬੀਰ ਜੀ ਗੰਗਾ ਜੀ ਦੇ ਕਿਨਾਰੇ ਮਨੀਕਰਣ ਘਾਟ 'ਤੇ ਜਾ ਕੇ ਲੰਮੇ ਪੈ ਗਏ। ਰਾਮਾਨੰਦ ਜੀ ਉਸੇ ਅਸਥਾਨ 'ਤੇ ਹਰ ਰੋਜ਼ ਇਸ਼ਨਾਨ ਕਰਨ ਆਇਆ ਕਰਦੇ ਸਨ। ਹਰ ਰੋਜ਼ ਵਾਂਙੂ ਜਦੋਂ ਰਾਮਾਨੰਦ ਜੀ ਇਸ਼ਨਾਨ ਕਰਨ ਆਏ ਤਾਂ ਉਨ੍ਹਾਂ ਦਾ ਪੈਰ ਕਬੀਰ ਜੀ ਨੂੰ ਵੱਜਾ। ਪੈਰ ਦੀ ਛੋਹ ਨਾਲ ਸੁਾਮੀ ਜੀ ਨੇ ਮਹਿਸੂਸ ਕੀਤਾ ਕਿ ਕੋਈ ਮਨੁੱਖ ਸੁੱਤਾ ਪਿਆ ਹੈ, ਇਸ਼ਨਾਨ ਦਾ ਵੇਲਾ ਹੋ ਗਿਆ ਹੈ, ਇਸ ਵਾਸਤੇ ਉਨ੍ਹਾਂ ਸੁਭਾਵਕ ਹੀ ਆਖਿਆ, "ਉਠ! ਰਾਮ ਕੇ ਰਾਮ ਕਹੁ! ਦਿਨ ਚੜ੍ਹਨ ਵਾਲਾ ਹੈ, ਆਲਸ ਨਾਲ ਕਿਉਂ ਪਿਆ ਹੈਂ।" ਇਨ੍ਹਾਂ ਸ਼ਬਦਾਂ ਦੇ ਅਸਰ ਬਾਬਤ ਕਬੀਰ ਜੀ ਆਪਣੀ ਬਾਣੀ ਵਿਚ ਸਪੱਸ਼ਟ ਕਰਦੇ ਹਨ: "ਕਬੀਰ ਸਤਿਗੁਰ ਸੂਰਮੇ" ਭਾਵ ਹਿਰਦੇ ਵਿਚ ਰਾਮ ਰਾਮ ਦਾ ਲਗਾਤਾਰ ਜਾਪ ਆਰੰਭ ਹੋ ਗਿਆ, ਕਿਉਂਕਿ ਕਰਨੀ ਵਾਲੇ ਤਪੱਸਵੀ ਮਹਾਂਪੁਰਖਾਂ ਦੇ ਥੋੜ੍ਹੇ ਜਿਹੇ ਸ਼ਬਦ ਹੀ ਅਨੇਕਾਂ ਦੀ ਕਾਇਆ ਪਲਟ ਦੇਂਦੇ ਹਨ। ਪਰ ਕਰਨੀ ਤੋਂ ਹੀਣੇ ਪੁਰਖਾਂ ਦੇ ਹਜ਼ਾਰਾਂ ਉਪਦੇਸ਼ ਮਨੁੱਖਤਾ ਦਾ ਕੁੱਝ ਵੀ ਸੰਵਾਰ ਨਹੀਂ ਸਕਦੇ। ਰਾਮਾਨੰਦ ਜੀ ਵੈਸ਼ਨਵ ਮਤ ਦੇ ਉਪਾਸ਼ਕ ਸਨ, ਪਰ ਬਹੁਤ ਛੂਤ-ਛਾਤ ਨਹੀਂ ਸਨ ਮੰਨਦੇ। ਉਨ੍ਹਾਂ ਕਬੀਰ ਜੀ ਨੂੰ ਆਪਣਾ ਸ਼ਿਸ਼ ਪ੍ਰਵਾਨ ਕਰ ਲਿਆ, ਜਿਸ ਕਾਰਨ ਕਾਜ਼ੀਆਂ ਅਤੇ ਪਾਂਡਿਆਂ ਵਿਚ ਕਾਫ਼ੀ ਚਰਚਾ ਹੋਈ।

ਕਬੀਰ ਜੀ ਕੋਈ ਸੁੱਤੇ ਨਹੀ ਸਨ, ਜਿਸ ਚੀਜ਼ ਦੀ ਉਨ੍ਹਾਂ ਨੂੰ ਚਾਹਤ ਸੀ, ਉਹ ਮਿਲ ਗਈ। ਰਾਮਾਨੰਦ ਜੀ ਦੇ ਚਰਨਾਂ ਨੂੰ ਹੱਥ ਲਾ ਕੇ ਪਰ੍ਹੇ ਹੋ ਗਏ, ਪਰ 'ਰਾਮ ਕੇ ਰਾਮ ਕਹੁ,' ਇਸ ਸ਼ਬਦ ਨੂੰ ਉਨ੍ਹਾਂ ਗੁਰ-ਮੰਤਰ ਬਣਾ ਲਿਆ, ਇਸ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ:

ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ॥
ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ॥
ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ॥
ਪੈਰੀ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ॥
ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ॥
ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ॥
ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ॥
ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ॥
ਰਾਮ ਕਬੀਰੈ ਭੇਦੁ ਨ ਭਾਈ॥ *(ਵਾਰ ੧੦, ਪਉੜੀ ੧੫)*

ਗੁਰੂ ਧਾਰਨ ਕਰ ਕੇ ਕਬੀਰ ਜੀ ਬਹੁਤ ਪ੍ਰਸੰਨ ਹੋਏ। ਵੈਸ਼ਨਵ ਖ਼ਿਆਲਾਂ ਅਨੁਸਾਰ ਪੂਜਾ ਕਰਨੀ ਆਰੰਭ ਦਿੱਤੀ, ਰਾਮ ਦਾ ਨਾਮ ਸਿਮਰਨ ਕਰਨ ਲੱਗ ਪਏ। ਗ੍ਰਿਹਸਤੀਆਂ ਵਾਲਾ ਪਹਿਰਾਵਾ ਲਾਹ ਕੇ ਸਾਧੂਆਂ ਵਾਲਾ ਭੇਖ ਧਾਰਨ ਕਰ ਲਿਆ। ਕਬੀਰ ਜੀ ਦੀ ਪਤਨੀ ਲੋਈ ਪਤੀਬ੍ਰਤਾ, ਆਗਿਆਕਾਰ, ਸੰਤ-ਸੇਵੀ ਅਤੇ ਭਗਤੀ-ਭਾਵ ਵਾਲੀ ਸੀ। ਆਪ ਸੰਤੋਖੀ, ਸੰਜਮੀ, ਸਤਿਵਾਦੀ, ਪਰਵਾਰਕ ਜੀਵਨ ਬਤੀਤ ਕਰਨ ਲੱਗੇ। ਦੋਵੇਂ ਮਿਲ ਕੇ ਜੁਲਾਹੇ ਦਾ ਕੰਮ ਕਰਦੇ, ਆਏ ਮਹਾਤਮਾ ਦੀ ਯਥਾ ਸ਼ਕਤਿ ਸੇਵਾ ਕਰਦੇ, ਸਿਰਫ਼ ਨਿਰਬਾਹ ਹੀ ਚਲਦਾ, ਜੋੜ ਕੇ ਕੁੱਝ ਵੀ ਨਾ ਰੱਖ ਸਕੇ। ਕਬੀਰ ਜੀ ਸੱਚੀ-ਸੁੱਚੀ ਕਿਰਤ ਜੀਵਨ ਨਿਰਬਾਹ ਲਈ ਕਰਦੇ। ਉਹ ਜੀਵਨ ਨੂੰ ਸਿਰਫ਼ ਧਨ ਕਮਾਉਣ ਲਈ ਹੀ ਨਹੀਂ ਸਮਝਦੇ ਸਨ। ਆਪ ਨਿਰਲੋਭ, ਤਿਆਗੀ, ਸਤਿਵਾਦੀ, ਸੰਤੋਖੀ ਤੇ ਤਤਵੇਤਾ ਸਨ। ਜਿਨ੍ਹਾਂ ਦੇ ਸੱਚੇ-ਸੁੱਚੇ ਸਿਮਰਨ ਵਾਲੇ ਜੀਵਨ ਕਿਰਨਾਂ ਨਾਲ ਹਨ੍ਹੇਰੇ ਦਿਲਾਂ ਨੂੰ ਰੌਸ਼ਨੀ ਮਿਲੀ ਪਰ ਜਦੋਂ ਮਨੁੱਖ ਖ਼ੁਦਗ਼ਰਜ਼ੀ ਦੀ ਵਲਗਣ ਵਿਚ ਫਸਿਆ, ਸੁਆਰਥੀ, ਲੋਭੀ ਹੋਇਆ, ਮਾਇਆ ਦਾ ਪੁਜਾਰੀ ਬਣ ਕੇ ਮਨ ਦੀਆਂ ਵਧੀਆਂ ਭੈੜੀਆਂ ਇੱਛਾਵਾਂ ਪੂਰੀਆਂ ਕਰਨ ਲਈ ਦੂਜਿਆਂ ਦੇ ਹੱਕ ਮਾਰਦਾ, ਗ਼ਰੀਬਾਂ ਦੀ ਰੱਤ ਨਿਚੋੜਦਾ ਹੈ ਤਾਂ ਆਪਾ ਸਵਾਰਨ ਦੀ ਥਾਂ ਆਤਮਕ ਸ਼ਕਤੀ ਗਵਾ ਬੈਠਦਾ ਹੈ। ਪਰ ਕਬੀਰ ਜੀ ਕਿਰਤ ਨੂੰ ਜੀਵਨ-ਨਿਰਬਾਹ ਲਈ ਸਮਝਦੇ ਹੋਏ ਆਏ ਗਏ ਸਾਧੂ ਮਹਾਤਮਾ ਦੀ ਸੇਵਾ ਕਰਦੇ, ਨਾਮ ਜਪਦੇ, ਕਿਰਤ ਕਰਦੇ ਤੇ ਵੰਡ ਕੇ ਛਕਦੇ ਸਨ। ਕਬੀਰ ਜੀ ਬੁਣਿਆ ਕੱਪੜਾ ਬਾਜ਼ਾਰ ਵਿਚ ਵੇਚ ਕੇ ਰਸਦ-ਪਾਣੀ ਲੈ ਆਉਂਦੇ। ਇਵੇਂ ਗੁਜ਼ਾਰਾ ਚਲਦਾ ਰਿਹਾ। ਕਬੀਰ ਜੀ ਦਾ ਜਸ ਵਧਣ ਲੱਗਾ। ਮੁਲਾਣਿਆਂ ਨੇ ਕਬੀਰ ਜੀ ਨੂੰ ਮੁਸਲਮਾਨ ਬਣਨ ਲਈ ਕਿਹਾ, ਪਰ ਕਬੀਰ ਜੀ ਨੇ ਸ਼ਰੱਈ ਤੇ ਤੁਅੱਸਬੀ ਮੁਲਾਣਿਆਂ ਨੂੰ ਸੱਚੀਆਂ-ਸੱਚੀਆਂ ਸੁਣਾਈਆਂ :

> ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥
> ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥੩॥
> ਛਾਡਿ ਕਤੇਬ ਰਾਮੁ ਭਜੁ ਬਉਰੇ ਜੁਲਮ ਕਰਤ ਹੈ ਭਾਰੀ ॥
> ਕਬੀਰੈ ਪਕਰੀ ਟੇਕ ਰਾਮ ਕੀ ਤੁਰਕ ਰਹੇ ਪਚਿਹਾਰੀ ॥੪॥੮॥ *(ਪੰਨਾ ੪੭੭)*

ਇਸੇ ਤਰ੍ਹਾਂ ਮੁਲਾਣਿਆਂ ਅੰਦਰ ਖੁਣਸ ਵਧਣ ਲੱਗੀ। ਜਾਤ-ਅਭਿਮਾਨੀ ਪਾਂਡਿਆਂ ਨੂੰ ਵੀ ਕਬੀਰ ਜੀ ਦੇ ਸ਼ੂਦਰ ਹੁੰਦਿਆਂ ਹੋਇਆਂ ਵੈਸ਼ਨਵਾਂ ਵਾਲਾ ਪਹਿਰਾਵਾ ਧਾਰਨ ਕਰਕੇ, ਰਾਮ ਨਾਮ ਜਪਣ ਕਰਕੇ ਬਹੁਤ ਈਰਖਾ ਹੋਣ ਲੱਗੀ। ਉਨ੍ਹਾਂ ਕਬੀਰ ਜੀ ਨੂੰ ਇਵੇਂ ਕਰਨ ਤੋਂ ਵਰਜਿਆ। ਕਾਫ਼ੀ ਚਰਚਾ ਹੁੰਦੀ ਰਹੀ। ਕਬੀਰ ਜੀ ਨੇ ਉਨ੍ਹਾਂ ਨੂੰ ਸਪੱਸ਼ਟ ਸ਼ਬਦਾਂ ਵਿਚ ਉੱਤਰ ਦਿੱਤਾ :

> ਪੰਡੀਆ ਕਵਨ ਕੁਮਤਿ ਤੁਮ ਲਾਗੇ ॥
> ਬੂਡਹੁਗੇ ਪਰਵਾਰ ਸਕਲ ਸਿਉ ਰਾਮੁ ਨ ਜਪਹੁ ਅਭਾਗੇ ॥੧॥ ਰਹਾਉ ॥
> ਬੇਦ ਪੁਰਾਨ ਪੜੇ ਕਾ ਕਿਆ ਗੁਨੁ ਖਰ ਚੰਦਨ ਜਸ ਭਾਰਾ ॥
> ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ ॥੧॥
> ਜੀਅ ਬਧਹੁ ਸੁ ਧਰਮੁ ਕਰਿ ਥਾਪਹੁ ਅਧਰਮੁ ਕਹਹੁ ਕਤ ਭਾਈ ॥
> ਆਪਸ ਕਉ ਮੁਨਿਵਰ ਕਰਿ ਥਾਪਹੁ ਕਾ ਕਉ ਕਹਹੁ ਕਸਾਈ ॥੨॥
> ਮਨ ਕੇ ਅੰਧੇ ਆਪਿ ਨ ਬੂਝਹੁ ਕਾਹਿ ਬੁਝਾਵਹੁ ਭਾਈ ॥
> ਮਾਇਆ ਕਾਰਨ ਬਿਦਿਆ ਬੇਚਹੁ ਜਨਮੁ ਅਬਿਰਥਾ ਜਾਈ ॥੩॥
> ਨਾਰਦ ਬਚਨ ਬਿਆਸੁ ਕਹਤ ਹੈ ਸੁਕ ਕਉ ਪੂਛਹੁ ਜਾਈ ॥
> ਕਹਿ ਕਬੀਰ ਰਾਮੈ ਰਮਿ ਛੂਟਹੁ ਨਾਹਿ ਤ ਬੂਡੇ ਭਾਈ ॥੪॥੧॥ *(ਪੰਨਾ ੧੧੦੨)*

ਕਾਜ਼ੀ, ਮੁਲਾਣਿਆਂ ਅਤੇ ਪਾਂਡਿਆਂ ਨੇ ਭਗਤ ਜੀ ਦੇ ਪਵਿੱਤਰ ਉਪਦੇਸ਼ਾਂ ਤੋਂ ਕੋਈ ਸਿਖਿਆ ਗ੍ਰਹਿਣ ਨਾ ਕੀਤੀ, ਸਗੋਂ ਮਨਾ ਅੰਦਰ ਕਬੀਰ ਜੀ ਦੀ ਹੇਠੀ ਕਰਾਉਣ ਦੀਆਂ ਪੁੱਠੀਆਂ ਵਿਉਂਤਾਂ ਸੋਚਣ ਲੱਗੇ।

ਸੱਚੇ ਆਦਮੀ ਨੂੰ ਸੱਚੇ ਬਣੇ ਰਹਿਣ ਲਈ ਬੜੀਆਂ ਔਕੜਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਜਿਵੇਂ ਦਰਿਆ ਦੇ ਵਹਿੰਦੇ ਪਾਣੀ ਵਿਚ ਤਾਂ ਸਾਰੇ ਹੀ ਚਲੇ ਜਾਂਦੇ ਹਨ, ਪਰ ਚੜ੍ਹਦੇ ਪਾਸੇ ਤੇ ਸਿੱਧੇ ਜਾਣਾ ਇਹ ਹਰ ਇਕ ਦਾ ਕੰਮ ਨਹੀਂ ਹੁੰਦਾ, ਇਵੇਂ ਹੀ ਇਹ ਦੁਨੀਆ ਵੀ ਇਕ ਦਰਿਆ ਦੇ ਵਹਿਣ ਵਾਂਗ ਹੈ, ਜੋ ਇਸ ਦੇ ਨਾਲ ਚੱਲੇ, ਉਸਨੂੰ ਕੋਈ ਔਕੜ ਨਹੀਂ ਵਾਪਰਦੀ, ਪਰ ਦੁਨੀਆ ਤੋਂ ਬੇਪਰਵਾਹ ਹੋਣ ਵਾਲਿਆਂ ਦੇ ਤਾਂ ਦੁਨੀਆ ਮਗਰ ਪੈ ਜਾਂਦੀ ਹੈ। ਕਬੀਰ ਜੀ ਦੇ ਜੀਵਨ ਵਿਚ ਤਾਂ ਅਨੇਕਾਂ ਅਜਿਹੀਆਂ ਘਟਨਾਵਾਂ ਵਾਪਰਨੀਆਂ ਕੁਦਰਤੀ ਗੱਲ ਸੀ। ਉਹ ਮੁਸਲਮਾਨ ਜੁਲਾਹਿਆਂ ਦੇ ਘਰ ਪਰਵਰਿਸ਼ ਪਾ ਕੇ ਰਾਮ ਦਾ ਨਾਮ ਜਪਦੇ ਸਨ।

ਪਰ ਆਪ ਹਿੰਦੂਆਂ ਵਿਚ ਵੀ ਨਹੀਂ ਸਨ ਰਲਦੇ। ਇਸੇ ਕਰਕੇ ਹੀ ਪੰਡਤਾਂ ਤੇ ਕਾਜ਼ੀਆਂ ਦਾ ਨਿੱਤ ਹੀ ਆਪ ਨਾਲ ਝਗੜਾ ਰਹਿੰਦਾ ਸੀ। ਹੋਰ ਤਾਂ ਹੋਰ, ਆਪ ਦੀ ਮਾਤਾ ਵੀ ਉਨ੍ਹਾਂ ਦੇ ਇਸ ਤਰ੍ਹਾਂ ਦੇ ਜੀਵਨ ਨੂੰ ਪਸੰਦ ਨਹੀਂ ਸੀ ਕਰਦੀ। ਪਰ ਦੁਨੀਆਦਾਰ ਲੋਕ, ਆਤਮਕ-ਗਿਆਨੀਆਂ ਦੀ ਗੱਲ ਨੂੰ ਕਿਵੇਂ ਸਮਝ ਸਕਦੇ ਸਨ ? ਮਾਤਾ ਜੀ ਦੇ ਗੁੱਸੇ ਨੂੰ ਕਬੀਰ ਜੀ ਨੇ ਆਪਣੀ ਬਾਣੀ ਵਿਚ ਇਉਂ ਦਰਜ ਕੀਤਾ ਹੈ :

> ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ ॥
> ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ ॥੧॥
> ਹਮਾਰੇ ਕੁਲ ਕਉਨੇ ਰਾਮੁ ਕਹਿਓ ॥
> ਜਬ ਕੀ ਮਾਲਾ ਲਈ ਨਿਪੂਤੇ ਤਬ ਤੇ ਸੁਖੁ ਨ ਭਇਓ ॥੧॥ ਰਹਾਉ ॥ *(ਪੰਨਾ ੮੫੬)*

ਕਬੀਰ ਜੀ ਦਾ ਵਿਆਹ ਲੋਈ ਜੀ ਨਾਲ ਹੋਇਆ। ਆਪ ਦੇ ਘਰ ਇਕ ਪੁੱਤਰ ਕਮਾਲਾ ਤੇ ਪੁੱਤਰੀ ਕਮਾਲੀ ਹੋਈ। ਇਕ ਵਾਰੀ ਚੋਰ ਮਾਰ ਤੋਂ ਡਰਦਾ ਕਬੀਰ ਜੀ ਦੇ ਘਰ ਆ ਗਿਆ। ਚੋਰ ਦੇ ਪਿੱਛੇ ਲੋਕ ਲੱਗੇ ਹੋਏ ਸਨ, ਚੋਰ ਨੇ ਵਾਸਤੇ ਪਾਏ ਕਿ ਮੈਨੂੰ ਬਚਾ ਲਓ। 'ਹਰ ਇਕ ਵਿਚ ਬ੍ਰਹਮ ਹੈ' ਇਸ ਗੱਲ ਨੂੰ ਕਹਿ ਤਾਂ ਸਾਰੇ ਹੀ ਦੇਂਦੇ ਹਨ, ਪਰ ਅਮਲੀ ਤੌਰ 'ਤੇ ਇਸ ਨੂੰ ਕਮਾਉਣਾ ਹਰ ਇਕ ਦਾ ਕੰਮ ਨਹੀਂ ਹੈ। ਕਬੀਰ ਜੀ ਨੇ ਚੋਰ ਨੂੰ ਲੜਕੀ ਕਮਾਲੀ ਨਾਲ ਲੇਟ ਜਾਣ ਲਈ ਕਿਹਾ। ਲੋਕ ਆ ਗਏ, "ਕਬੀਰ ਜੀ! ਚੋਰ ਤੁਹਾਡੇ ਘਰ ਵੜਿਆ ਹੈ।"

ਕਬੀਰ ਨੇ ਕਿਹਾ, "ਜਿਥੇ ਹੈ ਲੱਭ ਲਵੋ।" ਸਾਰੇ ਅੰਦਰ ਵੜ ਗਏ। ਲੋਈ ਜੀ ਆਪਣੇ ਮੰਜੇ 'ਤੇ ਸਨ, ਕਮਾਲੀ ਭੀ ਆਪਣੇ ਮੰਜੇ 'ਤੇ ਲੇਟੀ ਹੋਈ ਸੀ ਤੇ ਕਮਾਲਾ ਵੀ। ਕਬੀਰ ਜੀ ਉੱਠ ਕੇ ਬੈਠ ਗਏ, ਲੋਕਾਂ ਨੇ ਘਰ ਦਾ ਪੱਤਾ ਪੱਤਾ ਫੋਲਿਆ। "ਏਥੇ ਨਹੀਂ, ਕਿਸੇ ਪਾਸੇ ਅੱਖ ਬਚਾ ਕੇ ਨਿਕਲ ਗਿਆ ਹੈ," ਵੇਖਣ ਵਾਲੇ ਲੋਕ ਬੋਲ ਉੱਠੇ ਤੇ ਚਲੇ ਗਏ। ਪਰ ਚੋਰ ਕਮਾਲੀ ਦੇ ਮੰਜੇ 'ਤੇ ਲੇਟਿਆ ਹੋਇਆ ਸੀ। ਕਬੀਰ ਜੀ ਦੀ ਇਸ ਖੁਲ੍ਹ-ਦਿਲੀ ਨੇ ਚੋਰ ਦੇ ਮਨ 'ਤੇ ਐਸਾ ਅਸਰ ਕੀਤਾ ਕਿ ਉਹ ਲੋਕਾਂ ਦੇ ਜਾਣ ਮਗਰੋਂ ਕਬੀਰ ਜੀ ਦੀ ਚਰਨੀਂ ਲੱਗ ਗਿਆ, ਕਹਿਣ ਲੱਗਾ ਕਿ ਮੈਂ ਅੱਜ ਤੋਂ ਚੋਰੀ ਛੱਡੀ।

ਕਬੀਰ ਨੇ ਕਿਹਾ ਕਿ ਜੇ ਇਹ ਗੱਲ ਹੈ ਤਾਂ ਅਸੀਂ ਕਮਾਲੀ ਦਾ ਵਿਆਹ ਤੇਰੇ ਨਾਲ ਕਰ ਦੇਂਦੇ ਹਾਂ। ਉਹ ਚੋਰ ਸਾਧ ਬਣ ਗਿਆ। ਕਮਾਲੀ ਨੂੰ ਕਬੀਰ ਜੀ ਨੇ ਉਸਦੇ ਨਾਲ ਤੋਰ ਦਿੱਤਾ।

ਇਹ ਗੱਲ ਵੇਖ ਕੇ ਲੋਕਾਂ ਨੇ ਨਿੰਦਿਆ ਕਰਨੀ ਸ਼ੁਰੂ ਕਰ ਦਿੱਤੀ ਤਾਂ ਕਬੀਰ ਜੀ ਨੇ ਆਪਣੀ ਨਿੰਦਾ ਹੁੰਦੀ ਸੁਣ ਕੇ ਕਿਹਾ :

> ਨਿੰਦਉ ਨਿੰਦਉ ਮੋ ਕਉ ਲੋਗੁ ਨਿੰਦਉ ॥ ਨਿੰਦਾ ਜਨ ਕਉ ਖਰੀ ਪਿਆਰੀ ॥
> ਨਿੰਦਾ ਬਾਪੁ ਨਿੰਦਾ ਮਹਤਾਰੀ ॥੧॥ ਰਹਾਉ ॥

ਨਿੰਦਾ ਹੋਇ ਤ ਬੈਕੁੰਠਿ ਜਾਈਐ ॥ ਨਾਮੁ ਪਦਾਰਥੁ ਮਨਹਿ ਬਸਾਈਐ ॥
ਰਿਦੈ ਸੁਧ ਜਉ ਨਿੰਦਾ ਹੋਇ ॥ ਹਮਰੇ ਕਪਰੇ ਨਿੰਦਕੁ ਧੋਇ ॥੧॥
ਨਿੰਦਾ ਕਰੈ ਸੁ ਹਮਰਾ ਮੀਤੁ ॥ ਨਿੰਦਕ ਮਾਹਿ ਹਮਾਰਾ ਚੀਤੁ ॥
ਨਿੰਦਕੁ ਸੋ ਜੋ ਨਿੰਦਾ ਹੋਰੈ ॥ ਹਮਰਾ ਜੀਵਨੁ ਨਿੰਦਕੁ ਲੋਰੈ ॥੨॥
ਨਿੰਦਾ ਹਮਰੀ ਪ੍ਰੇਮ ਪਿਆਰੁ ॥ ਨਿੰਦਾ ਹਮਰਾ ਕਰੈ ਉਧਾਰੁ ॥
ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥੩॥੨੦॥੭੧॥ *(ਪੰਨਾ ੩੩੯)*

ਠੀਕ ਉਹੋ ਗੱਲ ਹੋਈ; ਜਿਉਂ ਜਿਉਂ ਨਿੰਦਾ ਹੋਈ, ਕਬੀਰ ਜੀ ਦਾ ਪ੍ਰਤਾਪ ਵਧਦਾ ਗਿਆ। ਕਬੀਰ ਜੀ ਨਾਮ ਦੇ ਰੰਗ ਵਿਚ ਰੰਗੇ ਜਾ ਰਹੇ ਤੇ ਪ੍ਰਭੂ-ਪਿਆਰ ਵਿਚ ਗੜੂੰਦ ਹੁੰਦੇ ਜਾ ਰਹੇ ਸਨ। ਪਰ ਬ੍ਰਾਹਮਣ ਲੋਕ ਆਪ ਨੂੰ ਸ਼ੂਦਰ ਆਖਦੇ, ਆਪ ਦੇ ਨਾਲ ਇੱਟ-ਖੜੱਕਾ ਕਰਨ ਲੱਗ ਗਏ। ਪਰ ਕਬੀਰ ਜੀ ਨੂੰ ਕੋਈ ਡਰ ਨਹੀਂ ਸੀ, ਉਹ ਸੱਚੇ ਪ੍ਰਭੂ ਭਗਤ ਸਨ, ਜਦੋਂ ਕੋਈ ਗੱਲ ਹੁੰਦੀ ਤਾਂ ਆਖ ਦੇਂਦੇ ਕਿ ਹੇ ਬ੍ਰਾਹਮਣ! ਜ਼ਰਾ ਵਿਚਾਰ ਕਰ ਕੇ ਵੇਖ ਕਿ :

ਗਰਭ ਵਾਸ ਮਹਿ ਕੁਲੁ ਨਹੀ ਜਾਤੀ ॥ ਬ੍ਰਹਮ ਬਿੰਦੁ ਤੇ ਸਭ ਉਤਪਾਤੀ ॥੧॥
ਕਹੁ ਰੇ ਪੰਡਿਤ ਬਾਮਨ ਕਬ ਕੇ ਹੋਏ ॥ ਬਾਮਨ ਕਹਿ ਕਹਿ ਜਨਮੁ ਮਤ ਖੋਏ ॥੧॥ ਰਹਾਉ ॥
*(ਪੰਨਾ ੩੨੪)*

ਫੇਰ ਇਥੋਂ ਤਕ ਵੀ ਕਹਿ ਦੇਂਦੇ ਕਿ ਹੇ ਬ੍ਰਾਹਮਣ! ਸੁਣ :

ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ ॥ ਤਉ ਆਨ ਬਾਟ ਕਾਹੇ ਨਹੀ ਆਇਆ ॥੨॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ ॥ ਹਮ ਕਤ ਲੋਹੂ ਤੁਮ ਕਤ ਦੂਧ ॥੩॥ *(ਪੰਨਾ ੩੨੪)*

ਕਬੀਰ ਜੀ ਨੇ ਕਿਹਾ ਕਿ ਹੇ ਬ੍ਰਾਹਮਣੋ! ਜੇ ਤੁਸੀਂ ਜੁਲਾਹਿਆਂ ਨੂੰ ਨਿੰਦਦੇ ਰਹਿੰਦੇ ਹੋ ਤਾਂ ਮੈਂ ਤੁਹਾਨੂੰ ਦੱਸਦਾ ਹਾਂ ਕਿ ਭੁੱਲੇ ਨਾ ਰਹਿਓ, ਉਹ ਈਸ਼੍ਵਰ ਭੀ ਜੁਲਾਹਿਆ ਹੀ ਹੈ, ਕਿਉਂਕਿ ਇਹ ਜਗਤ ਭੀ ਤਾਂ ਇਕ ਤਾਣੀ ਵਾਂਗ ਹੈ, ਓਹ ਈਸ਼੍ਵਰ ਇਸ ਜਗਤ ਰੂਪ ਤਾਣੀ ਨੂੰ ਹਰ ਵੇਲੇ ਹੀ ਬੁਣਦਾ ਰਹਿੰਦਾ ਹੈ। ਜੇ ਮੈਂ ਜੁਲਾਹਿਆ ਹਾਂ, ਤਾਂ ਕੀ ਹੋਇਆ!

## ਮਹਾਤਮਾ ਨੂੰ ਥਾਨ ਅਰਪਣ ਕਰ ਦੇਣਾ

ਕਬੀਰ ਜੀ, ਲੋਈ ਅਤੇ ਦੋਵੇਂ ਬੱਚੇ ਰਲ ਕੇ ਦਸਾਂ ਨੌਂਹਾਂ ਦੀ ਕਿਰਤ ਕਮਾਈ ਕਰਦੇ, ਕੱਪੜਾ ਬੁਣਦੇ, ਵੇਚ ਕੇ ਆਪਣਾ ਗੁਜ਼ਾਰਾ ਕਰਦੇ, ਮਸੀਂ ਗੁਜ਼ਾਰਾ ਹੀ ਹੁੰਦਾ। ਆਏ ਗਏ ਮਹਾਤਮਾ ਦੀ ਸੇਵਾ ਬੜੇ ਪਿਆਰ ਨਾਲ ਕਰਦੇ, ਹੱਥਾਂ ਨਾਲ ਕਾਰ ਕਰਦੇ ਅਤੇ ਮਨ ਨਾਲ ਰਾਮ ਨਾਮ ਦਾ ਸਿਮਰਨ ਕਰਦੇ। ਇਵੇਂ ਕਰਦਿਆਂ ਕਬੀਰ ਜੀ ਰਾਮ ਨਾਲ ਅਭੇਦ ਹੋ ਚੁੱਕੇ ਸਨ। ਇਕ ਦਿਨ ਘਰ ਵਿਚ ਅੰਨ ਦੀ ਥੁੜ੍ਹ ਵਾਪਰੀ। ਕਬੀਰ ਜੀ ਕੱਪੜੇ ਦਾ ਥਾਨ ਲੈ ਕੇ ਵੇਚਣ ਵਾਸਤੇ ਬਾਜ਼ਾਰ ਗਏ। ਰਸਤੇ ਵਿਚ ਇਕ ਮਹਾਤਮਾ ਮਿਲ ਪਏ, ਉਨ੍ਹਾਂ ਕਿਹਾ, "ਭਗਤ ਜੀ! ਸਿਆਲ ਦੇ ਦਿਨ ਨੇੜੇ ਆ ਰਹੇ ਹਨ, ਮੇਰੇ ਪਾਸ ਬਸਤਰ ਨਹੀਂ ਹਨ, ਚੰਗਾ ਹੋਵੇ ਜੇਕਰ ਤੁਸੀਂ ਇਹ ਥਾਨ ਮੈਨੂੰ ਬਸਤਰਾਂ ਵਾਸਤੇ ਦੇ ਦੇਵੋ, ਪਰਮਾਤਮਾ ਤੇਰੀਆਂ ਕਾਮਨਾਵਾਂ ਪੂਰੀਆਂ ਕਰਨਗੇ, ਤੇਰੇ ਘਰ ਤੋਟ ਨਹੀਂ ਆਵੇਗੀ, ਭੰਡਾਰੇ ਭਰਪੂਰ ਰਹਿਣਗੇ।"

ਕਬੀਰ ਜੀ ਨੇ ਮਹਾਤਮਾ ਦੇ ਬਚਨ ਸੁਣੇ, ਸਾਰਾ ਥਾਨ ਮਹਾਤਮਾ ਜੀ ਨੂੰ ਦੇ ਦਿੱਤਾ। ਮਹਾਤਮਾ ਜੀ ਥਾਨ ਲੈ ਕੇ ਚਲੇ ਗਏ। ਕਬੀਰ ਜੀ ਮਨ ਵਿਚ ਵਿਚਾਰਨ ਲੱਗੇ ਕਿ ਪ੍ਰਵਾਰ ਵਾਸਤੇ ਰਾਸ਼ਨ ਹੁਣ ਕਿਵੇਂ ਲਵਾਂ?

ਘਰ ਦੇ ਜੀਅ ਭੁੱਖੇ ਉਡੀਕਦੇ ਹਨ, ਖ਼ਾਲੀ ਹੱਥ ਘਰ ਮੁੜਿਆ ਤਾਂ ਉਨ੍ਹਾਂ ਨੂੰ ਹੋਰ ਵੀ ਕ੍ਰੋਧ ਵਿਆਪੇਗਾ। ਇਵੇਂ ਸੋਚਾਂ ਸੋਚਦੇ ਘਰ ਮੁੜਨ ਦੀ ਥਾਂ ਗੰਗਾ ਕਿਨਾਰੇ ਜਾ ਕੇ ਸਮਾਧੀ ਲਾ ਕੇ ਰਾਮ ਨਾਮ ਦਾ ਸਿਮਰਨ ਕਰਨ ਲੱਗੇ। ਭਗਤ ਜੀ ਭਗਤੀ ਵਿਚ ਇੰਨੇ ਮਗਨ ਹੋ ਗਏ ਕਿ ਇਨ੍ਹਾਂ ਨੂੰ ਘਰ ਦਾ ਖ਼ਿਆਲ ਬਿਲਕੁਲ ਭੁੱਲ ਗਿਆ। ਉਧਰ ਭਗਤ ਜੀ ਦਾ ਪ੍ਰਵਾਰ ਭੁੱਖ ਨਾਲ ਦੁਖੀ ਹੋਇਆ ਚਿੰਤਾ ਕਰਨ ਲੱਗਾ ਕਿ ਤ੍ਰਿਕਾਲਾਂ ਪੈ ਗਈਆਂ ਹਨ, ਕਬੀਰ ਜੀ ਵਾਪਸ ਨਹੀਂ ਆਏ।

## ਉਹ ਅੰਤਰਜਾਮੀ ਆਪਣੇ ਪਿਆਰੇ ਭਗਤਾਂ ਦੀਆਂ ਸਭ ਲੋੜਾਂ ਪੂਰੀਆਂ ਕਰਦਾ ਹੈ

ਸਰਬ-ਸ਼ਕਤੀਮਾਨ ਭਗਵਾਨ, ਭਗਤ ਵਛਲ ਜੀ, ਜੋ ਆਦਿ ਜੁਗਾਦਿ ਤੋਂ ਆਪਣੇ ਪਿਆਰੇ ਭਗਤਾਂ ਦੀਆਂ ਸਭ ਲੋੜਾਂ ਪੂਰੀਆਂ ਕਰਦੇ ਹਨ, ਭਗਤ ਜੀ ਤੇ ਉਨ੍ਹਾਂ ਦੇ ਪ੍ਰਵਾਰ ਦੀ ਦੁਖ ਭੁੱਖ ਰੂਪੀ ਪੀੜਾ ਨਾ ਝੱਲ ਸਕੇ। ਆਪ ਜੀ ਨੇ ਇਕ ਵਪਾਰੀ ਦਾ ਰੂਪ ਧਾਰਨ ਕੀਤਾ। ਅੰਨ, ਦਾਲ, ਲੂਣ, ਘਿਓ, ਗੁੜ, ਚਾਵਲ, ਮਠਿਆਈ ਆਦਿ ਅਨੇਕਾਂ ਪਦਾਰਥ ਖ਼ਰੀਦ ਕੇ, ਲਦਵਾ ਕੇ ਕਬੀਰ ਜੀ ਦੇ ਘਰ ਪਹੁੰਚ ਕੇ, ਬਿਨਾਂ ਪੁੱਛ-ਗਿੱਛ ਦੇ ਸਾਮਾਨ ਦੀਆਂ ਬੋਰੀਆਂ ਭਗਤ ਜੀ ਦੇ ਘਰ ਉਤਾਰ ਕੇ ਰੱਖਣੀਆਂ ਸ਼ੁਰੂ ਕਰ ਦਿੱਤੀਆਂ। ਕਬੀਰ ਜੀ ਦੇ ਮਾਤਾ ਜੀ ਆਖਣ ਲੱਗੇ, "ਭਾਈ! ਸ਼ਾਇਦ ਤੂੰ ਘਰ ਭੁੱਲ ਗਿਆ ਏਂ, ਇਹ ਸਾਮਾਨ ਸਾਡਾ ਨਹੀਂ, ਅਸੀਂ ਤਾਂ ਗ਼ਰੀਬ ਜੁਲਾਹੇ ਹਾਂ, ਇਹ ਤਾਂ ਕਿਸੇ ਸ਼ਾਹੂਕਾਰ ਦਾ ਮਾਲ ਹੈ।" ਪ੍ਰਭੂ ਜੀ (ਵਪਾਰੀ ਸਰੂਪ ਵਿਚ) ਨੇ ਉੱਤਰ ਦਿੱਤਾ, "ਮਾਤਾ ਜੀ! ਇਹ ਸਮੱਗਰੀ ਤੇਰੇ ਪੁੱਤਰ ਕਬੀਰ ਨੇ ਭੇਜੀ ਹੈ, ਤੇਰਾ ਪੁੱਤਰ ਕਬੀਰ ਮੇਰੇ ਸੇਠ ਪਾਸ ਆਪਣਾ ਥਾਨ ਲੈ ਕੇ ਗਿਆ ਸੀ, ਸੇਠ ਨੇ ਥਾਨ ਨੂੰ ਬਹੁਤ ਪਸੰਦ ਕੀਤਾ, ਪ੍ਰਸੰਨ ਹੋ ਕੇ ਬਖ਼ਸ਼ੀਸ਼ ਵਜੋਂ ਸਭ ਸਮੱਗਰੀ ਭੇਜੀ ਹੈ, ਮੈਂ ਉਸ ਸੇਠ ਦਾ ਗੁਮਾਸ਼ਤਾ (ਦੂਤ) ਹਾਂ, ਘਬਰਾਉਣ ਦੀ ਲੋੜ ਨਹੀਂ, ਖਾਉ ਤੇ ਅਨੰਦ ਕਰੋ।" ਇਵੇਂ ਆਖ ਕੇ ਸਭ ਸਮੱਗਰੀ ਉਤਾਰ ਕੇ ਪ੍ਰਭੂ ਜੀ ਚਲੇ ਗਏ।

ਘਰ ਅੰਦਰੋਂ ਬਾਹਰੋਂ ਖਾਣ ਪੀਣ ਦੀ ਸਮੱਗਰੀ ਨਾਲ ਭਰਿਆ ਵੇਖ ਕੇ ਕਬੀਰ ਜੀ ਦਾ ਸਾਰਾ ਪ੍ਰਵਾਰ ਬਹੁਤ ਪ੍ਰਸੰਨ ਹੋਇਆ। ਉਨ੍ਹਾਂ ਲੰਗਰ-ਪਾਣੀ ਛਕਿਆ। ਪਰ ਲੋਈ ਜੀ ਆਪਣੇ ਪਤੀ ਜੀ ਦੀ ਉਡੀਕ ਵਿਚ ਅੰਨ ਛਕੇ ਤੋਂ ਬਿਨਾਂ ਹੀ ਬੈਠੇ ਰਹੇ। ਕਾਫ਼ੀ ਹਨੇਰਾ ਹੋ ਗਿਆ ਪਰ ਕਬੀਰ ਜੀ ਫਿਰ ਵੀ ਘਰ ਨਾ ਪੁੱਜੇ। ਕਬੀਰ ਜੀ ਦੇ ਮਾਤਾ-ਪਿਤਾ ਲੱਭਣ ਗਏ, ਸਭ ਮਹਾਤਮਾ ਦੇ ਟਿਕਾਣੇ ਵੇਖੇ ਅਤੇ ਗੰਗਾ ਜੀ ਦੇ ਕੰਢੇ ਪੁੱਜੇ, ਜਿਥੇ ਕਬੀਰ ਜੀ ਚੌਂਕੜੀ ਮਾਰ ਕੇ ਰਾਮ ਨਾਮ ਜੀ ਦੇ ਸਿਮਰਨ ਵਿਚ ਮਗਨ ਸਨ। ਕਈ ਆਵਾਜ਼ਾਂ ਦੇਣ 'ਤੇ ਕਬੀਰ ਜੀ ਨੇ ਅੱਖਾਂ ਖੋਲ੍ਹੀਆਂ, ਅੱਖਾਂ ਅੱਗੇ ਹਨੇਰਾ ਸੀ, ਕਾਫ਼ੀ ਰਾਤ ਲੰਘ ਚੁੱਕੀ ਸੀ। ਮਾਤਾ-ਪਿਤਾ ਨੂੰ ਕਬੀਰ ਜੀ ਨੇ ਪਛਾਣ ਲਿਆ। ਤਿੰਨੋ ਘਰ ਨੂੰ ਚੱਲ ਪਏ। ਰਸਤੇ ਵਿਚ ਕਬੀਰ ਜੀ ਵਲੋਂ ਭੇਜੀ ਸਮੱਗਰੀ ਦੀ ਕਹਾਣੀ ਮਾਤਾ-ਪਿਤਾ ਨੇ ਸੁਣਾਈ। ਕਬੀਰ ਜੀ ਸਮਝ ਗਏ ਕਿ ਇਹ ਸਾਰੀ ਬਖ਼ਸ਼ਸ਼ ਪ੍ਰਭੂ ਜੀ ਨੇ ਹੀ ਕੀਤੀ ਹੈ।

## ਕਬੀਰ ਜੀ ਵਲੋਂ ਸਾਧੂਆਂ ਨੂੰ ਦਿੱਤਾ ਭੰਡਾਰਾ ਤੱਕ ਕੇ ਬ੍ਰਾਹਮਣਾਂ ਵਲੋਂ ਹੋਰ ਵੀ ਈਰਖਾ ਵਧੀ

ਕਬੀਰ ਜੀ ਦੇ ਘਰ ਹਰ ਰੋਜ਼ ਸਤਿਸੰਗ ਹੁੰਦਾ, ਕਾਫ਼ੀ ਮਹਾਤਮਾ ਇਕੱਠੇ ਹੁੰਦੇ। ਇਕ ਦਿਨ ਬਹੁਤ ਸਾਰੇ ਬੈਰਾਗੀ ਆ ਗਏ। ਕਬੀਰ ਜੀ ਨੇ ਭੰਡਾਰਾ ਕੀਤਾ, ਉਨ੍ਹਾਂ ਮਹਾਤਮਾ ਅਤੇ ਹੋਰ ਗ਼ਰੀਬ ਲੋੜਵੰਦਾਂ ਨੂੰ ਬਸਤਰ ਅਤੇ ਭੋਜਨ ਆਦਿ ਪਦਾਰਥ ਵੰਡ ਦਿੱਤੇ। ਉਹ ਭਗਤ ਜੀ ਦੀ ਜੈ ਜੈਕਾਰ ਕਰਦੇ ਆਪਣੇ ਆਸ਼ਰਮਾਂ, ਘਰਾਂ ਨੂੰ ਮੁੜੇ। ਇਸ ਗੱਲ ਦਾ ਜਦੋਂ ਜਾਤ-ਅਭਿਮਾਨੀ ਬ੍ਰਾਹਮਣਾਂ ਨੂੰ ਪਤਾ ਲੱਗਾ ਤਾਂ ਉਨ੍ਹਾਂ ਅੰਦਰ ਹੋਰ ਵੀ ਈਰਖਾ

ਦੀ ਅੱਗ ਭੜਕ ਉੱਠੀ, ਕਬੀਰ ਜੀ ਪਾਸ ਪੁੱਜ ਕੇ ਆਖਣ ਲੱਗੇ, "ਭਗਤ ਜੀ ! ਸਾਰਾ ਧਨ ਸਾਧੂ ਅਤੇ ਸ਼ੂਦਰਾਂ ਨੂੰ ਲੁਟਾ ਦਿੱਤਾ, ਅਸੀਂ ਦਾਨ ਲੈਣ ਦੇ ਅਧਿਕਾਰੀ ਸਾਂ, ਸਾਨੂੰ ਪੁੱਛਿਆ ਹੀ ਨਹੀਂ ?" ਉਨ੍ਹਾਂ ਨੇ ਜਾਤ ਦੇ ਅਭਿਮਾਨ ਅਤੇ ਹੈਂਕੜ ਵਿਚ ਕਬੀਰ ਜੀ ਨੂੰ ਬੇਅਦਬੀ ਭਰੇ ਬਹੁਤ ਸ਼ਬਦ ਬੋਲੇ। ਭਗਤ ਜੀ ਨੇ ਉੱਤਰ ਦਿੱਤਾ ਕਿ ਜੇਕਰ ਆਪ ਨਰਾਜ਼ ਹੋ ਤਾਂ ਮੈਂ ਆਪ ਦਾ ਨਗਰ ਛੱਡ ਕੇ ਚਲਾ ਜਾਂਦਾ ਹਾਂ ਪਰ ਉਨ੍ਹਾਂ ਜਾਤ-ਅਭਿਮਾਨੀਆਂ ਨੇ ਇਹ ਗੱਲ ਪ੍ਰਵਾਨ ਨਾ ਕੀਤੀ ਅਤੇ ਦਾਨ ਲੈਣ ਵਾਸਤੇ ਅੜੇ ਰਹੇ।

ਕਬੀਰ ਜੀ ਮੰਡੀ ਵਿਚੋਂ ਧਨ ਲਿਆਉਣ ਦਾ ਕਹਿ ਕੇ ਜੰਗਲ ਵਿਚ ਪੁੱਜੇ। ਸਿਮਰਨ ਕਰਨ ਲੱਗ ਪਏ, ਪਰ ਬਿਰਦ-ਪਾਲਕ ਭਗਤ ਵਛਲ ਭਗਵਾਨ ਜੀ ਭਗਤ ਜੀ ਦੀ ਹੇਠੀ ਨਹੀਂ ਸੀ ਝੱਲ ਸਕਦੇ। ਝੱਟ ਪੱਟ ਕਬੀਰ ਦਾ ਸਰੂਪ ਧਾਰ ਕੇ ਅਨੇਕਾਂ ਪਦਾਰਥ ਲਿਆ ਕੇ, ਬ੍ਰਾਹਮਣਾਂ ਦੀਆਂ ਪੰਗਤਾਂ ਲੁਆ ਕੇ, ਮਠਿਆਈ ਆਦਿ ਛਕਾ ਕੇ ਵੰਡੇ। "ਹਰਨ ਭਰਨ ਜਾ ਕਾ ਨੇਤ੍ਰ ਫੋਰੁ॥" ਦੇ ਮਹਾਂਵਾਕ ਅਨੁਸਾਰ ਸਾਰੀ ਖੇਡ ਵਰਤਦੀ ਵੇਖ ਕੇ ਮਨ ਹੀ ਮਨ ਬ੍ਰਾਹਮਣ ਬਹੁਤ ਸ਼ਰਮਿੰਦੇ ਹੋਏ। ਕਬੀਰ ਜੀ ਦੀ ਕੀਰਤੀ ਪਹਿਲਾਂ ਨਾਲੋਂ ਵੀ ਦੁਗਣੀ ਵਧ ਗਈ। ਕਬੀਰ ਜੀ ਸ਼ਾਮ ਨੂੰ ਜਦੋਂ ਘਰ ਵੱਲ ਨੂੰ ਟੁਰੇ ਤਾਂ ਅਨੇਕਾਂ ਪੰਡਤ, ਭਿਕਸ਼ੂ, ਜਾਚਕ, ਮਨ-ਬਾਂਛਤ ਵਸਤੂਆਂ ਪ੍ਰਾਪਤ ਕਰ ਕੇ ਆਸ਼ੀਰਵਾਦਾਂ ਦੇਂਦੇ ਰਸਤੇ ਵਿਚ ਜਾਂਦੇ ਵੇਖੇ। ਪ੍ਰਭੂ ਜੀ ਦੀ ਬਖ਼ਸ਼ਸ਼ ਵੇਖ ਕੇ ਕਬੀਰ ਜੀ ਦਾ ਹਿਰਦਾ ਅਨੰਦ ਨਾਲ ਭਰਪੂਰ ਹੋ ਗਿਆ। ਕਬੀਰ ਜੀ ਦੇ ਸ਼ਰਧਾਲੂਆਂ ਦੀ ਗਿਣਤੀ ਹਰ ਰੋਜ਼ ਵਧਣ ਲੱਗੀ। ਆਏ ਜਗਿਆਸੂਆਂ ਦੇ ਭਗਤ ਜੀ ਸੰਸੇ ਨਵਿਰਤ ਕਰਨ ਲੱਗੇ। ਦਿਨੋ ਦਿਨ ਜਿਉਂ ਜਿਉਂ ਕਬੀਰ ਜੀ ਦੀ ਮਹਿਮਾ ਵਧਦੀ ਗਈ, ਤਿਉਂ ਤਿਉਂ ਈਰਖਾਲੂ ਪੰਡਤ, ਕਾਜ਼ੀ ਲੋਕ ਕਬੀਰ ਜੀ ਨੂੰ ਨੀਵਾਂ ਦਿਖਾਉਣ ਦੇ ਯਤਨਾਂ ਵਿਚ ਕਈ ਤਰ੍ਹਾਂ ਦੀਆਂ ਨੀਵੀਆਂ ਤੋਂ ਨੀਵੀਆਂ ਕੋਝੀਆਂ ਹਰਕਤਾਂ ਰਾਹੀਂ ਕਬੀਰ ਜੀ ਨੂੰ ਔਖਾ ਕਰਨ ਦੀਆਂ ਅਣਹੋਈਆਂ ਚੁੰਦਰਾਂ ਘੜਦੇ ਰਹੇ। ਪਰ ਕਬੀਰ ਜੀ ਆਪਣੀ ਪ੍ਰਭੂ ਸਿਮਰਨ ਦੀ ਧੁਨੀ ਵਿਚ ਤਤਪਰ ਰਹੇ।

## ਈਰਖਾਲੂ ਪਾਂਡਿਆਂ ਤੇ ਮੁਲਾਣਿਆਂ ਵਲੋਂ ਬਾਦਸ਼ਾਹ ਪਾਸ ਸ਼ਿਕਾਇਤ

ਕਾਜ਼ੀ ਅਤੇ ਪੰਡਤ ਦੋਵੇਂ ਕਬੀਰ ਜੀ ਦੇ ਵਿਰੁੱਧ ਹੋ ਗਏ। ਹਰ ਰੋਜ਼ ਇਨ੍ਹਾਂ ਦੇ ਅੰਦਰ ਦੁਸ਼ਮਣੀ ਵਧਦੀ ਹੀ ਗਈ। ਬਨਾਰਸ ਦੇ ਨਵਾਬ ਪਾਸ ਪਹਿਲਾਂ ਯਤਨ ਕਰ ਚੁੱਕੇ ਸਨ, ਪਰ ਉਹ ਭਗਤ ਜੀ ਦਾ ਸ਼ਰਧਾਲੂ ਸੀ, ਉਸਨੇ ਕਬੀਰ ਜੀ ਦੇ ਵਿਰੁੱਧ ਕੋਈ ਕਾਰਵਾਈ ਨਾ ਕੀਤੀ। ਅਚਾਨਕ ਦਿੱਲੀ ਦਾ ਬਾਦਸ਼ਾਹ ਸਿਕੰਦਰ ਲੋਧੀ ਦੌਰਾ ਕਰਦਾ ਕਾਸ਼ੀ ਪੁੱਜ ਗਿਆ। ਉਹ ਇਕੱਠੇ ਹੋ ਕੇ ਬਾਦਸ਼ਾਹ ਅੱਗੇ ਫ਼ਰਿਆਦੀ ਹੋਏ। ਉਨ੍ਹਾਂ ਕਿਹਾ ਕਿ ਬਾਦਸ਼ਾਹ ਸਲਾਮਤ ! ਕਬੀਰ ਹਿੰਦੂ ਤੇ ਇਸਲਾਮ ਮਤ ਦੇ ਵਿਰੁੱਧ ਕੁਫ਼ਰ ਦਾ ਪ੍ਰਚਾਰ ਕਰ ਰਿਹਾ ਹੈ। ਪੁਰਾਣੇ ਧਾਰਮਿਕ ਗ੍ਰੰਥਾਂ (ਵੇਦ, ਉਪਨਿਸ਼ਦਾਂ, ਕੁਰਾਨ ਆਦਿ) ਦੇ ਵਿਰੁੱਧ ਬੋਲਦਾ ਅਤੇ ਰਸਮ-ਰਿਵਾਜਾਂ, ਰੋਜ਼ੇ-ਨਮਾਜ਼ਾਂ, ਇਸ਼ਨਾਨ, ਕਿਰਿਆ-ਕਰਮ ਆਦਿ ਦੇ ਵਿਰੁੱਧ ਹੈ। ਨਿਰਾ ਆਪ ਹੀ ਨਹੀਂ ਵਿਗੜਿਆ, ਹੋਰਨਾਂ ਨੂੰ ਵੀ ਪੁੱਠਾ ਪ੍ਰਚਾਰ ਕਰ ਕੇ ਵਿਗਾੜ ਰਿਹਾ ਹੈ। ਜਹਾਂ ਪਨਾਹ ! ਇਹ ਦੋਹਾਂ ਮਜ਼ਬ੍ਹਾਂ ਦੇ ਖ਼ਿਲਾਫ਼ ਬੋਲਦਾ ਹੈ। ਮੁਸਲਮਾਨਾਂ ਨੂੰ ਕਹਿੰਦਾ ਹੈ ਕਿ ਮੈਂ ਹੱਜ ਇਸ ਵਾਸਤੇ ਨਹੀਂ ਜਾਂਦਾ ਕਿ ਖ਼ੁਦਾ ਮੈਨੂੰ ਏਥੇ ਹੀ ਮਿਲ ਗਿਆ ਹੈ ਜਾਂ ਕਹਿੰਦਾ ਹੈ ਕਿ ਮੈਂ ਕਈ ਵਾਰ ਹੋ ਆਇਆ ਹਾਂ। ਉਹ ਸਾਰਿਆਂ ਵਿਚ ਨਿਰਭੈ ਹੋ ਇਉਂ ਪ੍ਰਚਾਰ ਕਰਦਾ ਹੈ :

> ਕਬੀਰ ਹਜ ਕਾਬੇ ਹਉ ਜਾਇ ਥਾ ਆਗੈ ਮਿਲਿਆ ਖੁਦਾਇ ॥
> ਸਾਂਈ ਮੁਝ ਸਿਉ ਲਰਿ ਪਰਿਆ ਤੁਝੈ ਕਿਨਿ ਫੁਰਮਾਈ ਗਾਇ ॥੧੯੭॥
> ਕਬੀਰ ਹਜ ਕਾਬੈ ਹੋਇ ਹੋਇ ਗਇਆ ਕੇਤੀ ਬਾਰ ਕਬੀਰ ॥
> ਸਾਂਈ ਮੁਝ ਮਹਿ ਕਿਆ ਖਤਾ ਮੁਖਹੁ ਨ ਬੋਲੈ ਪੀਰ ॥੧੯੮॥ (ਪੰਨਾ ੧੩੭੫)

ਫੇਰ ਮੁਲਾਣਿਆਂ ਨੂੰ ਤਾਂ ਉਹ ਇਉਂ ਟਿਚਕਰਾਂ ਕਰਦਾ ਹੈ:

> ਕਬੀਰ ਮੁਲਾਂ ਮੁਨਾਰੇ ਕਿਆ ਚਢਹਿ ਸਾਂਈ ਨ ਬਹਰਾ ਹੋਇ ॥
> ਜਾ ਕਾਰਨਿ ਤੂੰ ਬਾਂਗ ਦੇਹਿ ਦਿਲ ਹੀ ਭੀਤਰਿ ਜੋਇ ॥੧੮੪॥ *(ਪੰਨਾ ੧੩੭੪)*

ਬਾਦਸ਼ਾਹ ਇਹ ਗੱਲਾਂ ਸੁਣ ਕੇ ਗ਼ੁੱਸੇ ਵਿਚ ਆ ਗਿਆ। ਬਾਦਸ਼ਾਹ ਨੇ ਕਹਿ ਦਿੱਤਾ ਕਿ ਕਬੀਰ ਨੂੰ ਮੇਰੇ ਸਾਹਮਣੇ ਪੇਸ਼ ਕਰੋ।

ਕਬੀਰ ਜੀ ਕੋਲ ਬਾਦਸ਼ਾਹੀ ਸੱਦਾ ਪਹੁੰਚਿਆ। ਅਹਿਦੀਆਂ ਨੇ, ਬਾਦਸ਼ਾਹੀ ਰੋਹਬ ਤੋਂ ਡਰ ਨਾ ਮੰਨਣ ਵਾਲਿਆਂ ਨੂੰ ਕਿਵੇਂ ਸਖ਼ਤੀ ਨਾਲ ਮਾਰਿਆ ਕੁੱਟਿਆ ਜਾਂਦਾ ਹੈ, ਫਿਰ ਕਤਲ ਕਰ ਦਿੱਤਾ ਜਾਂਦਾ ਹੈ, ਇਹੋ ਜਿਹੀਆਂ ਗੱਲਾਂ ਕਬੀਰ ਜੀ ਨੂੰ ਸੁਣਾ ਕੇ ਕਿਹਾ, "ਕਬੀਰ! ਜੇ ਬਚਣਾ ਈ ਤਾਂ ਬਾਦਸ਼ਾਹ ਕੋਲ ਜਾਂਦਿਆਂ ਹੀ ਸਲਾਮ ਕਰੀਂ।" ਪਰ ਕਬੀਰ ਜੀ ਕੋਈ ਪੇਟ-ਪਾਲੂ ਗ਼ਰਜ਼ ਜਾਂ ਮਾਇਆ ਦੇ ਪੁਜਾਰੀ ਸੰਤ ਨਹੀਂ ਸਨ। ਉਹ ਸੰਸਾਰ ਦੇ ਤਿੰਨਾਂ ਗੁਣਾਂ ਤੋਂ ਉਪਰ ਹੋ ਚੁੱਕੇ, ਚਉਥੇ ਪਦ ਵਿਚ ਪੁੱਜ ਚੁੱਕੇ ਸੰਤ ਸਨ, ਉਨ੍ਹਾਂ ਨੂੰ ਭਲਾ ਇਨ੍ਹਾਂ ਗੱਲਾਂ ਨਾਲ ਕੌਣ ਡਰਾ ਸਕਦਾ ਸੀ। ਨਿਡਰ, ਨਿਰਭੈ, ਚੜ੍ਹਦੀ ਕਲਾ ਵਿਚ ਕਬੀਰ ਜੀ ਰਾਜ-ਦਰਬਾਰ ਵਿਚ ਪੁੱਜੇ, ਬਾਦਸ਼ਾਹ ਨੂੰ ਪੁੱਛਣ ਲੱਗੇ, ਜਿਵੇਂ ਕਿਸੇ ਸਾਧਾਰਨ ਆਦਮੀ ਨੂੰ ਕਹੀਦਾ ਹੈ, "ਕੀ ਗੱਲ ਹੈ," ਬਾਦਸ਼ਾਹ ਨੂੰ ਬਿਲਕੁਲ ਸਲਾਮ ਨਾ ਕੀਤੀ।

ਬਾਦਸ਼ਾਹ ਸਿਕੰਦਰ ਲੋਧੀ ਤੁਅੱਸਬ ਅਧੀਨ ਹੋਇਆ, ਖਿੱਝ ਗਿਆ ਕਿ ਕਬੀਰ! ਮੁਸਲਮਾਨ ਹੁੰਦਿਆਂ ਹੋਇਆਂ ਸੁਣਿਆ ਹੈ ਕਿ ਤੂੰ ਰਾਮ ਰਾਮ ਜਪਦਾ ਹੈਂ, ਦੂਸਰੇ, ਤੂੰ ਆ ਕੇ ਸਲਾਮ ਵੀ ਨਹੀਂ ਕੀਤੀ, ਨਾ ਅਦਬ ਅਦਾਬ! ਤੈਨੂੰ ਪਤਾ ਹੈ ਕਿ ਤੂੰ ਕਿਸ ਦੇ ਸਾਹਮਣੇ ਖੜ੍ਹਾ ਹੈਂ। ਬਾਦਸ਼ਾਹ ਕ੍ਰੋਧ ਨਾਲ ਲਾਲ-ਪੀਲਾ ਹੋ ਗਿਆ, ਕੜਕ ਕੇ ਬੋਲਿਆ, "ਕਬੀਰ! ਤੂੰ ਹਿੰਦੂ ਅਤੇ ਇਸਲਾਮ ਧਰਮ ਵਿਰੁੱਧ ਪ੍ਰਚਾਰ ਕਰਦਾ ਹੈਂ। ਲੋਕਾਂ ਨੂੰ ਪੁਰਾਤਨ ਰਸਮਾਂ ਰਵਾਇਤਾਂ ਵਿਰੁੱਧ ਭੜਕਾਉਂਦਾ ਹੈਂ। ਮੈਨੂੰ ਤੂੰ ਸਲਾਮ ਵੀ ਨਹੀਂ ਕੀਤੀ, ਕੀ ਕਾਰਨ ਹੈ, ਜਲਦੀ ਜਵਾਬ ਦੇਹ! ਕਬੀਰ ਜੀ ਨੇ ਬੜੀ ਨਿਮਰਤਾ ਨਾਲ ਉੱਤਰ ਦਿੱਤਾ, "ਰਾਜਾ ਜੀ! ਮੈਂ ਕਿਸੇ ਮਤ ਜਾਂ ਧਰਮ ਦੇ ਵਿਰੁੱਧ ਨਹੀਂ। ਹਾਂ, ਕਾਜ਼ੀਆਂ, ਪੰਡਤਾਂ ਦੀਆਂ ਉਨ੍ਹਾਂ ਹਰਕਤਾਂ ਦੇ ਜ਼ਰੂਰ ਵਿਰੁੱਧ ਹਾਂ ਜੋ ਲੁਕਾਈ ਨੂੰ ਲੁੱਟਣ ਤੇ ਧੋਖਾ ਦੇਣ ਖ਼ਾਤਰ ਕਰਦੇ ਹਨ। ਮੈਂ ਪਖੰਡ ਵਿਰੁੱਧ ਜ਼ਰੂਰ ਹਾਂ। ਆਪ ਨੂੰ ਹਕੂਮਤ ਦਾ ਨਸ਼ਾ ਹੈ, ਪੰਡਤਾਂ ਤੇ ਮੌਲਵੀਆਂ ਨੂੰ ਸੱਚ ਦੀ ਪਛਾਣ ਨਹੀਂ, "ਅੰਧਕਾਰ ਸੁਖਿ ਕਬਹਿ ਨ ਸੋਈ ਹੈ ॥ ਰਾਜਾ ਰੰਕੁ ਦੋਊ ਮਿਲਿ ਰੋਈ ਹੈ ॥" ਦੇ ਫ਼ਰਮਾਨ ਅਨੁਸਾਰ ਤੁਸੀਂ ਸਭਨਾਂ ਵਿਚ ਇਕੋ ਅੱਲਾ, ਪ੍ਰਭੂ ਦੀ ਜੋਤਿ ਨਹੀਂ ਵੇਖਦੇ, ਰਾਗ-ਦ੍ਵੈਸ਼ ਵਿਚ ਫਾਥੇ ਅਸਲੀਅਤ ਤੋਂ ਭਟਕ ਗਏ ਹੋ। ਸਲਾਮ ਮੈਂ ਆਪ ਨੂੰ ਇਸ ਕਰਕੇ ਵੀ ਨਹੀਂ ਕਰ ਸਕਦਾ ਕਿ ਮੈਂ ਸਭ ਨਾਲ ਪਿਆਰ ਕਰਦਾ ਹਾਂ। ਸਭ ਰਾਮ ਦੇ ਬਣਾਏ ਹੋਏ ਹਨ ਅਤੇ ਸਭਨਾਂ ਦਾ ਰਾਖਾ ਰਾਮ ਹੀ ਹੈ।

> ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ ॥
> ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ ॥੧॥
> ਲੋਗਾ ਭਰਮਿ ਨ ਭੂਲਹੁ ਭਾਈ ॥
> ਖਾਲਿਕੁ ਖਲਕ ਖਲਕ ਮਹਿ ਖਾਲਿਕੁ ਪੂਰਿ ਰਹਿਓ ਸ੍ਰਬ ਠਾਂਈ ॥ *(ਪੰਨਾ ੧੩੪੯-੫੦)*

"ਬਾਦਸ਼ਾਹ! ਗ਼ੁੱਸਾ ਨਾ ਕਰੀਂ, ਅਸੀਂ ਤਾਂ ਸਹੀ ਮਨੁੱਖ ਉਸੇ ਨੂੰ ਸਮਝਦੇ ਹਾਂ ਜੋ ਖ਼ੁਦਾ ਦੀਆਂ ਬਖ਼ਸ਼ਸ਼ਾਂ ਪ੍ਰਾਪਤ ਕਰ ਕੇ ਉਸਦਾ ਧੰਨਵਾਦ ਕਰੇ ਤੇ ਬਾਕੀਆਂ ਨੂੰ ਭੀ ਉਸ ਪਰਮੇਸ਼ਰ ਦੀ ਕਿਰਤ ਸਮਝੇ। ਪਰ ਤੂੰ ਤਾਂ ਖ਼ੁਦਾ ਦੀਆਂ ਬਖ਼ਸ਼ਸ਼ਾਂ ਪ੍ਰਾਪਤ ਕਰ ਕੇ ਉਸ ਕੋਲੋਂ ਤਾਕਤ, ਧਨ ਤੇ ਰਾਜ ਪ੍ਰਾਪਤ ਕਰ ਕੇ, ਇਨ੍ਹਾਂ ਗੱਲਾਂ ਨਾਲ ਤੂੰ ਖ਼ੁਦਾ ਦੀ ਮਖ਼ਲੂਕ ਦਾ ਭਲਾ ਕਰਨਾ ਸੀ ਤੇ ਖ਼ੁਦਾ ਦਾ ਸ਼ੁਕਰ ਕਰਨਾ ਸੀ, ਪਰ ਤੂੰ ਤਾਂ ਲੋਕਾਂ ਨੂੰ ਇਹ

ਦੱਸਣ 'ਤੇ ਲੱਕ ਬੰਨ੍ਹ ਲਿਆ ਹੈ ਕਿ ਸਭ ਕੁੱਝ ਮੇਰਾ ਹੀ ਹੈ, ਮੇਰਾ ਹੁਕਮ ਮੰਨੋ, ਪਰ ਤੂੰ ਨਹੀਂ ਜਾਣਦਾ, ਖ਼ੁਦਾ ਦੇ ਅਸਲੀ ਬੰਦੇ ਕਿਸੇ ਬੰਦੇ ਅੱਗੇ ਨਹੀਂ ਨਿੰਵਦੇ, ਓਹ ਖ਼ੁਦਾ ਅੱਗੇ ਹੀ ਨਿੰਵਦੇ ਹਨ।"

ਕਬੀਰ ਜੀ ਦੇ ਦਲੇਰੀ-ਭਰੇ ਜਵਾਬ ਨਾਲ ਕਠੋਰ ਹਿਰਦੇ ਨਰਮ ਹੋਣ ਦੀ ਥਾਂ ਪੁੱਠੀ ਮਤ ਵਾਲਾ ਬਾਦਸ਼ਾਹ ਕੱਪੜਿਆਂ ਤੋਂ ਬਾਹਰ ਹੋ ਗਿਆ ਅਤੇ ਹੁਕਮ ਦਿੱਤਾ, "ਇਸਨੂੰ ਸੰਗਲਾਂ ਨਾਲ ਬੰਨ੍ਹ ਕੇ ਗੰਗਾ ਦੇ ਡੂੰਘੇ ਪਾਣੀ ਵਿਚ ਡੋਬ ਕੇ ਮਾਰਿਆ ਜਾਵੇ।" ਹੁਕਮ ਸੁਣਦਿਆਂ ਸਾਰ ਹੀ ਅਹਿਲਕਾਰਾਂ ਨੇ ਕਬੀਰ ਜੀ ਨੂੰ ਬਾਹੋਂ ਫੜ ਲਿਆ, ਹੱਥ ਪੈਰ ਸੰਗਲਾਂ ਨਾਲ ਬੰਨ੍ਹ ਲਏ। ਜੱਲਾਦ ਕਬੀਰ ਜੀ ਨੂੰ ਗੰਗਾ ਕਿਨਾਰੇ ਲੈ ਗਏ। ਮੌਲਵੀ ਤੇ ਪੰਡਤ ਖ਼ੁਸ਼ ਮਨ, ਉਹ ਮੂੰਹ ਜੋੜ-ਜੋੜ ਗੱਲਾਂ ਕਰ ਰਹੇ ਸਨ, ਪਰ ਕਬੀਰ ਜੀ ਦੇ ਸ਼ਰਧਾਲੂ ਕੰਢੇ 'ਤੇ ਖੜ੍ਹੇ ਸੋਗ ਵਿਚ ਡੁੱਬੇ ਹੋਏ ਸਨ; ਮਿੱਤਰਾਂ, ਦੁਸ਼ਮਣਾਂ ਅਤੇ ਤਮਾਸ਼ਬੀਨਾਂ ਦੀ ਭੀੜ ਗੰਗਾ ਦੇ ਕਿਨਾਰੇ ਇਕੱਠੀ ਹੋ ਗਈ। ਬਾਦਸ਼ਾਹ ਆਪ ਵੀ ਪੁੱਜ ਗਿਆ।

ਸਰਕਾਰੀ ਬੇੜਾ ਕਿਨਾਰੇ ਲਿਆਂਦਾ ਗਿਆ। ਪਿਆਦਿਆਂ ਤੇ ਜੱਲਾਦਾਂ ਨੇ ਕਬੀਰ ਜੀ ਨੂੰ ਚੁੱਕ ਕੇ ਬੇੜੇ ਵਿਚ ਰੱਖ ਦਿੱਤਾ। ਮਲਾਹ ਚੱਪੂ ਲਾ ਕੇ ਡੂੰਘੇ ਪਾਣੀ ਅਤੇ ਤੇਜ਼ ਵੇਗ ਵਾਲੀ ਥਾਂ 'ਤੇ ਬੇੜਾ ਲੈ ਗਏ। ਜੱਲਾਦਾਂ ਨੇ ਕਬੀਰ ਜੀ ਨੂੰ ਚੁੱਕ ਕੇ ਗੰਗਾ ਵਿਚ ਸੁੱਟ ਦਿੱਤਾ। ਕੰਢੇ 'ਤੇ ਖੜ੍ਹੇ ਲੋਕਾਂ ਨੇ ਹਾਹਾਕਾਰ ਮਚਾਈ, "ਬਾਦਸ਼ਾਹ ਨੇ ਬੁਰਾ ਕੀਤਾ। ਭਗਤ ਨੂੰ ਖ਼ਾਹਮਖ਼ਾਹ ਪਾਣੀ ਵਿਚ ਸੁੱਟਿਆ" ਆਦਿ ਆਵਾਜ਼ਾਂ ਆਈਆਂ। ਪਰ ਰੱਬੀ-ਸੱਤਾ ਜਿਹੜੀ ਹਰ ਥਾਂ ਵਿਆਪਕ ਹੈ, ਪ੍ਰਭੂ ਨੇ ਗੰਗਾ ਵਿਚ ਸੁੱਟੇ ਗਏ ਭਗਤ ਕਬੀਰ ਜੀ ਦੀ ਫੁੱਲਾਂ ਵਾਂਙੂ ਰੱਖਿਆ ਕੀਤੀ। ਉਸ ਪ੍ਰਭੂ ਜੀ ਦੀ ਸਰਬ-ਵਿਆਪਕ ਆਪਣੀ ਦੈਵੀ ਤਾਕਤ ਨੇ ਭਗਤ ਜੀ ਦੇ ਸੰਗਲ ਖੋਲ੍ਹ ਦਿੱਤੇ ਅਤੇ ਭਗਤ ਜੀ ਇਕ ਮ੍ਰਿਗਸ਼ਾਲਾ 'ਤੇ ਚੌਕੜਾ ਮਾਰ ਕੇ ਸਮਾਧੀ ਲਾ ਕੇ ਬੈਠੇ ਰਾਮ ਨਾਮ ਦਾ ਸਿਮਰਨ ਕਰਨ ਲੱਗੇ। ਸਹਿਜੇ ਸਹਿਜੇ ਮ੍ਰਿਗਸ਼ਾਲਾ ਗੰਗਾ ਜੀ ਦੇ ਕਿਨਾਰੇ ਪੁੱਜ ਗਈ। ਕਬੀਰ ਜੀ ਚੁੱਪ-ਚੁਪੀਤੇ ਘਾਟ 'ਤੇ ਪੁੱਜ ਗਏ। ਸ਼ਰਧਾਲੂਆਂ ਨੇ ਕਬੀਰ ਜੀ ਨੂੰ ਨਮਸਕਾਰਾਂ ਕੀਤੀਆਂ। ਰਾਮ ਨਾਮ ਦਾ ਕੀਰਤਨ ਹੋਣ ਲੱਗਾ। ਇਵੇਂ ਰੱਬ ਦੇ ਪ੍ਰੇਮੀਆਂ ਦਾ ਜੱਥਾ ਪ੍ਰਭੂ ਦੇ ਗੁਣ ਗਾਉਂਦਾ ਸ਼ਹਿਰ ਕਾਸ਼ੀ ਪੁੱਜ ਗਿਆ। ਅੱਗੇ ਨਾਲੋਂ ਵੀ ਭਗਤ ਜੀ ਦੀ ਉਪਮਾ ਵਧ ਗਈ। ਇਸ ਘਟਨਾ ਦੇ ਸਬੰਧ ਵਿਚ ਕਬੀਰ ਜੀ ਆਪ ਹੀ ਫ਼ੁਰਮਾਉਂਦੇ ਹਨ:

ਗੰਗ ਗੁਸਾਇਨਿ ਗਹਿਰ ਗੰਭੀਰ॥ ਜੰਜੀਰ ਬਾਂਧਿ ਕਰਿ ਖਰੇ ਕਬੀਰ॥੧॥
ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥ ਚਰਨ ਕਮਲ ਚਿਤੁ ਰਹਿਓ ਸਮਾਇ॥ ਰਹਾਉ॥
ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥ ਮ੍ਰਿਗਛਾਲਾ ਪਰ ਬੈਠੇ ਕਬੀਰ॥੨॥
ਕਹਿ ਕੰਬੀਰ ਕੋਊ ਸੰਗ ਨ ਸਾਥ॥ ਜਲ ਥਲ ਰਾਖਨ ਹੈ ਰਘੁਨਾਥ॥੩॥੧੦॥੧੮॥

*(ਪੰਨਾ ੧੧੬੨)*

ਇਹ ਸਭ ਕੁੱਝ ਬਾਦਸਾਹ, ਮੁਲਾਣਿਆਂ ਅਤੇ ਪਾਂਡਿਆਂ ਨੇ ਅੱਖੀਂ ਵੇਖਿਆ ਪਰ ਕਠੋਰ ਮਨਾਂ ਨੂੰ ਪ੍ਰਤੀਤ ਨਾ ਆਈ। ਪ੍ਰਭੂ ਪ੍ਰੀਤ ਤੋਂ ਸੱਖਣੇ ਹਿਰਦੇ ਪ੍ਰਭੂ ਜੀ ਦੀ ਅਲੌਕਿਕ ਖੇਡ ਨੂੰ ਸਮਝ ਨਾ ਸਕੇ। ਭਾਂਤ ਭਾਂਤ ਵਿਚਾਰਾਂ ਕਰਨ ਲੱਗੇ। ਕੋਈ ਆਖੇ—ਕਬੀਰ ਜਾਦੂਗਰ ਹੈ, ਉਸਨੇ ਪਾਣੀ ਵਿਚ ਨਹੀ ਡੁੱਬਣਾ, ਇਸਨੂੰ ਹੋਰ ਢੰਗ ਵਰਤ ਕੇ ਖ਼ਤਮ ਕਰਨਾ ਚਾਹੀਦਾ ਹੈ। ਬਹੁਤ ਵਿਚਾਰਾਂ ਹੋਈਆਂ। ਰਾਜਾ ਵੀ ਪ੍ਰਭੁਤਾ ਦੇ ਮਦ ਵਿਚ ਕਾਜ਼ੀਆਂ, ਮੁਲਾਣਿਆਂ ਤੇ ਪਾਂਡਿਆਂ ਦੇ ਪਿੱਛੇ ਲੱਗ ਗਿਆ। ਰਾਜੇ ਦੇ ਹੁਕਮ ਮੁਤਾਬਕ ਲੱਕੜਾਂ ਦਾ ਢੇਰ ਲਗਾਇਆ ਗਿਆ। ਭਗਤ ਕਬੀਰ ਜੀ ਨੂੰ ਉਸ ਢੇਰ ਵਿਚ ਰਖਵਾ ਕੇ ਅੱਗ ਲਗਾਈ ਗਈ। ਪ੍ਰਭੂ ਜੀ ਦੀ ਮੇਹਰ ਨਾਲ ਰਾਮ ਨਾਮ ਵਿਚ ਰੰਗੇ ਹੋਏ ਭਗਤ ਕਬੀਰ ਜੀ ਦਾ ਵਾਲ ਵੀ ਵਿੰਗਾ ਨਾ ਹੋਇਆ। ਜਦੋਂ ਮੁਤੱਸਬੀ ਮੁਲਾਣੇ ਅਤੇ ਪਾਂਡਿਆਂ ਦਾ ਟੋਲਾ ਭਗਤ ਜੀ ਨੂੰ ਮਰਵਾਉਣ ਵਿਚ ਇਸ ਵਾਰ ਵੀ ਅਸਫਲ ਰਿਹਾ, ਤਦ ਖ਼ੂਨੀ ਹਾਥੀ ਮੂਹਰੇ ਕਬੀਰ ਜੀ ਨੂੰ ਬੰਨ੍ਹ ਕੇ ਸੁਟਵਾਇਆ ਗਿਆ। ਹਾਥੀ ਕਬੀਰ ਜੀ ਨੂੰ ਮਾਰਨ ਦੀ ਥਾਂ ਚੀਕਾਂ

ਮਾਰਦਾ ਵਾਪਸ ਭੱਜ ਗਿਆ। ਭਗਤ ਜੀ ਨੂੰ ਮਾਰਨ ਦੇ ਸਭ ਯਤਨ ਅਸਫਲ ਰਹੇ। ਕਬੀਰ ਜੀ ਨੇ ਇਸ ਘਟਨਾ ਬਾਬਤ ਵੀ ਆਪਣੀ ਬਾਣੀ ਵਿਚ ਲਿਖਿਆ ਹੈ:

ਭੁਜਾ ਬਾਂਧਿ ਭਿਲਾ ਕਰਿ ਡਾਰਿਓ ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ ॥
ਹਸਤਿ ਭਾਗਿ ਕੈ ਚੀਸਾ ਮਾਰੈ ॥ ਇਆ ਮੂਰਤਿ ਕੈ ਹਉ ਬਲਿਹਾਰੈ ॥੧॥
ਆਹਿ ਮੇਰੇ ਠਾਕੁਰ ਤੁਮਰਾ ਜੋਰੁ ॥ ਕਾਜੀ ਬਕਿਬੋ ਹਸਤੀ ਤੋਰੁ ॥੧॥ ਰਹਾਉ ॥
ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥
ਹਸਤਿ ਨ ਤੋਰੈ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥੨॥
ਕਿਆ ਅਪਰਾਧੁ ਸੰਤ ਹੈ ਕੀਨ੍ਾ ॥ ਬਾਂਧਿ ਪੋਟ ਕੁੰਚਰ ਕਉ ਦੀਨ੍ਾ ॥
ਕੁੰਚਰੁ ਪੋਟ ਲੈ ਲੈ ਨਮਸਕਾਰੈ ॥ ਬੂਝੀ ਨਹੀ ਕਾਜੀ ਅੰਧਿਆਰੈ ॥੩॥
ਤੀਨਿ ਬਾਰ ਪਤੀਆ ਭਰਿ ਲੀਨਾ ॥ ਮਨ ਕਠੋਰੁ ਅਜਹੂ ਨ ਪਤੀਨਾ ॥
ਕਹਿ ਕਬੀਰ ਹਮਰਾ ਗੋਬਿੰਦੁ ॥ ਚਉਥੇ ਪਦ ਮਹਿ ਜਨ ਕੀ ਜਿੰਦੁ ॥੪॥੧॥੪॥ (ਪੰਨਾ ੮੭੦)

ਸਭ ਹੀਲੇ ਕਰਨ ਉਪਰੰਤ ਰਾਜੇ ਦੀ ਆਤਮਾ ਨੇ ਮਹਿਸੂਸ ਕੀਤਾ ਕਿ ਕਬੀਰ ਜੀ ਕਾਮਲ ਫ਼ਕੀਰ ਹਨ, ਗੰਗਾ ਦਰਿਆ, ਅੱਗ, ਖ਼ੂਨੀ ਹਾਥੀ ਕਬੀਰ ਜੀ ਨੂੰ ਨਹੀਂ ਮਾਰ ਸਕੇ। ਉਸ ਦੀਆਂ ਗਿਆਨ-ਰੂਪੀ ਅੱਖਾਂ ਖੁਲ੍ਹ ਗਈਆਂ। ਬਾਦਸ਼ਾਹ ਨੇ ਆਪਣੀਆਂ ਭੁੱਲਾਂ ਦੀ ਮੁਆਫ਼ੀ ਮੰਗੀ ਅਤੇ ਕਬੀਰ ਜੀ ਨੂੰ ਮਾਣਕ ਮੋਤੀ, ਸੁਰਨ, ਪ੍ਰਿਥਵੀ, ਰਤਨ, ਹੀਰੇ ਆਦਿ ਭੇਟਾ ਦੇ ਰੂਪ ਵਿਚ ਪੇਸ਼ ਕੀਤੇ। ਕਬੀਹ ਜੀ ਨੇ ਆਖਿਆ, "ਮੈਨੂੰ ਰਾਮ ਨਾਮ ਤੋਂ ਬਿਨਾਂ ਕਿਸੇ ਪਦਾਰਥ ਦੀ ਲੋੜ ਨਹੀਂ, ਮੁੜ ਕੇ ਕਿਸੇ ਮਹਾਤਮਾ ਨੂੰ ਖ਼ਾਹਮਖ਼ਾਹ ਤੰਗ ਨਹੀਂ ਕਰਨਾ। ਪਰਜਾ ਦੀ ਸੇਵਾ ਪਿਆਰ ਨਾਲ ਕਰਨੀ"।

ਹੁਣ ਕਾਜ਼ੀ ਵੀ ਤੇ ਬਾਦਸ਼ਾਹੀ ਆਦਮੀ ਵੀ ਹਾਰ ਮੰਨ ਕੇ ਵਾਪਸ ਮੁੜ ਗਏ। ਕਬੀਰ ਜੀ ਦੀ ਜੈ ਜੈਕਾਰ ਹੋ ਗਈ, ਸਭ ਦੇ ਸਿਰ ਨੀਵੇਂ ਹੋ ਗਏ।

## ਕਬੀਰ ਜੀ ਦਾ ਪ੍ਰਲੋਕ ਗਮਨ

ਕਬੀਰ ਜੀ ਕੋਈ ੧੨੦ ਬਰਸ ਦੀ ਆਯੂ ਤਕ ਨਾਮ ਦਾ ਪ੍ਰਵਾਹ ਚਲਾਂਦੇ ਤੇ ਭੁਲਿਆਂ ਨੂੰ ਰਾਹੇ ਪਾਂਦੇ ਰਹੇ

ਕਾਸ਼ੀ ਹਿੰਦੂਆਂ ਦਾ ਤੀਰਥ ਹੈ। ਇਸਨੂੰ ਸ਼ਿਵ ਦੀ ਨਗਰੀ ਵੀ ਮੰਨਿਆ ਗਿਆ ਹੈ। ਹਿੰਦੂਆਂ ਦਾ ਵਿਸ਼ਵਾਸ ਸੀ ਕਿ ਜਿਹੜਾ ਕਾਸ਼ੀ ਵਿਚ ਪ੍ਰਾਣ ਤਿਆਗੇ ਉਸਨੂੰ ਮੁਕਤੀ ਪ੍ਰਾਪਤ ਹੁੰਦੀ ਹੈ। ਇਵੇਂ ਹੀ ਗੋਰਖਪੁਰ ਦੇ ਨੇੜੇ ਜ਼ਿਲ੍ਹਾ ਬਸਤੀ ਵਿਚ ਮਗਹਰ ਅਸਥਾਨ ਸੀ, ਜਿਸਨੂੰ ਹੜੰਬਾ ਵੀ ਕਿਹਾ ਜਾਂਦਾ ਸੀ। ਹਿੰਦੂ ਮਤ ਅਨੁਸਾਰ ਵਿਚਾਰ ਪ੍ਰਚਲਤ ਸਨ ਕਿ ਜਿਹੜਾ ਮਗਹਰ ਵਿਖੇ ਮਰੇਗਾ ਉਹ ਨਰਕ ਨੂੰ ਜਾਵੇਗਾ।

ਪਰ, ਕਬੀਰ ਜੀ ਉਪਰੋਕਤ ਵਿਚਾਰ ਨਾਲ ਸਹਿਮਤ ਨਹੀਂ ਸਨ, ਇਸ ਲਈ ਉਨ੍ਹਾਂ ਨੇ ਅਖ਼ੀਰ ਸਮੇਂ ਕਾਸ਼ੀ ਨੂੰ ਤਿਆਗ ਕੇ ਮਗਹਰ (ਹੜੰਬੇ) ਆ ਕੇ ਡੇਰਾ ਲਾ ਲਿਆ ਤਾਂ ਜੋ ਸਿੱਧ ਕੀਤਾ ਜਾ ਸਕੇ ਕਿ:

ਹਰਿ ਕਾ ਸੰਤੁ ਮਰੈ ਹਾੜੰਬੈ ਤ ਸਗਲੀ ਸੈਨ ਤਰਾਈ ॥ (ਪੰਨਾ ੪੮੪)

ਕਿਆ ਕਾਸੀ ਕਿਆ ਊਖਰੁ ਮਗਹਰੁ ਰਾਮੁ ਰਿਦੈ ਜਉ ਹੋਈ ॥ (ਪੰਨਾ ੬੯੨)

ਭਾਵ ਹੈ ਕਿ ਮੁਕਤੀ ਹਰੀ ਸਿਮਰਨ ਨਾਲ ਮਿਲਦੀ ਹੈ, ਬਿਨਾਂ ਭਗਤੀ ਕੀਤਿਆਂ ਭਾਵੇਂ ਸਾਰਾ ਜਨਮ ਕਾਸ਼ੀ ਵਿਚ ਗੁਜ਼ਰੇ ਅਤੇ ਉਥੇ (ਕਾਸ਼ੀ ਵਿਚ) ਹੀ ਮਰ ਜਾਵੇ, ਮੁਕਤੀ ਪ੍ਰਾਪਤ ਨਹੀਂ ਹੋਵੇਗੀ ਅਤੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਨ ਵਾਲਾ ਭਾਵੇਂ ਮਗਹਰ ਜਾ ਕੇ ਸਰੀਰ ਤਿਆਗ ਦੇਵੇ, ਉਹ ਨਰਕ ਨੂੰ ਨਹੀਂ ਜਾਵੇਗਾ।

ਇਸ ਬਾਬਤ ਕਬੀਰ ਸਾਹਿਬ ਜੀ ਆਪਣੀ ਬਾਣੀ ਵਿਚ ਇਉਂ ਫ਼ੁਰਮਾਉਂਦੇ ਹਨ :

> ਜਿਉ ਜਲ ਛੋਡਿ ਬਾਹਰਿ ਭਇਓ ਮੀਨਾ ॥ ਪੂਰਬ ਜਨਮ ਹਉ ਤਪ ਕਾ ਹੀਨਾ ॥੧॥
> ਅਬ ਕਹੁ ਰਾਮ ਕਵਨ ਗਤਿ ਮੋਰੀ ॥ ਤਜੀ ਲੇ ਬਨਾਰਸ ਮਤਿ ਭਈ ਥੋਰੀ ॥੧॥ ਰਹਾਉ ॥
> ਸਗਲ ਜਨਮੁ ਸਿਵ ਪੁਰੀ ਗਵਾਇਆ ॥ ਮਰਤੀ ਬਾਰ ਮਗਹਰਿ ਉਠਿ ਆਇਆ ॥੨॥
> ਬਹੁਤੁ ਬਰਸ ਤਪੁ ਕੀਆ ਕਾਸੀ ॥ ਮਰਨੁ ਭਇਆ ਮਗਹਰ ਕੀ ਬਾਸੀ ॥੩॥
> ਕਾਸੀ ਮਗਹਰ ਸਮ ਬੀਚਾਰੀ ॥ ਓਛੀ ਭਗਤਿ ਕੈਸੇ ਉਤਰਸਿ ਪਾਰੀ ॥੪॥
> ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥ ਮੁਆ ਕਬੀਰੁ ਰਮਤ ਸ੍ਰੀ ਰਾਮੈ ॥੫॥੧੫॥ *(ਪੰਨਾ ੩੨੬)*

ਪਹਿਲੀਆਂ ਪੰਗਤੀਆਂ ਵਿਚ ਪੁਰਾਤਨ ਵਿਚਾਰਾਂ ਵਾਲਿਆਂ ਨਾਲ ਵਾਰਤਾਲਾਪ ਪ੍ਰਗਟ ਕਰ ਕੇ ਅੰਤਲੀਆਂ ਪੰਗਤੀਆਂ ਵਿਚ ਪ੍ਰਭੂ ਜੀ ਦੀ ਭਗਤੀ ਦਾ ਪ੍ਰਤਾਪ ਦੱਸਦੇ ਹਨ। ਲੋਕਾਂ ਪੁੱਛਣਾ ਆਰੰਭ ਕੀਤਾ, "ਭਗਤ ਜੀ! ਤੁਸੀਂ ਇਹ ਕੀ ਕੀਤਾ, ਜਿਵੇਂ ਮੱਛੀ ਦੀ ਮੌਤ ਆਵੇ ਤਾਂ ਉਹ ਜਲ ਛੱਡ ਦਿੰਦੀ ਹੈ, ਤਿਵੇਂ ਹੀ ਤੁਸੀਂ ਮੋਖ-ਦਾਤੀ ਕਾਸ਼ੀ ਨੂੰ ਤਿਆਗ ਕੇ ਮਗਹਰ ਕਿਉਂ ਆ ਗਏ? ਇਹ ਤੁਸੀਂ ਥੋੜ੍ਹੀ ਮੱਤ ਵਾਲੀ ਗੱਲ ਕੀਤੀ ਹੈ, ਪਤਾ ਨਹੀ ਹੁਣ ਤੁਹਾਡੀ ਕੀ ਹਾਲਤ ਹੋਵੇ, ਤੁਸੀਂ ਸਾਰਾ ਜੀਵਨ ਕਾਸ਼ੀ ਵਿਚ ਸਿਮਰਨ ਕਰਦਿਆਂ ਲੰਘਾਇਆ। ਹੁਣ ਮਗਹਰ ਕਿਉਂ ਆ ਬੈਠੇ ਹੋ?" ਇਵੇਂ ਲੋਕਾਂ ਵਲੋਂ ਅਨੇਕਾਂ ਪ੍ਰਸ਼ਨ ਕੀਤੇ ਗਏ। ਭਗਤ ਜੀ ਅਗਲੀਆਂ ਪੰਗਤੀਆਂ ਵਿਚ ਉੱਤਰ ਦਿੰਦੇ ਹਨ, "ਹੇ ਲੋਕੋ! ਕਾਸ਼ੀ ਮਗਹਰ ਦੋਵੇਂ ਪ੍ਰਭੂ ਜੀ ਦੇ ਹਨ, ਪ੍ਰਭੂ ਹਰ ਥਾਂ ਵਿਆਪਕ ਹੈ, ਜਿਨ੍ਹਾਂ ਨੇ ਪ੍ਰੇਮਾ-ਭਗਤੀ ਨਹੀਂ ਕੀਤੀ ਉਨ੍ਹਾਂ ਨੂੰ ਫ਼ਿਕਰ ਹੋਵੇਗਾ, ਸਾਨੂੰ ਕੋਈ ਫ਼ਿਕਰ ਨਹੀਂ। ਇਹ ਭੁਲੇਖਾ ਕੱਢ ਦੇਵੋ ਕਿ ਬਿਨਾਂ ਭਗਤੀ ਤੋਂ ਕਾਸ਼ੀ ਵਿਚ ਮਰ ਕੇ ਮੁਕਤੀ ਮਿਲ ਸਕਦੀ ਹੈ। ਸਭ ਦੇਵਤਿਆਂ, ਮਨੁੱਖਾਂ ਦਾ ਗੁਰੂ (ਈਸ਼ੁਰ) ਸਭ ਕੁੱਝ ਜਾਣਦਾ ਹੈ।" ਕਬੀਰ ਜੀ ਕਹਿੰਦੇ ਹਨ, "ਮੈਂ ਰਮਤ ਰਾਮ ਵਿਚ ਲੀਨ ਹੋ ਜਾਵਾਂਗਾ। ਮੇਰੇ ਉਪਰ ਪ੍ਰਭੂ ਕ੍ਰਿਪਾ ਕਰਕੇ ਮਗਹਰ ਦਾ ਕੋਈ ਅਸਰ ਨਹੀਂ ਹੋਵੇਗਾ।" ਜਿਸਨੂੰ ਪ੍ਰਗਟ ਕਰ ਕੇ ਕਬੀਰ ਜੀ ਨੇ ਵਿਖਾਇਆ। ਮਗਹਰ ਵਿਚ ਸੰਗਤਾਂ ਇਕੱਤ੍ਰ ਹੋਣ ਲੱਗ ਪਈਆਂ। ਰਾਮ ਨਾਮ ਦਾ ਸਿਮਰਨ ਆਰੰਭ ਹੋ ਗਿਆ। ਬਨਾਰਸ ਅਤੇ ਗੋਰਖਪੁਰ ਦੇ ਸਭ ਇਲਾਕੇ ਵਿਚ ਕਬੀਰ ਜੀ ਦੀ ਸੋਭਾ ਹੋਣ ਲੱਗੀ, ਪਰਮਾਤਮਾ ਵਲੋਂ ਜਿੰਨਾ ਚਿਰ ਇਸ ਜਗਤ ਵਿਚ ਰਹਿਣ ਦਾ ਹੁਕਮ ਮਿਲਿਆ ਸੀ, ੧੨੦ ਵਰ੍ਹਿਆਂ ਦੀ ਆਯੂ ਬਤੀਤ ਕਰ ਕੇ ਸੰਮਤ ੧੫੭੫ ਵਿਚ ਗੋਰਖਪੁਰ ਦੇ ਇਲਾਕੇ ਮਗਹਰ ਵਿਖੇ ਆਪ ਜੋਤੀ-ਜੋਤ ਸਮਾ ਗਏ।

ਮਹਾਤਮਾ, ਭਗਤ, ਮਹਾਂਪੁਰਸ਼, ਪਰਮਾਤਮਾ ਦੀ ਆਗਿਆ ਨਾਲ ਮਾਇਆਵਾਦੀ ਸੰਸਾਰ ਵਿਚ ਆਉਂਦੇ ਹਨ, ਜੀਵਾਂ ਨੂੰ ਸਤਿ ਦੀ ਪ੍ਰਾਪਤੀ ਦਾ ਉਪਦੇਸ਼ ਕਰ ਕੇ ਉਸ ਅਕਾਲ ਪੁਰਖ ਜੀ ਦੇ ਹੁਕਮ ਅੰਦਰ ਵਾਪਸ ਚਲੇ ਜਾਂਦੇ ਹਨ।

ਅਜਿਹੀਆਂ ਭਗਤ ਕਬੀਰ ਜੀ ਦੀਆਂ ਅਨੇਕਾਂ ਸਾਖੀਆਂ ਹਨ ਪਰ ਇਥੇ ਕੁੱਝ ਕੁ ਦਾ ਹੀ ਵਰਣਨ ਕੀਤਾ ਹੈ। ਭਗਤ ਕਬੀਰ ਜੀ ਨੇ ਪੁਰਾਤਨ ਹਵਾਲੇ ਦੇ ਕੇ ਮਨ ਨੂੰ ਸਮਝਾਇਆ ਹੈ ਅਤੇ ਆਪਣੀ ਰਚਨਾ ਵਿਚ ਫ਼ੁਰਮਾਇਆ ਹੈ :

> ਸਨਕਾਦਿਕ ਨਾਰਦ ਮੁਨਿ ਸੇਖਾ ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ ॥੩॥
> ਇਸੁ ਮਨ ਕਉ ਕੋਈ ਖੋਜਹੁ ਭਾਈ ॥ ਤਨ ਛੂਟੇ ਮਨੁ ਕਹਾ ਸਮਾਈ ॥੪॥
> ਗੁਰ ਪਰਸਾਦੀ ਜੈਦੇਉ ਨਾਮਾਂ ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ ॥੫॥ *(ਪੰਨਾ ੩੩੦)*

ਤਾਂ ਤੇ ਪ੍ਰੇਮਾ-ਭਗਤੀ ਦੇ ਮਾਰਗ 'ਤੇ ਚੱਲਿਆਂ ਹੀ ਪ੍ਰਭੂ ਜੀ ਦੇ ਚਰਨ-ਕਮਲਾਂ ਵਿਚ ਨਿਵਾਸ ਮਿਲ ਸਕਦਾ ਹੈ।

# (੨) ਭਗਤ ਨਾਮਦੇਵ ਜੀ

ਜਨਮ : ਆਪ ਜੀ ਦਾ ਜਨਮ ਕੱਤਕ ਸੁਦੀ ੧੧ ਸੰਮਤ ੧੩੨੭ ਬਿਕ੍ਰਮੀ (੧੨੭੦ ਈਸਵੀ) ਨੂੰ ਪਿੰਡ ਨਰਸੀ ਬਾਮਨੀ ਜ਼ਿਲ੍ਹਾ ਸਤਾਰਾ ਵਿਖੇ ਹੋਇਆ।

ਮਾਤਾ-ਪਿਤਾ : ਪਿਤਾ—ਦਾਮ ਸੇਠੀ। ਮਾਤਾ—ਗੋਨਾ ਬਾਈ।

ਨਿਵਾਸ-ਅਸਥਾਨ : ਪੰਡਰ ਪੁਰ।

ਗੁਰੂ-ਦੀਖਿਆ : ਆਪ ਨੇ ਗੁਰੂ-ਦੀਖਿਆ ਗਿਆਨੇਸ਼ਵਰ ਮਹਾਤਮਾ ਜੀ ਪਾਸੋਂ ਪ੍ਰਾਪਤ ਕੀਤੀ।

ਵਿਵਾਹ : ਆਪ ਦਾ ਵਿਵਾਹ ਗੋਬਿੰਦ ਸੇਠੀ ਦੀ ਪੁੱਤਰੀ ਰਾਜਾ ਬਾਈ ਨਾਲ ਹੋਇਆ।

ਸੰਤਾਨ : ਆਪ ਜੀ ਦੇ ਚਾਰ ਪੁੱਤਰ ਅਤੇ ਇਕ ਪੁੱਤਰੀ ਸੀ, ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ: ਨਾਰਾਇਣ, ਮਹਾਂਦੇਵ, ਗੋਬਿੰਦ ਤੇ ਵਿੱਠਲ, ਪੁੱਤਰੀ ਲਿੰਬਾ ਬਾਈ।

ਜੋਤੀ-ਜੋਤ ਸਮਾਉਣਾ : ਸੰਮਤ ੧੪੦੭ ਬਿਕ੍ਰਮੀ ਨੂੰ ਆਪ ਸੱਚਖੰਡ ਜਾ ਬਿਰਾਜੇ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਆਪ ਜੀ ਦੇ ੬੨ ਸ਼ਬਦ ਦਰਜ ਹਨ, ਪ੍ਰੇਮਾ-ਭਗਤੀ ਦੇ ਪ੍ਰਭਾਵ ਭਰਪੂਰ ਹਨ। ਆਪ ਮਾਤਾ-ਪਿਤਾ ਅਤੇ ਉਸ ਸਮੇਂ ਦੇ ਪ੍ਰਭਾਵ ਅਨੁਸਾਰ ਪਹਿਲਾਂ ਵੈਸ਼ਨੋ ਭਾਵ ਮੂਰਤੀ ਪੂਜਾ ਕਰਦੇ ਸਨ, ਪਰ ਅੰਤ ਵਿਚ ਇਕੋ ਸਰਬ-ਵਿਆਪਕ ਨਿਰਗੁਣ ਪ੍ਰਭੂ ਜੀ ਦੇ ਉਪਾਸਕ ਬਣੇ ਸਨ।

ਪੰਜਾਬ ਵਿਚ ਆਪ ਜੀ ਦੀ ਯਾਦ ਵਿਚ ਪਿੰਡ ਘੁਮਾਣ ਜ਼ਿਲਾ ਗੁਰਦਾਸਪੁਰ ਵਿਚ ਇਕ ਸੁੰਦਰ ਮੰਦਰ ਬਣਵਾਇਆ ਗਿਆ ਹੈ, ਜਿਥੇ ਮਾਘੀ ਨੂੰ ਭਾਰੀ ਸਮਾਗਮ ਹੁੰਦਾ ਹੈ।

## ਭਗਤ ਨਾਮਦੇਵ ਜੀ ਦਾ ਸੰਖੇਪ ਜੀਵਨ

"ਨਾਮਦੇਵ ਹਰਿ ਜੀਉ ਬਸਹਿ ਸੰਗਿ॥"

ਭਗਤ ਨਾਮਦੇਵ ਜੀ ਦਾ ਜਨਮ ਕੱਤਕ ਸੁਦੀ ੧੧ ਸੰਮਤ ੧੩੨੭ ਨੂੰ ਦਾਮ ਸੇਠੀ ਦੇ ਘਰ ਮਹਾਂਰਾਸ਼ਟਰ ਪ੍ਰਾਂਤ ਦੇ ਜ਼ਿਲ੍ਹਾ ਸਤਾਰਾ ਦੇ ਇਕ ਨਗਰ ਨਰਸੀ ਬਾਮਨੀ ਵਿਖੇ ਹੋਇਆ। ਆਪ ਜੀ ਦੀ ਮਾਤਾ ਗੋਨਾ ਬਾਈ ਅਤੇ ਪਿਤਾ ਦਾਮ ਸੇਠੀ ਭਗਤੀ-ਭਾਵ ਵਾਲੇ ਸਨ। ਉਹ ਆਪਣੇ ਨਗਰ ਵਿਚ ਹੀ ਮੰਦਰ ਵਿਚ ਜਾਂਦੇ ਤੇ ਠਾਕਰ ਦੀ ਪੂਜਾ ਕਰਦੇ ਸਨ। ਆਪ ਜਾਤ ਦੇ ਛੀਂਬੇ ਸਨ। ਲੀੜੇ ਧੋਂਦੇ ਅਤੇ ਕੱਪੜੇ ਛਾਪਣ ਦਾ ਕੰਮ ਕਰਦੇ ਸਨ। ਵਿਰਸੇ ਵਿਚੋਂ ਭਗਤੀ ਦੇ ਸ਼ੁਭ ਸੰਸਕਾਰ ਨਾਮਦੇਵ ਜੀ ਨੂੰ ਪ੍ਰਾਪਤ ਹੋ ਗਏ। ਤਾਵੇਂ ਆਪ ਨੂੰ ਪਾਠਸ਼ਾਲਾ ਵਿਚ ਪੰਡਤ ਜੀ ਪਾਸ ਭੇਜਿਆ ਗਿਆ, ਪਰ ਆਪ ਦੁਨਿਆਵੀ ਵਿਦਿਆ ਨਾਲੋਂ ਵਿਦਿਆਰਥੀਆਂ ਸਮੇਤ ਪ੍ਰਭੂ-ਭਗਤੀ ਵੱਲ ਵੱਧ ਧਿਆਨ ਦੇਂਦੇ।

ਨਗਰ ਨਰਸੀ ਬਾਮਨੀ ਦੇ ਨੇੜੇ ਪੰਢਰ ਪੁਰ ਬੀਠੁਲ ਜੀ ਦਾ ਮੰਦਰ ਸੀ। ਇਹ ਮੰਦਰ ਚੰਦਰ ਭਾਗਾ ਨਦੀ ਜਿਸਨੂੰ ਉਸ ਇਲਾਕੇ ਵਿਚ ਗੰਗਾ ਵਾਂਗੂੰ ਹੀ ਸਤਿਕਾਰ ਕਰਦੇ ਹਨ, ਦੇ ਕਿਨਾਰੇ ਸੁਸ਼ੋਭਿਤਮਾਨ ਹੈ। ਇਹ ਪੰਜ ਸੱਤ ਸੌ ਸਾਲ ਪੁਰਾਣਾ ਮੰਦਰ ਹੈ। ਇਹ ਮੰਦਰ ਭਗਵਾਨ ਜੀ ਦੇ ਆਪਣੇ ਕਿਸੇ ਭਗਤ ਨੂੰ ਪ੍ਰਤੱਖ ਦਰਸ਼ਨ ਦੇਣ ਦੀ ਯਾਦ ਵਿਚ ਬਣਾਇਆ ਗਿਆ ਹੈ, ਜਦੋਂ ਪ੍ਰਤੱਖ ਦਰਸ਼ਨ ਦਿੱਤੇ ਤਾਂ ਉਥੇ ਇਕ ਇੱਟ ਪਈ ਸੀ। ਭਗਵਾਨ ਜੀ ਇੱਟ 'ਤੇ ਹੀ ਬੈਠ ਗਏ ਸਨ। ਇਸੇ ਤਰ੍ਹਾਂ ਭਗਵਾਨ ਜੀ ਦੇ ਪ੍ਰੇਮੀਆਂ ਨੇ ਵਿਸ਼ਨੂੰ ਜੀ ਦੀ ਬਹੁਤ ਵੱਡੀ ਅਤੇ ਸੁੰਦਰ ਮੂਰਤੀ ਬਣਾ ਕੇ ਮੰਦਰ ਬਣਾ ਲਿਆ ਹੋਇਆ ਸੀ। ਨਾਮਦੇਵ ਜੀ ਦੇ ਮਾਤਾ-ਪਿਤਾ ਵੀ ਇਸ ਮੰਦਰ ਵਿਚ ਆਇਆ ਕਰਦੇ ਸਨ। ਨਾਮਦੇਵ ਜੀ ਵੀ ਨਾਲ ਜਾਂਦੇ ਰਹੇ। ਤੋਤਲੀ ਮਿੱਠੀ ਜ਼ਬਾਨ ਨਾਲ

ਬਾਲਕ ਨਾਮਦੇਵ ਜੀ ਨੇ ਆਪਣੇ ਮਾਤਾ-ਪਿਤਾ ਜੀ ਨਾਲ ਸਰਗੁਣ ਉਪਾਸ਼ਨਾ ਕਰਨੀ ਸ਼ੁਰੂ ਕਰ ਦਿੱਤੀ। ਦਿਨ-ਬ-ਦਿਨ ਭਗਤੀ ਦੀ ਲਗਨ ਵਧਦੀ ਗਈ। ਉਹ ਨਿੱਕੀ ਜਿਹੀ ਉਮਰ ਵਿਚ ਹੀ ਬੀਠੁਲ ਦੀ ਮੂਰਤੀ ਦੇ ਇਤਨੇ ਸ਼ਰਧਾਲੂ ਹੋ ਗਏ ਕਿ ਉਸੇ ਨੂੰ ਚੇਤਨ (ਜਿਊਂਦੇ ਜਾਗਦੇ) ਭਗਵਾਨ ਮੰਨਣ ਲੱਗ ਗਏ। ਭੋਲੇ-ਭਾਵ ਦੀ ਉਪਾਸ਼ਨਾ ਤੇ ਸ਼ਰਧਾ ਨੇ ਇਸ ਵਿਸ਼ਵਾਸ ਨੂੰ ਦ੍ਰਿੜ੍ਹ ਕਰ ਦਿੱਤਾ ਕਿ ਇਹ ਮੂਰਤੀ ਰੂਪ ਬੀਠੁਲ ਹੀ ਸੱਚੇ ਭਗਵਾਨ ਹਨ।

ਪੁਰਾਤਨ ਸਮੇਂ ਵਿਚ ਛੋਟੀ ਉਮਰ ਵਿਚ ਹੀ ਵਿਆਹ ਕਰਨ ਦਾ ਰਿਵਾਜ ਸੀ, ਜਦ ਆਪ ਦੀ ਕੁੱਝ ਕੁ ਵਡੇਰੀ ਉਮਰ ਹੋਈ ਤਾਂ ਗੋਬਿੰਦ ਸੇਠੀ ਦੀ ਪੁੱਤਰੀ ਰਾਜਾਬਾਈ ਨਾਲ ਵਿਆਹ ਹੋ ਗਿਆ। ਵਿਆਹੁਤਾ ਜੀਵਨ ਆਪ ਜੀ ਦੀ ਭਗਤੀ-ਭਾਵਨਾ ਵਿਚ ਕੋਈ ਵਿਘਨ ਨਾ ਪਾ ਸਕਿਆ। ਇਕ ਦਿਨ ਨਾਮਦੇਵ ਜੀ ਦੇ ਪਿਤਾ ਕਿਤੇ ਬਾਹਰ ਕੰਮ ਕਾਰ ਵਾਸਤੇ ਚਲੇ ਗਏ, ਠਾਕਰ ਦੀ ਪੂਜਾ ਅਤੇ ਦੁੱਧ ਛਕਾਉਣ ਦੀ ਸੇਵਾ ਨਾਮਦੇਵ ਜੀ ਨੂੰ ਸੌਂਪ ਗਏ। ਨਾਮਦੇਵ ਜੀ ਨੂੰ ਅਤਿਅੰਤ ਪ੍ਰਸੰਨਤਾ ਹੋਈ। ਭੋਲੇ-ਭਾਲੇ ਸੁਭਾਅ ਵਿਚ ਹੀ ਨਾਮਦੇਵ ਜੀ ਨੇ ਸਾਹਜਰੇ ਉੱਠ ਕੇ ਇਸ਼ਨਾਨ ਕੀਤਾ, ਠਾਕਰ ਜੀ ਦਾ ਇਸ਼ਨਾਨ ਕਰਵਾਉਣ ਉਪਰੰਤ ਦੁੱਧ ਦਾ ਕਟੋਰਾ ਭਗਵਾਨ ਜੀ ਦੀ ਮੂਰਤੀ ਅੱਗੇ ਧਰ ਕੇ ਦੁੱਧ ਪੀਣ ਲਈ ਪਿਆਰ ਨਾਲ ਬੇਨਤੀ ਕੀਤੀ, ਪਰ ਠਾਕਰ ਜੀ ਨੇ ਦੁੱਧ ਨਾ ਪੀਤਾ, ਫਿਰ ਪਿਆਰ ਨਾਲ ਬੇਨਤੀਆਂ ਕਰਨੀਆਂ ਆਰੰਭ ਦਿੱਤੀਆਂ, "ਹੇ ਠਾਕਰ ਜੀ! ਜੇ ਤੁਸੀਂ ਮੇਰੇ ਕਹੇ ਦੁੱਧ ਨਾ ਪੀਵੋਗੇ ਤਾਂ ਪਿਤਾ ਜੀ ਮੇਰੇ ਨਾਲ ਨਰਾਜ਼ ਹੋਣਗੇ, ਅੱਗੇ ਪਿਤਾ ਜੀ ਤੋਂ ਤੁਸੀਂ ਹਰ ਰੋਜ਼ ਦੁੱਧ ਪੀਂਦੇ ਹੋ, ਹੁਣ ਤੁਸੀਂ ਮੇਰੇ ਪਾਸੋਂ ਵੀ ਪੀ ਲਵੋ ਜੀ।"

ਇਸ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਇਕ ਪਉੜੀ ਵਿਚ ਇਉਂ ਅੰਕਿਤ ਕੀਤਾ ਹੈ:

ਕੰਮ ਕਿਤੈ ਪਿਉ ਚਲਿਆ ਨਾਮਦੇਉ ਨੋ ਆਖਿ ਸਿਧਾਇਆ॥
ਠਾਕੁਰ ਦੀ ਸੇਵਾ ਕਰੀ ਦੁਧੁ ਪੀਆਵਣੁ ਕਹਿ ਸਮਝਾਇਆ॥
ਨਾਮਦੇਉ ਇਸਨਾਨੁ ਕਰਿ ਕਪਲ ਗਾਇ ਦੁਹਿ ਕੈ ਲੈ ਆਇਆ॥
ਠਾਕੁਰ ਨੋ ਨ੍ਹਾਵਾਲਿ ਕੈ ਚਰਣੋਦਕੁ ਲੈ ਤਿਲਕੁ ਚੜ੍ਹਾਇਆ॥
ਹਥਿ ਜੋੜਿ ਬਿਨਤੀ ਕਰੈ ਦੁਧੁ ਪੀਅਹੁ ਜੀ ਗੋਬਿੰਦ ਰਾਇਆ॥
ਨਿਹਚਉ ਕਰਿ ਆਰਾਧਿਆ ਹੋਇ ਦਇਆਲ ਦਰਸੁ ਦਿਖਲਾਇਆ॥
ਭਰੀ ਕਟੋਰੀ ਨਾਮਦੇਵਿ ਲੈ ਠਾਕੁਰ ਨੋ ਦੁਧੁ ਪੀਆਇਆ॥
ਗਾਇ ਮੁਈ ਜੀਵਾਲਿਓਨੁ ਨਾਮਦੇਵ ਦਾ ਛਪਰੁ ਛਾਇਆ।
ਫੇਰਿ ਦੇਹੁਰਾ ਰਖਿਓਨੁ ਚਾਰਿ ਵਰਨ ਲੈ ਪੈਰੀ ਪਾਇਆ॥
ਭਗਤ ਜਨਾ ਦਾ ਕਰੇ ਕਰਾਇਆ॥ *(ਵਾਰ ੧੦, ਪਉੜੀ ੧੧)*

ਪਹਿਲੋ ਜਦ ਨਾਮਦੇਵ ਜੀ ਕੁੱਝ ਚਿਰ ਦੁੱਧ ਦੀ ਕਟੋਰੀ ਮੂਰਤੀ ਦੇ ਅੱਗੇ ਰੱਖ ਕੇ ਬੈਠੇ ਰਹੇ ਤੇ ਮੂਰਤੀ ਨੇ ਦੁੱਧ ਨਾ ਪੀਤਾ ਤਾਂ ਭਗਤ ਜੀ ਨੇ ਭੋਲੇ-ਭਾਵ ਵਿਚ ਕਿਹਾ, "ਅੱਜ ਕੀ ਗੱਲ ਹੈ ਦੁੱਧ ਨਹੀਂ ਪੀਂਦੇ, ਦੁੱਧ ਮੈਂ ਬੜੀ ਸਵੱਛਤਾਈ ਨਾਲ ਲਿਆਂਦਾ ਹੈ, ਆਪਣਾ ਇਸ਼ਨਾਨ ਵੀ ਕੀਤਾ ਹੈ, ਕਟੋਰੀ ਨੂੰ ਮਾਂਜ ਕੇ ਫਿਰ ਦੁੱਧ ਇਸ ਵਿਚ ਵੱਖਰਾ ਚੋ ਕੇ ਲਿਆਇਆ ਹਾਂ। ਇਸ ਲਈ ਭਗਵਾਨ! ਇਹ ਨਾ ਸਮਝਣਾ ਕਿ ਮੈਂ ਕੋਈ ਅਨਜਾਣਪੁਣਾ ਕੀਤਾ ਹੈ। ਮੈਨੂੰ ਜਿਵੇਂ ਮੇਰੇ ਮਾਤਾ-ਪਿਤਾ ਨੇ ਸਮਝਾਇਆ ਸੀ ਤੇ ਰੋਜ਼ ਹੀ ਉਹ ਜਿਵੇਂ ਮੇਰੇ ਸਾਹਮਣੇ ਕਰਦੇ ਸਨ, ਮੈਂ ਉਸੇ ਤਰ੍ਹਾਂ ਹੀ ਕੀਤਾ ਹੈ, ਕੋਈ ਫ਼ਰਕ ਨਹੀਂ ਰੱਖਿਆ, ਹੇ ਬੀਠੁਲ ਭਗਵਾਨ! ਦੁੱਧ ਪੀਓ।"

ਪਰ ਕਿੰਨਾ ਚਿਰ ਬੀਠੁਲ ਨੇ ਦੁੱਧ ਨਾ ਪੀਤਾ। ਉਹ ਤਾਂ ਅੱਗੇ ਵੀ ਨਹੀਂ ਪੀਂਦੇ ਸਨ, ਪਰ ਨਾਮਦੇਵ ਜੀ ਭੋਲੇ-ਭਾਵ ਵਿਚ ਸੱਚੀਂ-ਮੁੱਚੀਂ ਦੁੱਧ ਪਿਆਉਣ 'ਤੇ ਤੁਲ ਪਏ, ਹਿਰਦਾ ਸੱਚਾ ਸੀ ਤੇ ਸੱਚੇ ਹਿਰਦੇ ਦੀਆਂ ਸਭ ਗੱਲਾਂ ਪ੍ਰਵਾਨ ਹੋ ਜਾਂਦੀਆਂ ਹਨ।

"ਬੀਠੁਲ ਜੀਉ! ਦੁੱਧ ਨਹੀਂ ਪੀਂਦੇ? ਕੀ ਗੱਲ ਹੈ? ਫੇਰ ਕੀ ਹੋਇਆ ਜੇ ਬੱਚਾ ਹਾਂ, ਪਰ ਦੁੱਧ ਵਿਚ ਤਾਂ ਫ਼ਰਕ ਨਹੀਂ, ਇਹ ਜ਼ਰੂਰ ਪੀਓ! ਯਾਦ ਰੱਖੋ, ਜੇ ਦੁੱਧ ਨਾ ਪੀਤਾ ਤਾਂ ਮੈਂ ਵੀ ਦੁੱਧ ਪੀਣਾ ਛੱਡ ਦਿਆਂਗਾ, ਇਥੋਂ ਹਿੱਲਾਂਗਾ ਨਹੀਂ, ਅੰਨ-ਜਲ ਨਹੀਂ ਖਾਵਾਂਗਾ ਤੇ ਤੁਹਾਡੀ ਮਾਤਾ-ਪਿਤਾ ਕੋਲ ਸ਼ਿਕਾਇਤ ਲਾਵਾਂਗਾ। ਉਹ ਮੈਨੂੰ ਗ਼ੁੱਸੇ ਹੋਣਗੇ, ਤਾਂ ਯਾਦ ਰੱਖੋ ਤੁਹਾਨੂੰ ਵੀ ਗ਼ੁੱਸੇ ਹੋਣਗੇ।" ਤੇ ਫਿਰ ਇਥੋਂ ਤਕ ਭੋਲੇ ਭਾਵ ਵਿਚ ਕਹਿ ਦਿੱਤਾ, "ਯਾਦ ਰੱਖੋ, ਮੈਂ ਸੱਚ ਕਹਿੰਦਾ ਹਾਂ, ਜੇ ਦੁੱਧ ਨਾ ਪੀਤਾ ਤਾਂ ਪਿਤਾ ਜੀ ਨੂੰ ਕਹਿ ਕੇ ਮੈਂ ਤੁਹਾਨੂੰ ਮਾਰ ਪੁਆਵਾਂਗਾ।" ਅੱਖਾਂ ਮੀਟੀਆਂ ਹੋਈਆਂ ਸਨ, ਮੂਰਤੀ ਦੇ ਮਾਰਗ ਸੱਚੀਂ-ਮੁੱਚੀਂ ਭਗਵਾਨ ਦੇ ਕਰੀਬ ਪੁੱਜੇ ਹੋਏ ਸਨ, ਭਾਵੇਂ ਬੈਠੇ ਮੰਦਰ ਵਿਚ ਤੇ ਮੂਰਤੀ ਦੇ ਸਾਹਮਣੇ ਹੀ ਸਨ। ਮਨਾਂ ਵਿਚ ਬੈਠੇ ਘਟਾਂ ਘਟਾਂ ਦੀਆਂ ਜਾਣਨ ਵਾਲੇ ਭਗਵਾਨ ਨੂੰ ਬਾਲਕ ਨਾਮਦੇਵ ਜੀ ਦੀਆਂ ਗੱਲਾਂ ਬੜੀਆਂ ਪਿਆਰੀਆਂ ਲੱਗੀਆਂ।

ਭਗਤ ਜੀ ਦਾ ਦ੍ਰਿੜ੍ਹ ਨਿਸ਼ਚਾ ਦੇਖ ਕੇ ਪੱਥਰ ਦੀ ਮੂਰਤੀ ਜੋ ਕਦੇ ਹਿੱਲ ਵੀ ਨਹੀਂ ਸੀ ਸਕਦੀ ਤੇ ਕਦੇ ਕੁੱਝ ਖਾ ਵੀ ਨਹੀਂ ਸੀ ਸਕਦੀ, ਉਸੇ ਮੂਰਤੀ ਵਿਚੋਂ ਭਗਵਾਨ ਜੀ ਨੇ ਸਾਖਿਆਤ ਰੂਪ ਵਿਚ ਦਰਸ਼ਨ ਦਿੱਤੇ ਅਤੇ ਦੁੱਧ ਪੀਤਾ। ਨਾਮਦੇਵ ਜੀ ਦੇ ਭੋਲੇਪਨ 'ਤੇ ਭਗਵਾਨ ਜੀ ਹੱਸ ਪਏ। ਭਗਵਾਨ ਜੀ ਨੂੰ ਹੱਸਦਾ ਵੇਖ ਕੇ ਨਾਮਦੇਵ ਜੀ ਦੀਆਂ ਅੱਖਾਂ ਖੁਲ੍ਹ ਗਈਆਂ ਅਤੇ ਝੱਟ ਹੀ ਦੁੱਧ ਵਾਲੀ ਕਟੋਰੀ ਅੱਗੇ ਕੀਤੀ। ਭਗਤ ਜੀ ਨੂੰ ਛੋਟੀ ਉਮਰ ਵਿਚ ਹੀ ਦਰਸ਼ਨ ਹੋ ਗਏ ਤੇ ਭਗਵਾਨ ਦੁੱਧ ਪੀ ਕੇ ਫਿਰ ਪੱਥਰ ਹੋ ਗਏ। ਮੂਰਤੀ ਫਿਰ ਉਸੇ ਤਰ੍ਹਾਂ ਹੋ ਗਈ। ਇਸੇ ਪਰ, ਗੁਰਵਾਕ ਹੈ:

ਭੋਲੈ ਭਾਇ ਮਿਲੇ ਰਘੁਰਾਇਆ ॥ (ਪੰਨਾ ੩੨੪)

ਭਗਤੀ-ਮਾਰਗ ਵਿਚ ਨਾਮਦੇਵ ਜੀ ਨੂੰ ਪਹਿਲੀ ਸਫਲਤਾ ਪ੍ਰਭੂ ਜੀ ਨੇ ਬਖ਼ਸ਼ੀ। ਜਦੋਂ ਪਿਤਾ ਜੀ ਨੇ ਬਾਹਰੋਂ ਆ ਕੇ ਪੁੱਛਿਆ ਤਦ ਨਾਮਦੇਵ ਜੀ ਨੇ ਠਾਕਰ ਜੀ ਦੇ ਦੁੱਧ ਪੀਣ ਦਾ ਸਾਰਾ ਹਾਲ ਸਹੀ-ਸਹੀ ਦੱਸ ਦਿੱਤਾ।

ਨਾਮਦੇਵ ਦੇ ਪਿਤਾ ਜੀ ਵੈਰਾਗ ਵਿਚ ਆ ਗਏ ਅਤੇ ਆਖਿਆ, "ਨਾਮਦੇਵ! ਮੇਰੇ ਸਾਹਮਣੇ ਭਗਵਾਨ ਜੀ ਨੂੰ ਦੁੱਧ ਪਿਲਾ, ਮੈਨੂੰ ਵੀ ਦਰਸ਼ਨ ਹੋ ਜਾਣ, ਮੇਰਾ ਵੀ ਜਨਮ ਸਫਲ ਹੋ ਜਾਵੇ, ਮੈਂ ਤਾਂ ਬਾਕੀ ਪੁਜਾਰੀਆਂ ਵਾਂਗੂੰ ਸਿਰਫ ਇਕ ਉਂਗਲੀ ਦੁੱਧ ਨਾਲ ਭਿਓਂ ਕੇ ਠਾਕਰਾਂ ਨੂੰ ਭੋਗ ਲਆਉਂਦਾ ਰਿਹਾ ਹਾਂ, ਪਰ ਤੂੰ ਧੰਨ ਹੈਂ, ਜਿਸਨੇ ਛੋਟੀ ਆਯੂ ਵਿਚ ਹੀ ਪ੍ਰਤੱਖ ਦਰਸ਼ਨ ਕਰ ਲਏ।" ਭਗਤੀ-ਮਾਰਗ ਵਿਚ ਨਾਮਦੇਵ ਜੀ ਨੂੰ ਪਹਿਲੀ ਸਫਲਤਾ ਪ੍ਰਭੂ ਜੀ ਨੇ ਬਖ਼ਸ਼ੀ। ਪਿਤਾ ਜੀ ਦਾ ਹੁਕਮ ਮੰਨ ਕੇ ਦੂਜੇ ਦਿਨ ਫਿਰ ਨਾਮਦੇਵ ਜੀ ਨੇ ਦੁੱਧ ਦੀ ਕਟੋਰੀ ਭਰ ਕੇ ਠਾਕਰਾਂ ਅੱਗੇ ਧਰ ਕੇ ਪਿਆਰ ਨਾਲ ਬੇਨਤੀਆਂ ਕਰਨੀਆਂ ਆਰੰਭ ਕਰ ਦਿੱਤੀਆਂ। ਸਾਰਾ ਦਿਨ ਲੰਘ ਗਿਆ, ਨਾਮਦੇਵ ਜੀ ਇਵੇਂ ਆਖਦੇ ਰਹੇ, "ਪ੍ਰਭੂ ਜੀ! ਮੈਥੋਂ ਇਕੱਲੇ ਤੋਂ ਤਾਂ ਆਪ ਨੇ ਦੁੱਧ ਪੀ ਲਿਆ ਸੀ, ਪਰ ਮੇਰੇ ਪਿਤਾ ਜੀ ਦੇ ਸਾਹਮਣੇ ਵੀ ਦੁੱਧ ਪੀ ਲਵੋ ਤਾਂ ਜੋ ਪਿਤਾ ਜੀ ਨੂੰ ਵੀ ਦਰਸ਼ਨ ਹੋ ਜਾਣ ਅਤੇ ਪ੍ਰਤੀਤ ਆ ਜਾਵੇ।" ਅੰਤ ਤ੍ਰਿਕਾਲਾਂ ਹੋ ਗਈਆਂ, ਪ੍ਰੇਮ-ਵਸ ਹੋ ਕੇ ਭਗਵਾਨ ਜੀ ਪ੍ਰਗਟ ਹੋ ਗਏ। ਨਾਮਦੇਵ ਜੀ ਨੇ ਆਪਣੀ ਬਾਣੀ ਵਿਚ ਵੀ ਅੰਕਿਤ ਕੀਤਾ ਹੈ:

ਦੂਧੁ ਕਟੋਰੈ ਗੜਵੈ ਪਾਨੀ ॥ ਕਪਲ ਗਾਇ ਨਾਮੈ ਦੁਹਿ ਆਨੀ ॥੧॥<br>
ਦੂਧੁ ਪੀਉ ਗੋਬਿੰਦੇ ਰਾਇ ॥ ਦੂਧੁ ਪੀਉ ਮੇਰੋ ਮਨੁ ਪਤੀਆਇ ॥<br>
ਨਾਹੀ ਤ ਘਰ ਕੋ ਬਾਪੁ ਰਿਸਾਇ ॥੧॥ ਰਹਾਉ ॥<br>
ਸੋੁਇਨ ਕਟੋਰੀ ਅੰਮ੍ਰਿਤ ਭਰੀ ॥ ਲੈ ਨਾਮੈ ਹਰਿ ਆਗੈ ਧਰੀ ॥੨॥<br>
ਏਕੁ ਭਗਤੁ ਮੇਰੇ ਹਿਰਦੇ ਬਸੈ ॥ ਨਾਮੇ ਦੇਖਿ ਨਰਾਇਨੁ ਹਸੈ ॥੩॥<br>
ਦੂਧੁ ਪੀਆਇ ਭਗਤੁ ਘਰਿ ਗਇਆ ॥ ਨਾਮੇ ਹਰਿ ਕਾ ਦਰਸਨੁ ਭਇਆ ॥੪॥੩॥

(ਪੰਨਾ ੧੧੬੩)

ਇਸ ਦਿਨ ਤੋਂ ਆਪ ਜੀ ਨੂੰ ਨਵਾਂ ਰੰਗ ਚੜ੍ਹਨਾ ਸ਼ੁਰੂ ਹੋ ਗਿਆ, ਯਕੀਨ, ਦ੍ਰਿੜ੍ਹਤਾ ਪ੍ਰਪੱਕ ਹੋ ਗਈ। ਪਰ ਭੋਲੇ-ਭਾਵ ਵਿਚ ਨਾਮਦੇਵ ਜੀ ਬੀਠੁਲ ਨੂੰ ਮੰਦਰ ਵਿਚਲੀ ਬਣੀ ਮੂਰਤੀ ਵਿਚ ਹੀ ਸਮਝਦੇ ਸਨ। ਪਰ ਛੇਤੀ ਹੀ ਆਪ ਜੀ ਨੇ ਮਹਾਂਰਾਸ਼ਟਰ ਦੇ ਉਸ ਸਮੇਂ ਦੇ ਪ੍ਰਸਿੱਧ ਮਹਾਤਮਾ ਗਿਆਨੇਸ਼ਵਰ* ਜੀ ਨੂੰ ਗੁਰੂ ਧਾਰਨ ਕਰ ਲਿਆ, ਗੁਰੂ-ਦੀਖਿਆ ਪ੍ਰਾਪਤ ਕੀਤੀ। ਉਨ੍ਹਾਂ ਆਖਿਆ, "ਨਾਮਦੇਵ! ਭਗਵਾਨ, ਜਿਸਨੂੰ ਤੂੰ ਬੀਠੁਲ ਕਰਕੇ ਯਾਦ ਕਰ ਰਿਹਾ ਹੈਂ, ਕੇਵਲ ਇਸ ਮੰਦਰ ਦੀ ਮੂਰਤੀ ਵਿਚ ਹੀ ਬੰਦ ਨਹੀਂ, ਇਹ ਭੁਲੇਖਾ ਦੂਰ ਕਰ ਦੇ, ਉਹ ਤਾਂ ਹਰ ਪੱਤੇ, ਫੁਲ, ਬਨ, ਤ੍ਰਿਣ ਵਿਚ ਸਰਬ-ਸ਼ਕਤੀਮਾਨ ਜੀ ਵਿਆਪਕ ਹਨ, ਜਿਧੇ ਵੀ ਜਾਵੋ ਪ੍ਰਭੂ ਜੀ ਅੰਗ-ਸੰਗ ਹੀ ਹਨ।"

ਸਹਿਜੇ-ਸਹਿਜੇ ਇਸ ਅਵਸਥਾ 'ਤੇ ਆਪ ਨੂੰ ਯਕੀਨ ਤੇ ਭਰੋਸਾ ਦ੍ਰਿੜ੍ਹ ਹੋ ਗਿਆ, ਆਪ ਜੀ ਨੇ ਆਪਣੀ ਬਾਣੀ ਅੰਦਰ ਵਰਣਨ ਕੀਤਾ ਹੈ:

ਆਨੀਲੇ ਕੁੰਭ ਭਰਾਈਲੇ ਊਦਕ ਠਾਕੁਰ ਕਉ ਇਸਨਾਨੁ ਕਰਉ।
ਬਇਆਲੀਸ ਲਖ ਜੀ ਜਲ ਮਹਿ ਹੋਤੇ ਬੀਠਲੁ ਭੈਲਾ ਕਾਇ ਕਰਉ ॥੧॥
ਜਤ੍ਰ ਜਾਉ ਤਤ ਬੀਠਲੁ ਭੈਲਾ ॥ ਮਹਾ ਅਨੰਦ ਕਰੇ ਸਦ ਕੇਲਾ ॥੧॥ ਰਹਾਉ ॥
ਆਨੀਲੇ ਫੂਲ ਪਰੋਈਲੇ ਮਾਲਾ ਠਾਕੁਰ ਕੀ ਹਉ ਪੂਜ ਕਰਉ ॥
ਪਹਿਲੇ ਬਾਸੁ ਲਈ ਹੈ ਭਵਰਹ ਬੀਠਲ ਭੈਲਾ ਕਾਇ ਕਰਉ ॥੨॥
ਆਨੀਲੇ ਦੂਧੁ ਰੀਧਾਈਲੇ ਖੀਰੰ ਠਾਕੁਰ ਕਉ ਨੈਵੇਦੁ ਕਰਉ ॥
ਪਹਿਲੇ ਦੂਧੁ ਬਿਟਾਰਿਓ ਬਛਰੈ ਬੀਠਲੁ ਭੈਲਾ ਕਾਇ ਕਰਉ ॥੩॥
ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥
ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥੨॥ *(ਪੰਨਾ ੪੮੫)*

ਸੁਲਤਾਨੁ ਪੂਛੈ ਸੁਨੁ ਬੇ ਨਾਮਾ ॥ ਦੇਖਉ ਰਾਮ ਤੁਮ੍ਹਾਰੇ ਕਾਮਾ ॥੧॥
ਨਾਮਾ ਸੁਲਤਾਨੇ ਬਾਧਿਲਾ ॥ ਦੇਖਉ ਤੇਰਾ ਹਰਿ ਬੀਠੁਲਾ ॥੧॥ ਰਹਾਉ ॥
ਬਿਸਮਿਲਿ ਗਊ ਦੇਹੁ ਜੀਵਾਇ ॥ ਨਾਤਰੁ ਗਰਦਨਿ ਮਾਰਉ ਠਾਂਇ ॥੨॥
ਬਾਦਿਸਾਹ ਐਸੀ ਕਿਉ ਹੋਇ ॥ ਬਿਸਮਿਲਿ ਕੀਆ ਨ ਜੀਵੈ ਕੋਇ ॥੩॥
ਮੇਰਾ ਕੀਆ ਕਛੂ ਨ ਹੋਇ ॥ ਕਰਿ ਹੈ ਰਾਮੁ ਹੋਇ ਹੈ ਸੋਇ ॥੪॥
ਬਾਦਿਸਾਹੁ ਚੜ੍ਹਿਓ ਅਹੰਕਾਰਿ ॥ ਗਜ ਹਸਤੀ ਦੀਨੋ ਚਮਕਾਰਿ ॥੫॥
ਰੁਦਨੁ ਕਰੈ ਨਾਮੇ ਕੀ ਮਾਇ ॥ ਛੋਡਿ ਰਾਮੁ ਕੀ ਨ ਭਜਹਿ ਖੁਦਾਇ ॥੬॥
ਨ ਹਉ ਤੇਰਾ ਪੂੰਗੜਾ ਨ ਤੂ ਮੇਰੀ ਮਾਇ ॥ ਪਿੰਡੁ ਪੜੈ ਤਉ ਹਰਿ ਗੁਨ ਗਾਇ ॥੭॥
ਕਰੈ ਗਜਿੰਦੁ ਸੁੰਡ ਕੀ ਚੋਟ ॥ ਨਾਮਾ ਉਬਰੈ ਹਰਿ ਕੀ ਓਟ ॥੮॥

---

* **ਗਿਆਨੇਸ਼ਵਰ ਜੀ** : ਸੰਮਤ ੧੨੭੫ ਨੂੰ ਮਹਾਂਰਾਸ਼ਟਰ ਦੇ ਇਕ ਨਗਰ ਆਲੰਦੀ ਵਿਚ ਬਿਠੁਲ ਪੰਤ ਦੇ ਘਰ ਜਨਮ ਹੋਇਆ। ਰਾਮਾਨੰਦ ਜੀ ਪਾਸੋਂ ਆਪ ਨੇ ਗੁਰੂ-ਦੀਖਿਆ ਪ੍ਰਾਪਤ ਕੀਤੀ। ਆਪਦੇ ਘਰ ਇਕ ਪੁੱਤਰ ਨਵਿਰਤ ਨਾਥ ਪੈਦਾ ਹੋਇਆ। ਗਿਆਨੇਸ਼ਵਰ ਜੀ ਛੋਟੀ ਉਮਰ ਵਿਚ ਭਜਨ ਤਪ ਕਰਨ ਅਤੇ ਵੇਦਾਂ, ਉਪਨਿਸ਼ਦਾਂ ਤੇ ਸ਼ਾਸਤਰਾਂ ਦਾ ਅਧਿਐਨ ਪ੍ਰੇਮ ਨਾਲ ਕਰਦੇ ਸਨ। ੧੫ ਵਰ੍ਹਿਆਂ ਦੀ ਉਮਰ ਵਿਚ ਆਪ ਜੀ ਨੇ ਗੀਤਾ ਦਾ ਟੀਕਾ ਮਰਾਠੀ ਵਿਚ ਲਿਖਿਆ। ਪੰਡਰ ਪੁਰ ਵਿਚ ਗਿਆਨੇਸ਼ਵਰ ਜੀ ਦੀ ਨਾਮਦੇਵ ਜੀ ਨਾਲ ਮੁਲਾਕਾਤ ਹੋਈ। ਦੋਹਾਂ ਨੇ ਮਿਲ ਕੇ ਤੀਰਥ-ਯਾਤਰਾ ਕੀਤੀ। ਇਸ ਤੀਰਥ-ਯਾਤਰਾ ਸਮੇਂ ਰਾਜਸਥਾਨ (ਬੀਕਾਨੇਰ ਤੋਂ ਦਸ ਮੀਲ ਦੂਰ) ਵਿਖੇ ਇਕ ਸੁੱਕੇ ਖੂਹ ਦੇ ਕਿਨਾਰੇ ਬੈਠ ਕੇ ਦੋਨਾਂ ਨੇ ਪ੍ਰਭੂ-ਭਗਤੀ ਕੀਤੀ ਅਤੇ ਜਲ ਦੇ ਸੋਮੇਂ ਖੂਹ ਵਿਚੋਂ ਆਪ-ਮੁਹਾਰੇ ਫੁੱਟ ਕੇ ਵਗਣ ਲੱਗ ਪਏ। ਇਵੇਂ ਹੋਰ ਵੀ ਅਨੇਕਾਂ ਅਲੌਕਿਕ ਗਾਥਾਵਾਂ ਹਨ। ਅੰਤ ਆਪਣੇ ਨਗਰ ਆਲੰਦੀ ਵਿਖੇ ਜੋਤੀ-ਜੋਤ ਸਮਾ ਗਏ।

ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥੯॥
ਬਾਦਿਸਾਹ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥੧੦॥
ਮਾਲੁ ਲੇਉ ਤਉ ਦੋਜਕਿ ਪਰਉ ॥ ਦੀਨੁ ਛੋਡਿ ਦੁਨੀਆ ਕਉ ਭਰਉ ॥੧੧॥
ਪਾਵਹੁ ਬੇੜੀ ਹਾਥਹੁ ਤਾਲ ॥ ਨਾਮਾ ਗਾਵੈ ਗੁਨ ਗੋਪਾਲ ॥੧੨॥
ਗੰਗ ਜਮੁਨ ਜਉ ਉਲਟੀ ਬਹੈ ॥ ਤਉ ਨਾਮਾ ਹਰਿ ਕਰਤਾ ਰਹੈ ॥੧੩॥
ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥
ਪਾਖੰਤਣ ਬਾਜ ਬਜਾਇਲਾ ॥ ਗਰੁੜ ਚੜ੍ਹੇ ਗੋਬਿੰਦ ਆਇਲਾ ॥੧੫॥
ਅਪਨੇ ਭਗਤ ਪਰਿ ਕੀ ਪ੍ਰਤਿਪਾਲ ॥ ਗਰੁੜ ਚੜ੍ਹੇ ਆਏ ਗੋਪਾਲ ॥੧੬॥
ਕਹਹਿ ਤ ਧਰਣਿ ਇਕੋਡੀ ਕਰਉ ॥ ਕਹਹਿ ਤ ਲੇ ਕਰਿ ਊਪਰਿ ਧਰਉ ॥੧੭॥
ਕਹਹਿ ਤ ਮੁਈ ਗਊ ਦੇਉ ਜੀਆਇ ॥ ਸਭੁ ਕੋਈ ਦੇਖੈ ਪਤੀਆਇ ॥੧੮॥
ਨਾਮਾ ਪ੍ਰਣਵੈ ਸੇਲ ਮਸੇਲ ॥ ਗਊ ਦੁਹਾਈ ਬਛਰਾ ਮੇਲਿ ॥੧੯॥
ਦੂਧਹਿ ਦੁਹਿ ਜਬ ਮਟੁਕੀ ਭਰੀ ॥ ਲੇ ਬਾਦਿਸਾਹ ਕੇ ਆਗੇ ਧਰੀ ॥੨੦॥
ਬਾਦਿਸਾਹੁ ਮਹਲ ਮਹਿ ਜਾਇ ॥ ਅਉਘਟ ਕੀ ਘਟ ਲਾਗੀ ਆਇ ॥੨੧॥
ਕਾਜੀ ਮੁਲਾਂ ਬਿਨਤੀ ਫੁਰਮਾਇ ॥ ਬਖਸੀ ਹਿੰਦੂ ਮੈ ਤੇਰੀ ਗਾਇ ॥੨੨॥
ਨਾਮਾ ਕਹੈ ਸੁਨਹੁ ਬਾਦਿਸਾਹ ॥ ਇਹੁ ਕਿਛੁ ਪਤੀਆ ਮੁਝੈ ਦਿਖਾਇ ॥੨੩॥
ਇਸ ਪਤੀਆ ਕਾ ਇਹੈ ਪਰਵਾਨੁ ॥ ਸਾਚਿ ਸੀਲਿ ਚਾਲਹੁ ਸੁਲਿਤਾਨ ॥੨੪॥
ਨਾਮਦੇਉ ਸਭ ਰਹਿਆ ਸਮਾਇ ॥ ਮਿਲਿ ਹਿੰਦੂ ਸਭ ਨਾਮੇ ਪਹਿ ਜਾਹਿ ॥੨੫॥
ਜਉ ਅਬ ਕੀ ਬਾਰ ਨ ਜੀਵੈ ਗਾਇ ॥ ਤ ਨਾਮਦੇਵ ਕਾ ਪਤੀਆ ਜਾਇ ॥੨੬॥
ਨਾਮੇ ਕੀ ਕੀਰਤਿ ਰਹੀ ਸੰਸਾਰਿ ॥ ਭਗਤ ਜਨਾਂ ਲੇ ਉਧਰਿਆ ਪਾਰਿ ॥੨੭॥
ਸਗਲ ਕਲੇਸ ਨਿੰਦਕ ਭਇਆ ਖੇਦੁ ॥ ਨਾਮੇ ਨਾਰਾਇਨ ਨਾਹੀ ਭੇਦੁ ॥੨੮॥੧॥੧੦॥

*(ਪੰਨਾ ੧੧੬੫-੬੬)*

## ਨਾਮਦੇਵ ਜੀ ਦੀ ਮਾਨਸਕ ਅਵਸਥਾ ਅਜਿਹੀ ਉਚੇਰੀ ਹੋ ਗਈ ਕਿ ਆਪ ਨੇ ਮੁਗ਼ਲ ਸਰੂਪ ਵਿਚ ਵੀ ਭਗਵਾਨ ਜੀ ਨੂੰ ਪਛਾਣ ਲਿਆ

ਯਾਤਰਾ ਕਰਦਿਆਂ ਸਾਰੀ ਸੰਤ-ਮੰਡਲੀ ਦੁਆਰਕਾ ਪੁੱਜ ਗਈ। ਅਚਾਨਕ ਪ੍ਰਭੂ ਸਿਮਰਨ ਵਿਚ ਮਗਨ ਹੋਏ ਭਗਤ ਨਾਮਦੇਵ ਜੀ ਬਾਕੀ ਸੰਤ-ਮੰਡਲੀ ਨਾਲੋਂ ਵਿਛੜ ਗਏ। ਨਾਮਦੇਵ ਜੀ ਨੂੰ ਜੰਗਲ ਵਿਚ ਪਠਾਣ ਮਿਲਿਆ। ਉਸ ਪਠਾਣ (ਮੁਗ਼ਲ) ਨੇ ਨਾਮਦੇਵ ਦੀ ਡਾਂਟ-ਡਪਟ ਕੀਤੀ ਅਤੇ ਆਪਣੀ ਘੋੜੀ ਦੀ ਵਛੇਰੀ ਚੁਕਵਾ ਕੇ ਟੋਰ ਲਿਆ। ਨਾਮਦੇਵ ਜੀ ਨੇ ਮੁਗ਼ਲ ਪਾਸੋਂ ਪੁੱਛਿਆ, "ਆਪ ਕਿਥੇ ਰਹਿੰਦੇ ਹੋ ?" ਮੁਗ਼ਲ ਨੇ ਉੱਤਰ ਦਿੱਤਾ, "ਮੈਂ ਦੁਆਰਕਾ ਨਗਰੀ ਵਿਚ ਰਹਿੰਦਾ ਹਾਂ।" ਨਾਮਦੇਵ ਜੀ ਨੇ ਆਖਿਆ, "ਮੁਗ਼ਲਾਂ ਦਾ ਦੁਆਰਕਾ ਨਗਰੀ ਵਿਚ ਰਹਿਣਾ ਅਸੰਭਵ ਹੈ। ਆਪ ਤਾਂ ਭਗਵਾਨ ਹੋ। ਤੁਸੀਂ ਮੁਗ਼ਲ ਦਾ ਭੇਖ ਧਾਰਨ ਕੀਤਾ ਹੋਇਆ ਹੈ। ਮੈਂ ਆਪ ਨੂੰ ਪਛਾਣ ਲਿਆ ਹੈ। ਤੁਸੀਂ ਪ੍ਰਭੂ ਜੀ ਹੋ।" ਭਗਵਾਨ ਜੀ ਨੇ ਪ੍ਰਤੱਖ ਦਰਸ਼ਨ ਦਿੱਤੇ ਅਤੇ ਭਗਤ ਜੀ ਨੂੰ ਪਿਆਰ ਨਾਲ ਗਲੇ ਲਗਾਇਆ। ਨਾਮਦੇਵ ਜੀ ਭਗਵਾਨ ਜੀ ਦੇ ਅਲੌਕਿਕ ਦਰਸ਼ਨਾਂ ਤੋਂ ਪ੍ਰਸੰਨ ਹੋਏ, ਉਨ੍ਹਾਂ ਆਪਣੀ ਬਾਣੀ ਵਿਚ ਇਵੇਂ ਅੰਕਿਤ ਕਰਦੇ ਹਨ :

ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ ॥ ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ ॥੧॥ ਰਹਾਉ ॥
ਕੁਜਾ ਆਮਦ ਕੁਜਾ ਰਫਤੀ ਕੁਜਾ ਮੇ ਰਵੀ ॥ ਦ੍ਵਾਰਿਕਾ ਨਗਰੀ ਰਾਸਿ ਬੁਗੋਈ ॥੧॥
ਖੂਬੁ ਤੇਰੀ ਪਗਰੀ ਮੀਠੇ ਤੇਰੇ ਬੋਲ ॥ ਦ੍ਵਾਰਿਕਾ ਨਗਰੀ ਕਾਹੇ ਕੇ ਮਗੋਲ ॥੨॥
ਚੰਦੀਂ ਹਜਾਰ ਆਲਮ ਏਕਲ ਖਾਨਾਂ ॥ ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥
ਅਸਪਤਿ ਗਜਪਤਿ ਨਰਹ ਨਰਿੰਦ ॥ ਨਾਮੇ ਕੇ ਸ੍ਵਾਮੀ ਮੀਰ ਮੁਕੰਦ ॥੪॥੨॥੩॥ *(ਪੰਨਾ ੭੨੭)*

## ਸੁੱਕੇ ਖੂਹ ਵਿਚੋਂ ਪਾਣੀ ਤੇ ਪ੍ਰੇਤ ਦਾ ਉੱਧਾਰ ਕਰਨਾ

ਯਾਤਰਾ ਕਰਦੀ ਸੰਤ-ਮੰਡਲੀ ਬੀਕਾਨੇਰ ਦੇ ਇਲਾਕੇ ਵਿਚ ਪੁੱਜੀ। ਸੂਰਜ ਦੀ ਤਪਸ਼ ਨਾਲ ਅਸਮਾਨ, ਵਾਯੂਮੰਡਲ ਅਤੇ ਧਰਤੀ ਇਕ ਜਲਦੇ ਭੱਠ ਵਾਂਙੂ ਤਪ ਰਹੀ ਸੀ। ਰਾਤ ਪੈ ਗਈ। ਸੰਤ-ਮੰਡਲੀ ਇਕ ਅਸਥਾਨ 'ਤੇ ਕੁੱਝ ਝਾੜੀਆਂ ਦੀ ਛਾਵੇਂ ਬੈਠ ਗਈ। ਉਨ੍ਹਾਂ ਉਥੋ ਦੇ ਵਸਨੀਕਾਂ ਪਾਸੋਂ ਪਾਣੀ ਦੀ ਪੁੱਛ-ਗਿੱਛ ਕੀਤੀ। ਰਾਜਸਥਾਨ ਦੇ ਉਸ ਨਗਰ ਦੇ ਲੋਕਾਂ ਨੇ ਦੱਸਿਆ, "ਇਕ ਖੂਹ ਤਾਂ ਹੈ ਪਰ ਉਸ ਵਿਚ ਪ੍ਰੇਤ ਰਹਿੰਦਾ ਹੈ।" ਬਾਕੀ ਸੰਤ-ਮੰਡਲੀ ਨੇ ਉਥੋਂ ਪਾਣੀ ਲਿਆਉਣ ਦਾ ਹੌਸਲਾ ਨਾ ਕੀਤਾ, ਪਰ ਨਾਮਦੇਵ ਜੀ ਸੰਗਤ ਨੂੰ ਪਿਆਸੀ ਦੇਖ ਕੇ, ਗਾਗਰ ਲੈ ਕੇ ਉਸ ਖੂਹ ਤੋਂ ਪਾਣੀ ਲੈਣ ਚਲੇ ਗਏ। ਪ੍ਰੇਤ ਤੋਂ ਡਰਦੇ ਡਰਦੇ ਲੋਕ ਖੂਹ ਤੋਂ ਬਹੁਤ ਵਰ੍ਹੇ ਪਹਿਲਾਂ ਹੀ ਪਾਣੀ ਭਰਨੋਂ ਹਟ ਗਏ ਸਨ। ਉਸ ਖੂਹ ਵਿਚ ਪਾਣੀ ਬਹੁਤ ਥੋੜ੍ਹਾ ਸੀ।

ਖੂਹ ਤੋਂ ਉਰੇ ਹੀ ਨਾਮਦੇਵ ਜੀ ਨੂੰ ਮਹਾਂ-ਭਿਆਨਕ, ਬਿਕਰਾਲ ਰੂਪ, ਡਰਾਉਣੀਆਂ ਅੱਖਾਂ, ਤਾਂਬੇ ਵਰਗੇ ਸਿਰ, ਲੰਬੀ ਜੀਭ, ਵੱਡੇ ਵੱਡੇ ਹੱਥ ਪੈਰ, ਕੁਚੀਲ ਸਰੂਪ ਧਾਰ ਕੇ ਪ੍ਰੇਤ ਨੇ ਡਰਾਇਆ। ਪਰ ਨਾਮਦੇਵ ਜੀ ਬਿਲਕੁਲ ਚੁੱਪ ਅਤੇ ਅਡੋਲ ਰਹੇ ਅਤੇ ਅੱਗੇ ਅੱਗੇ ਹੀ ਟੁਰੇ ਗਏ। ਜਦੋਂ ਖੂਹ 'ਤੇ ਪੁੱਜੇ ਤਾਂ ਪਾਣੀ ਬਿਲਕੁਲ ਘੱਟ ਦੇਖਿਆ। ਪ੍ਰੇਤ ਵੀ ਮੁੜ-ਮੁੜ ਭਗਤ ਜੀ ਨੂੰ ਅੱਗੋਂ ਹੋ ਕੇ ਘੇਰੀ ਜਾ ਰਿਹਾ ਸੀ। ਸੋ ਨਾਮਦੇਵ ਜੀ ਪ੍ਰੇਤ ਦੀ ਮੁਕਤੀ ਵਾਸਤੇ ਅਤੇ ਖੂਹ ਵਿਚ ਵਧੇਰੇ ਪਾਣੀ ਲਿਆਉਣ ਵਾਸਤੇ ਛੈਣੇ ਕੱਢ ਕੇ ਪ੍ਰਭੂ ਜੀ ਦੇ ਗੁਣ ਗਾਇਨ ਕਰਨ ਲੱਗ ਪਏ। ਭਗਤ ਜੀ ਬਿਲਕੁਲ ਮਗਨ ਹੋ ਗਏ। ਪ੍ਰਭੂ ਜੀ ਦੀ ਮੇਹਰ ਨਾਲ ਪ੍ਰੇਤ ਸਰੀਰ ਤਿਆਗ ਗਿਆ ਅਤੇ ਮਨੁੱਖੀ ਸਰੀਰ ਧਾਰ ਕੇ ਨਾਮਦੇਵ ਜੀ ਦੇ ਚਰਨਾਂ 'ਤੇ ਨਮਸਕਾਰ ਕਰਨ ਲੱਗਾ। ਭਗਤ ਜੀ ਨੇ ਪੁੱਛਿਆ, "ਤੈਨੂੰ ਪ੍ਰੇਤ ਦੀ ਜੂਨ ਕਿਉਂ ਮਿਲੀ ਸੀ ?" ਤਦ ਪ੍ਰੇਤ ਨੇ ਉੱਤਰ ਦਿੱਤਾ, "ਮੈਂ ਪਿਛਲੇ ਜਨਮ ਵਿਚ ਬ੍ਰਾਹਮਣ ਸਾਂ ਅਤੇ ਜਾਤ-ਅਭਿਮਾਨ ਕਰਕੇ ਭਗਤਾਂ, ਮਹਾਤਮਾ ਦੀ ਨਿੰਦਿਆ ਕਰਦਾ ਹੁੰਦਾ ਸੀ, ਇਨ੍ਹਾਂ ਕੁਕਰਮਾਂ ਸਦਕਾ ਮੈਨੂੰ ਪ੍ਰੇਤ ਜੂਨ ਪ੍ਰਾਪਤ ਹੋਈ। ਪ੍ਰੇਤ ਜੂਨ ਧਾਰਨ ਕਰ ਕੇ ਮੈਂ ਕਾਫ਼ੀ ਸਮਾਂ ਇਥੇ ਦੁਖੀ ਰਿਹਾ। ਅੱਜ ਆਪ ਜੀ ਨੇ ਦਾਸ 'ਤੇ ਕ੍ਰਿਪਾ ਕੀਤੀ, ਮੈਨੂੰ ਪਾਪੀ ਨੂੰ ਤਾਰ ਦਿੱਤਾ।" ਪ੍ਰੇਤ ਦਾ ਉੱਧਾਰ ਹੋ ਗਿਆ। ਨਾਮਦੇਵ ਜੀ ਗਾਗਰ ਉਠਾ ਕੇ ਖੂਹ ਦੀ ਮੌਣ 'ਤੇ ਚੜ੍ਹੇ। ਭਗਤ ਜੀ ਨੇ ਵੇਖਿਆ ਕਿ ਪ੍ਰਭੂ ਨੇ ਮਹਾਨ ਬਖ਼ਸ਼ਿਸ਼ ਕੀਤੀ ਹੈ। ਖੂਹ ਵਿਚੋਂ ਕੂੰਗ ਵਰਗਾ, ਨਿਰਮਲ ਸੀਤਲ ਜਲ ਬਿਲਕੁਲ ਉਪਰ ਆ ਗਿਆ। ਨਾਮਦੇਵ ਜੀ ਪਾਣੀ ਦੀ ਗਾਗਰ ਲੈ ਕੇ ਮੰਡਲੀ ਪਾਸ ਪੁੱਜ ਗਏ, ਇਸ ਤਰ੍ਹਾਂ ਨਾਮਦੇਵ ਦਾ ਸਤਿਕਾਰ ਅੱਗੇ ਨਾਲੋਂ ਵੀ ਵਧੇਰੇ ਵਧ ਗਿਆ।

## ਦੇਹੁਰਾ ਫਿਰਨ ਦਾ ਕੌਤਕ

ਯਾਤਰਾ ਕਰਨ ਸਮੇਂ ਨਾਮਦੇਵ ਜੀ ਕਲਪਧਾਰਾ ਮੰਦਰ ਪਾਸ ਪੁੱਜੇ। ਨਾਮਦੇਵ ਜੀ ਵੀ ਪ੍ਰਭੂ-ਪ੍ਰੀਤ ਵਿਚ ਮਗਨ ਮੰਦਰ ਵਿਚ ਜਾ ਕੇ ਨਮਸਕਾਰ ਕਰਨ ਲਈ ਚੱਲ ਪਏ। ਮੰਦਰ ਵਿਚ ਪਾਂਡਿਆਂ ਦੀ ਭੀੜ ਲੱਗੀ ਹੋਈ

ਸੀ। ਮੰਦਰ ਵਿਚ ਆਰਤੀ ਹੋ ਰਹੀ ਸੀ। ਜਾਤ-ਅਭਿਮਾਨੀ ਪਾਂਡੇ ਨਾਮਦੇਵ ਜੀ ਦੀ ਉਪਮਾ ਸੁਣ ਚੁੱਕੇ ਸਨ ਅਤੇ ਛੀਂਬਾ ਜਾਤ ਦਾ ਹੋਣ ਕਾਰਨ ਨਫ਼ਰਤ ਕਰਦੇ ਸਨ। ਉਨ੍ਹਾਂ ਆਖਿਆ, "ਇਹ ਮੰਦਰ ਉੱਚੀ ਜਾਤ ਵਾਲਿਆਂ ਦਾ ਹੈ, ਤੂੰ ਨੀਚ ਜਾਤ ਦਾ ਛੀਂਬਾ ਇਸ ਮੰਦਰ ਵਿਚ ਨਹੀਂ ਆ ਸਕਦਾ।" ਇਥੋਂ ਤਕ ਕਿ ਉਨ੍ਹਾਂ ਨਾਮਦੇਵ ਜੀ ਨੂੰ ਬਾਹੋਂ ਫੜ ਕੇ ਬਾਹਰ ਕੱਢ ਦਿੱਤਾ। ਨਾਮਦੇਵ ਜੀ ਦੇ ਸ਼ਰਧਾਲੂਆਂ ਨੇ ਆਖਿਆ, "ਇਵੇਂ ਨਹੀਂ ਕਰਨਾ ਚਾਹੀਦਾ। ਭਗਵਾਨ ਜੀ ਦੇ ਘਰ ਜਾਤ-ਪਾਤ ਦਾ ਕੋਈ ਫ਼ਰਕ ਨਹੀਂ। ਭਗਵਾਨ ਜੀ ਤਾਂ ਪ੍ਰੇਮ ਦੇ ਭੁੱਖੇ ਹਨ "

ਨਾਮਦੇਵ ਜੀ ਪ੍ਰਭੂ ਜੀ ਦੇ ਧਿਆਨ ਵਿਚ ਜੁੜ ਗਏ ਅਤੇ ਮੰਦਰ ਦੇ ਪਿਛਲੇਰੇ ਪਾਸੇ ਜਾ ਕੇ ਬੈਠ ਗਏ ਅਤੇ ਆਪਣੇ ਮਨ ਅੰਦਰ ਹੀ ਬੇਨਤੀਆਂ ਕਰਨ ਲੱਗੇ:

ਹਸਤ ਖੇਲਤ ਤੇਰੇ ਦੇਹੁਰੇ ਆਇਆ॥ ਭਗਤਿ ਕਰਤ ਨਾਮਾ ਪਕਰਿ ਉਠਾਇਆ॥੧॥
ਹੀਨੜੀ ਜਾਤਿ ਮੇਰੀ ਜਾਦਿਮ ਰਾਇਆ॥ ਛੀਪੇ ਕੇ ਜਨਮਿ ਕਾਹੇ ਕਉ ਆਇਆ॥੧॥ ਰਹਾਉ॥
ਲੈ ਕਮਲੀ ਚਲਿਓ ਪਲਟਾਇ॥ ਦੇਹੁਰੈ ਪਾਛੈ ਬੈਠਾ ਜਾਇ॥੨॥
ਜਿਉ ਜਿਉ ਨਾਮਾ ਹਰਿ ਗੁਣ ਉਚਰੈ॥ ਭਗਤ ਜਨਾਂ ਕਉ ਦੇਹੁਰਾ ਫਿਰੈ॥੩॥੬॥

*(ਪੰਨਾ ੧੧੬੪)*

ਭਗਵਾਨ ਜੀ ਨਾਮਦੇਵ ਦਾ ਨਿਰਾਦਰ ਨਾ ਸਹਾਰ ਸਕੇ। ਜਿਵੇਂ ਅਗਸਤ ਮੁਨੀ ਨੇ ਕ੍ਰੋਧ-ਵਸ ਹੋ ਕੇ ਸਮੁੰਦਰ ਸੁਕਾ ਦਿੱਤਾ ਸੀ, ਗੌਤਮ ਰਿਖੀ ਨੇ ਜਗ ਪਲਟਾ ਦਿੱਤਾ ਸੀ ਤੇ ਹੋਰ ਅਨੇਕਾਂ ਤਪੱਸਵੀਆਂ ਨੇ ਕਰਾਮਾਤਾਂ ਕਰ ਵਿਖਾਈਆਂ, ਭਾਵੇਂ ਇਹ ਕਰਾਮਾਤਾਂ ਹਉਮੈ ਦੇ ਆਸਰੇ ਹੀ ਵਿਖਾਈਆਂ ਵਾਪਰਦੀਆਂ ਰਹੀਆਂ ਪਰ ਭਗਵਾਨ ਜੀ ਨੇ ਜਾਤ-ਅਭਿਮਾਨੀਆਂ ਦਾ ਹੰਕਾਰ ਖ਼ਤਮ ਕਰਨ ਲਈ ਮੰਦਰ ਦਾ ਮੂੰਹ ਭੁਆ ਕੇ ਪਿੱਛਲੇ ਪਾਸੇ ਵੱਲ ਕਰ ਦਿੱਤਾ, ਜਿਧਰ ਨਾਮਦੇਵ ਜੀ ਪ੍ਰਭੂ ਦੇ ਸੋਹਿਲੇ ਗਾ ਰਹੇ ਸਨ।

ਪੱਥਰ ਦੀ ਮੂਰਤੀ ਵਿਚੋਂ ਪ੍ਰਭੂ ਜੀ ਪ੍ਰਗਟ ਹੋਏ। ਭਗਵਾਨ ਜੀ ਆਖਣ ਲੱਗੇ, "ਨਾਮਦੇਵ! ਇਨ੍ਹਾਂ ਪਖੰਡੀ ਬ੍ਰਾਹਮਣਾਂ ਨੇ ਤੈਨੂੰ ਖ਼ਾਹਮਖ਼ਾਹ ਤੰਗ ਕੀਤਾ ਹੈ, ਇਨ੍ਹਾਂ ਨੂੰ ਦੱਸ ਕੀ ਸਜ਼ਾ ਦੇਵਾਂ?" ਨਾਮਦੇਵ ਜੀ ਨੂੰ ਪ੍ਰਭੂ ਦੀ ਬਖ਼ਸ਼ਸ਼ ਨਾਲ ਸਹਿਜ ਅਵਸਥਾ ਪ੍ਰਾਪਤ ਹੋ ਚੁੱਕੀ ਸੀ, ਰਾਗ-ਦ੍ਵੈਖ ਦੀ ਹਿਰਦੇ ਵਿਚ ਕੋਈ ਥਾਂ ਨਹੀਂ ਸੀ। "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ" ਵਾਲੀ ਅਵਸਥਾ ਸੀ। ਨਾਮਦੇਵ ਜੀ ਨੇ ਉੱਤਰ ਦਿੱਤਾ, "ਹੇ ਪਤਿਤਪਾਵਨ, ਕ੍ਰਿਪਾ ਨਿਧਾਨ, ਦਿਆਲੂ, ਕ੍ਰਿਪਾਲੂ ਪ੍ਰਭੂ ਜੀ! ਇਹ ਬ੍ਰਾਹਮਣ ਆਪ ਜੀ ਦੀ ਰਜੋ, ਤਮੋ, ਸਤੋ ਤ੍ਰੈਗੁਣੀ ਮਾਇਆ, ਜਿਸਨੇ ਤਿੰਨਾਂ ਲੋਕਾਂ ਨੂੰ ਠੱਗਿਆ ਹੋਇਆ ਹੈ, ਦੇ ਵਸ ਪਏ ਹੋਏ ਹਨ, ਇਹ ਸੰਤਾਂ ਮਹਾਤਮਾ ਦੇ ਪ੍ਰੇਮ ਨੂੰ ਨਹੀਂ ਸਮਝ ਸਕਦੇ, ਸੋ ਕ੍ਰਿਪਾ ਕਰ ਕੇ ਇਨ੍ਹਾਂ ਨੂੰ ਮੁਆਫ਼ ਕਰ ਦਿਓ।"

ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ:

ਅਹੰਕਾਰੀਆ ਨਿੰਦਕਾ ਪਿਠਿ ਦੇਇ ਨਾਮਦੇਉ ਮੁਖਿ ਲਾਇਆ॥ *(ਪੰਨਾ ੪੫੧)*

ਭਗਤ ਨਾਮਦੇਵ ਜੀ ਦੀ ਮਨੋ-ਭਾਵਨਾ ਪੂਰਨ ਕਰ ਕੇ ਭਗਵਾਨ ਜੀ ਅਲੋਪ ਹੋ ਗਏ।

ਸੋ ਬਾਣੀ ਤੋਂ ਇਹੋ ਹੀ ਪ੍ਰੇਰਨਾ ਮਿਲਦੀ ਹੈ ਕਿ ਸੰਤਾਂ ਦਾ ਸੁਭਾਅ ਅਵਗੁਣ ਕਰਨ ਵਾਲਿਆਂ ਉਪਰ ਵੀ ਗੁਣ ਕਰਨਾ ਜਾਣਦਾ ਹੈ।

ਇਸ ਕੌਤਕ ਨੂੰ ਹਜ਼ਾਰਾਂ ਲੋਕਾਂ ਨੇ ਵੇਖਿਆ। ਮਾਇਆ ਵਸ ਹੋ ਕੇ ਪਾਂਡਿਆਂ ਨੇ ਮੰਦਰ ਨੂੰ ਆਪਣੀ ਮਲਕੀਅਤ ਹੀ ਬਣਾਇਆ ਹੋਇਆ ਸੀ। ਆਮ ਲੋਕਾਂ ਪਾਸੋਂ ਪ੍ਰਭੂ-ਭਗਤੀ ਦਾ ਅਧਿਕਾਰ ਹੀ ਖੋਹ ਲਿਆ ਸੀ। ਮੰਦਰ ਦੇ ਘੁੰਮਣ ਵਾਲੇ ਦ੍ਰਿਸ਼ ਨੂੰ ਵੇਖ ਕੇ ਉਹ ਭੈ-ਭੀਤ ਹੋ ਗਏ, ਉਨ੍ਹਾਂ ਨੂੰ ਇਵੇਂ ਜਾਪਿਆ ਜਿਵੇਂ ਧਰਤੀ ਭੁਚਾਲ ਨਾਲ ਗ਼ਰਕ ਹੋ ਜਾਵੇਗੀ ਪਰ ਨਾਮਦੇਵ ਜੀ ਦੀ ਕ੍ਰਿਪਾ ਨਾਲ ਗ਼ਰਕ ਹੋਣੋਂ ਬਚ ਗਈ। ਸ਼ਰਧਾਲੂਆਂ

ਦੇ ਹਿਰਦੇ ਕਮਲ ਫੁੱਲ ਵਾਂਙੂ ਖਿੜ ਗਏ, ਉਨ੍ਹਾਂ ਨਾਮਦੇਵ ਜੀ ਦੇ ਚਰਨਾਂ 'ਤੇ ਨਮਸਕਾਰਾਂ ਕਰਨੀਆਂ ਆਰੰਭ ਕਰ ਦਿੱਤੀਆਂ। ਸੱਚੇ ਪ੍ਰਭੂ ਪਿਆਰ ਵਿਚ ਰੱਤੇ ਭਗਤ ਜੀ ਦੀ ਜੈ ਜੈਕਾਰ ਹੋਈ।

## ਪ੍ਰਭੂ ਜੀ ਨੇ ਨਾਮਦੇਵ ਜੀ ਦੀ ਛੰਨ ਬਣਾਉਣੀ

ਨਾਮਦੇਵ ਜੀ ਅੱਠੇ ਪਹਿਰ ਪ੍ਰਭੂ ਦੀ ਪਿਆਰ-ਭਰੀ ਭਗਤੀ ਵਿਚ ਲੀਨ ਰਹਿੰਦੇ, ਇਕ ਨਿਮਖ਼ ਵੀ ਮਨ ਤੋਂ ਨਾਮ ਨੂੰ ਨਹੀਂ ਵਿਸਾਰਦੇ ਸਨ। ਅੰਤਰਜਾਮੀ ਪ੍ਰਭੂ ਜੀ ਨਾਮਦੇਵ ਦੇ ਸਭ ਕਾਜ ਆਪ ਸੰਵਾਰਦੇ। ਇਕ ਦਿਨ ਅਜਿਹੀ ਖੇਡ ਵਰਤੀ ਕਿ ਨਾਮਦੇਵ ਜੀ ਦੀ ਕੁਟੀਆ ਨੂੰ ਅੱਗ ਲੱਗ ਗਈ। ਸਾਰੀ ਹੀ ਸਮੱਗਰੀ ਸੜ ਗਈ। ਜੋ ਕੁੱਝ ਬਚਿਆ ਵੀ ਸੀ, ਨਾਮਦੇਵ ਜੀ ਨੇ ਚੁੱਕ ਕੇ ਬਲਦੀ ਅੱਗ ਵਿਚ ਸੁੱਟ ਦਿੱਤਾ। ਆਪ ਹਰਖ-ਸੋਗ ਤੋਂ ਰਹਿਤ ਅਵਸਥਾ ਵਿਚ ਨਿਰਸੰਕਲਪ ਰਹਿ ਕੇ ਭਗਵਾਨ ਦੇ ਗੁਣ ਗਾਉਂਦੇ ਰਹੇ। ਨਾਮਦੇਵ ਜੀ ਇਸ ਅੱਗ ਲੱਗਣ ਨੂੰ ਵੀ ਭਗਵਾਨ ਜੀ ਦੀ ਖੇਡ ਹੀ ਸਮਝਦੇ ਸਨ। ਸਾਮਾਨ ਸੜ ਗਿਆ, ਉਪਰੋਂ ਰਾਤ ਪੈ ਗਈ। ਲੋਕਾਂ ਨੇ ਆਪੋ ਵਿਚ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਕਿ ਨਾਮਦੇਵ ਜੀ ਨੇ ਆਪਣਾ ਬਚਿਆ ਸਾਮਾਨ ਵੀ ਅੱਗ ਵਿਚ ਸੁੱਟ ਕੇ ਸਾੜ ਦਿੱਤਾ ਹੈ। ਹੁਣ ਨਾਮਦੇਵ ਜੀ ਘਰ ਤੋਂ ਬਿਨਾਂ ਬਹੁਤ ਔਖੇ ਹੋਣਗੇ, ਨਾਮਦੇਵ ਜੀ ਦੇ ਪ੍ਰੇਮੀ ਤਾਂ ਦੁਖੀ ਸਨ, ਪਰ ਈਰਖਾਲੂ ਖ਼ੁਸ਼ ਹੋਏ।

ਨਾਮਦੇਵ ਜੀ ਨੂੰ ਪਿਤਾ ਦਾਮ ਸੇਠੀ ਨੇ ਕੁੱਝ ਮਾਇਆ ਦੇ ਕੇ ਛੰਨ ਬਣਾਉਣ ਦੀ ਸਮੱਗਰੀ ਲਿਆਉਣ ਲਈ ਭੇਜਿਆ। ਨਗਰੋਂ ਬਾਹਰ ਕੁੱਝ ਮਹਾਤਮਾ ਮਿਲੇ, ਉਨ੍ਹਾਂ ਨਾਮਦੇਵ ਜੀ ਪਾਸੋਂ ਕਿਸੇ ਸੇਠ ਦਾ ਘਰ ਪੁੱਛਿਆ ਨਾਮਦੇਵ ਜੀ ਨੇ ਆਖਿਆ, "ਮੈਂ ਇਕ ਸੇਠ ਦਾ ਨੌਕਰ ਹਾਂ, ਉਸ ਨੇ ਮੈਨੂੰ ਮਹਾਤਮਾ ਦੀ ਸੇਵਾ ਵਾਸਤੇ ਮਾਇਆ ਦਿੱਤੀ ਹੋਈ ਹੈ, ਆਓ, ਮੈਂ ਤੁਹਾਨੂੰ ਬਾਣੀਏ ਪਾਸੋਂ ਭੋਜਨ ਦੀ ਸਮੱਗਰੀ ਲੈ ਦੇਂਦਾ ਹਾਂ।" ਮਹਾਤਮਾ ਸਮੱਗਰੀ ਲੈ ਕੇ ਆਸ਼ੀਰਵਾਦ ਦੇ ਕੇ ਚਲੇ ਗਏ।

ਨਾਮਦੇਵ ਜੀ ਛੱਪਰ ਬਣਾਉਣ ਬਾਬਤ ਸੋਚਣ ਲੱਗੇ, ਚੁੱਪ ਕਰ ਕੇ ਇਕ ਨਿਵੇਕਲੀ ਥਾਂ 'ਤੇ ਚੌਕੜੀ ਮਾਰ ਕੇ ਬੈਠ ਗਏ ਅਤੇ ਪ੍ਰੇਮਾ-ਭਗਤੀ ਵਿਚ ਮਗਨ ਹੋ ਗਏ। ਉਧਰ ਘਰ ਵਿਚ ਨਾਮਦੇਵ ਜੀ ਦੇ ਪਿਤਾ, ਮਾਤਾ ਅਤੇ ਪ੍ਰਵਾਰ ਚਿੰਤਾ ਕਰ ਰਿਹਾ ਸੀ ਕਿ ਸ਼ਾਇਦ ਨਾਮਦੇਵ ਜੀ ਨੂੰ ਚੋਰਾਂ ਨੇ ਲੁੱਟ ਲਿਆ ਹੈ। ਤ੍ਰਿਕਾਲਾਂ ਪੈ ਗਈਆਂ, ਨਾਮਦੇਵ ਜੀ ਵੀ ਚਿੰਤਾ ਕਰਨ ਲੱਗੇ ਕਿ ਮਾਤਾ-ਪਿਤਾ ਉਡੀਕਦੇ ਹੋਣਗੇ।

ਪ੍ਰਭੂ ਜੀ ਸਭ ਸਮੱਗਰੀ ਛੱਪਰ ਵਾਸਤੇ ਇਕੱਠੀ ਕਰ ਕੇ ਗੱਡੇ ਉਪਰ ਲੱਦ ਕੇ ਨਾਮਦੇਵ ਜੀ ਦੇ ਪਿਤਾ ਦਾਮ ਸੇਠੀ ਜੀ ਪਾਸ ਪੁੱਜ ਗਏ ਅਤੇ ਜਾ ਕੇ ਆਖਣ ਲੱਗੇ, "ਦਾਮ ਸੇਠੀ ਜੀ! ਇਹ ਸਭ ਸਮੱਗਰੀ ਆਪ ਦੇ ਪੁੱਤਰ ਨਾਮਦੇਵ ਜੀ ਨੇ ਭੇਜੀ ਹੈ।" ਪਿਆਰ-ਵਸ ਹੋ ਭਗਵਾਨ ਜੀ, ਜਿਨ੍ਹਾਂ ਨੇ ਬੇਢੀ (ਛੱਪਰ ਬਣਾਉਣ ਵਾਲੇ ਕਾਰੀਗਰ) ਦਾ ਰੂਪ ਧਾਰਨ ਕੀਤਾ ਹੋਇਆ ਸੀ, ਨਾਮਦੇਵ ਜੀ ਦਾ ਛੱਪਰ ਬਣਾਉਣਾ ਆਰੰਭ ਕਰ ਦਿੱਤਾ। ਸਵਰਗ ਵਿਚੋਂ ਦੇਵਤਿਆਂ ਨੇ ਇਹ ਕੌਤਕ ਵੇਖਿਆ ਤਾਂ ਨਮਸਕਾਰਾਂ ਕਰਨ ਲੱਗੇ। ਭਗਵਾਨ ਜੀ ਪ੍ਰਸੰਨਤਾ ਅਨੁਭਵ ਕਰਨ ਲੱਗੇ। ਭਗਵਾਨ ਜੀ ਨੇ ਅਜਿਹੀ ਸੁੰਦਰ ਛੰਨ ਬੰਨ੍ਹੀ ਕਿ ਸਭ ਲੋਕ ਵੇਖ ਕੇ ਹੈਰਾਨ ਰਹਿ ਗਏ। ਇਵੇਂ ਮਹਿਸੂਸ ਹੋਵੇ ਜਿਵੇਂ ਇੰਦਰਪੁਰੀ ਦੀ ਸਾਰੀ ਸੋਭਾ ਇਥੇ ਲਿਆ ਕੇ ਸਜਾ ਦਿੱਤੀ ਹੋਵੇ। ਛੱਪਰ ਤਿਆਰ ਹੋ ਗਿਆ। ਬੇਢੀ ਸਰੂਪ ਵਿਚ ਭਗਵਾਨ ਜੀ ਨੇ ਦਾਮ ਸੇਠੀ ਪਾਸੋਂ ਆਗਿਆ ਮੰਗੀ। ਜਦੋਂ ਮਜ਼ਦੂਰੀ ਬਾਬਤ ਪੁੱਛਿਆ ਤਾਂ ਭਗਵਾਨ ਜੀ ਨੇ ਆਖਿਆ ਕਿ ਮਜ਼ਦੂਰੀ ਮੈਨੂੰ ਨਾਮਦੇਵ ਜੀ ਨੇ ਪਹਿਲਾਂ ਹੀ ਦੇ ਦਿੱਤੀ ਸੀ। ਭਗਵਾਨ ਜੀ ਚਲੇ ਗਏ।

ਕਾਫ਼ੀ ਸਮਾਂ ਲੰਘਣ ਉਪਰੰਤ ਜਦੋਂ ਨਾਮਦੇਵ ਜੀ ਘਰ ਪੁੱਜੇ ਤਾਂ ਉਨ੍ਹਾਂ ਬਹੁਤ ਵਧੀਆ ਛੱਪਰ ਬਣਿਆ ਵੇਖਿਆ। ਲੋਕ ਬੜੇ ਹੈਰਾਨ ਹੋਏ ਕਿ ਰਾਤੋ ਰਾਤ ਹੀ ਇੰਨਾ ਵਧੀਆ ਛੱਪਰ ਕੌਣ ਬਣਾ ਗਿਆ। ਦਾਮ ਸੇਠੀ

ਨੇ ਨਾਮਦੇਵ ਜੀ ਨੂੰ ਪ੍ਰਸੰਨ ਹੋ ਕੇ ਆਖਿਆ ਕਿ ਤੂੰ ਕਾਰੀਗਰ ਬਹੁਤ ਵਧੀਆ ਭੇਜਿਆ ਸੀ। ਭਗਵਾਨ ਜੀ ਦੇ ਬਣੇ ਛੱਪਰ ਵੱਲ ਵੇਖ ਕੇ ਨਾਮਦੇਵ ਜੀ ਦਾ ਹਿਰਦਾ ਹਿਮਾਲਿਆ ਦੀ ਬਰਫ਼ ਵਾਂਗੂੰ ਠੰਡਾ ਹੋ ਗਿਆ। ਲੋਕਾਂ ਅੰਦਰ ਵੀ ਨਾਮਦੇਵ ਜੀ ਦੇ ਛੱਪਰ ਵਰਗਾ ਛੱਪਰ ਬਣਾਉਣ ਦੀ ਲਾਲਸਾ ਪੈਦਾ ਹੋਈ। ਇਕ ਗਵਾਂਢਣ ਨੇ ਬੇਢੀ (ਕਾਰੀਗਰ) ਦਾ ਥਹੁ-ਪਤਾ ਪੁੱਛਿਆ ਅਤੇ ਆਖਿਆ ਕਿ ਮੈਂ ਦੁਗਣੀ ਮਜੂਰੀ ਦੇਵਾਂਗੀ ਜੇਕਰ ਤੂੰ ਮੈਨੂੰ ਬੇਢੀ ਲਿਆ ਦੇਵੇਂ। ਨਾਮਦੇਵ ਜੀ ਨੇ ਪ੍ਰਭੂ-ਰੰਗ ਵਿਚ ਮਸਤ ਹੋ ਕੇ ਇਹ ਸ਼ਬਦ ਉਚਾਰਨ ਕੀਤਾ, ਜੋ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤਾ ਹੋਇਆ ਹੈ:

> ਪਾੜ ਪੜੋਸਣਿ ਪੂਛਿ ਲੇ ਨਾਮਾ, ਕਾ ਪਹਿ ਛਾਨਿ ਛਵਾਈ ਹੋ॥
> ਤੋ ਪਹਿ ਦੁਗਣੀ ਮਜੂਰੀ ਦੈਹਉ, ਮੋ ਕਉ ਬੇਢੀ ਦੇਹੁ ਬਤਾਈ ਹੋ॥੧॥
> ਰੀ ਬਾਈ ਬੇਢੀ ਦੇਨੁ ਨ ਜਾਈ॥ ਦੇਖੁ ਬੇਢੀ ਰਹਿਓ ਸਮਾਈ॥
> ਹਮਾਰੈ ਬੇਢੀ ਪ੍ਰਾਨ ਅਧਾਰਾ॥੧॥ ਰਹਾਉ॥
> ਬੇਢੀ ਪ੍ਰੀਤਿ ਮਜੂਰੀ ਮਾਂਗੈ, ਜਉ ਕੋਊ ਛਾਨਿ ਛਵਾਵੈ ਹੋ॥
> ਲੋਗ ਕੁਟੰਬ ਸਭਹੁ ਤੇ ਤੋਰੈ, ਤਉ ਆਪਨ ਬੇਢੀ ਆਵੈ ਹੋ॥੨॥
> ਐਸੋ ਬੇਢੀ ਬਰਨਿ ਨ ਸਾਕਉ, ਸਭ ਅੰਤਰ ਸਭ ਠਾਂਈ ਹੋ॥
> ਗੂੰਗੈ ਮਹਾ ਅੰਮ੍ਰਿਤ ਰਸੁ ਚਾਖਿਆ, ਪੂਛੇ ਕਹਨੁ ਨ ਜਾਈ ਹੋ॥੩॥
> ਬੇਢੀ ਕੇ ਗੁਣ ਸੁਨਿ ਰੀ ਬਾਈ, ਜਲਧਿ ਬਾਂਧਿ ਧ੍ਰੂ ਥਾਪਿਓ ਹੋ॥
> ਨਾਮੇ ਕੇ ਸੁਆਮੀ ਸੀਅ ਬਹੋਰੀ, ਲੰਕ ਭਭੀਖਣ ਆਪਿਓ ਹੋ॥੪॥੨॥ *(ਪੰਨਾ ੬੫੭)*

ਨਾਮਦੇਵ ਜੀ ਨੇ ਗਵਾਂਢਣ ਨੂੰ ਪੂਰੀ ਤਰ੍ਹਾਂ ਸਪੱਸ਼ਟ ਕਰ ਦਿੱਤਾ ਕਿ ਉਹ ਕਾਰੀਗਰ ਦਿੱਤਾ ਨਹੀਂ ਜਾ ਸਕਦਾ। ਉਹ ਹਰ ਥਾਂ ਸਮਾਇਆ ਹੋਇਆ ਹੈ, ਮੇਰੇ ਪ੍ਰਾਣਾਂ ਦਾ ਆਸਰਾ ਹੈ। ਹਾਂ, ਜੇਕਰ ਉਸ ਬੇਢੀ ਜੀ ਨੂੰ ਪ੍ਰਾਪਤ ਕਰਨਾ ਚਾਹੋ ਤਾਂ ਲੋਕਾਂ ਦਾ, ਪ੍ਰਵਾਰ ਅਤੇ ਰਿਸ਼ਤੇਦਾਰਾਂ ਦਾ ਝੂਠਾ ਪਿਆਰ ਛੱਡ ਕੇ ਪ੍ਰਭੂ ਜੀ ਨੂੰ ਪਿਆਰ ਕਰ। ਇਹ ਬੇਢੀ (ਕਾਰੀਗਰ) ਪ੍ਰੀਤ ਦੀ ਮਜੂਰੀ ਮੰਗਦਾ ਹੈ।

ਇਹੋ ਜਿਹੇ ਕਾਰੀਗਰ (ਬੇਢੀ) ਨੂੰ ਮੈਂ ਬਿਆਨ ਨਹੀਂ ਕਰ ਸਕਦਾ, ਉਹ ਹਰ ਥਾਂ ਵਿਆਪਕ ਹੈ। ਜਿਵੇਂ ਗੂੰਗਾ ਪੁਰਸ਼ ਕਿਸੇ ਰਸ, ਸੁਆਦ ਨੂੰ ਚੱਖ ਕੇ ਬਿਆਨ ਨਹੀਂ ਕਰ ਸਕਦਾ, ਤਿਵੇਂ ਉਸਦੇ ਗੁਣਾਂ ਨੂੰ ਬਿਆਨ ਨਹੀਂ ਕੀਤਾ ਜਾ ਸਕਦਾ। "ਹੇ ਸੁਚੱਜੀ ਭੈਣ (ਗਵਾਂਢਣ)। ਜਿਸ ਬੇਢੀ ਨੇ ਸਮੁੰਦਰ ਉਤੇ ਪੁਲ ਬੰਨ੍ਹ ਦਿੱਤਾ, ਧ੍ਰੂ ਨੂੰ ਅਟੱਲ ਪਦਵੀ ਬਖ਼ਸ਼ੀ, ਰਾਵਣ ਦਾ ਨਾਸ ਕੀਤਾ ਤੇ ਸੀਤਾ ਨੂੰ ਵਾਪਸ ਲਿਆਂਦਾ, ਲੰਕਾ ਦਾ ਰਾਜ ਭਭੀਖਣ ਨੂੰ ਸੌਂਪ ਦਿੱਤਾ, ਉਹੀ ਮੇਰਾ ਮਾਲਕ ਹੈ।"

ਇਵੇਂ ਨਾਮਦੇਵ ਜੀ ਨੇ ਆਂਢੀਆਂ-ਗੁਆਂਢੀਆਂ ਨੂੰ ਭਗਵਾਨ ਦੀ ਉਪਮਾ ਕੁੱਝ ਕੁ ਪ੍ਰਗਟ ਕੀਤੀ ਅਤੇ ਆਖਿਆ, "ਮੈਂ ਗ਼ਰੀਬ ਹਾਂ, ਭਗਵਾਨ ਹੀ ਮੇਰੀਆਂ ਲੋੜਾਂ ਪੂਰੀਆਂ ਕਰਦਾ ਹੈ। ਜੇਕਰ ਤੁਸੀਂ ਵੀ ਬੇਢੀ (ਪ੍ਰਭੂ) ਨਾਲ ਅਜਿਹੀ ਪ੍ਰੀਤ ਕਰੋਗੇ ਤਾਂ ਤੁਹਾਡੇ ਵੀ ਸਾਰੇ ਕਾਰਜ ਪ੍ਰਭੂ ਸੰਵਾਰੇਗਾ।"

ਭਗਤ ਨਾਮਦੇਵ ਜੀ ਪਹਿਲੇ ਸਭ ਕੁੱਝ ਬੀਠੁਲ ਨੂੰ ਹੀ ਸਮਝਦੇ ਸਨ, ਪਰ ਸੰਤ ਗਿਆਨੇਸ਼ਵਰ ਦੀ ਸੰਗਤ ਤੋਂ ਗੁਰੂ-ਗਿਆਨ ਦੀ ਪ੍ਰਾਪਤੀ ਦਾ ਅਵਸਰ ਬਣ ਗਿਆ। ਸੰਤ ਗਿਆਨੇਸ਼ਵਰ ਦੀ ਸੰਗਤ ਨਾਲ ਹੀ ਆਪ ਬ੍ਰਹਮ-ਗਿਆਨੀ ਹੋ ਗਏ ਸਨ, ਪਰ ਗੁਰੂ ਵਿਸੋਆ ਖੇਚਰ ਧਾਰਨ ਕਰਨ ਮਗਰੋਂ ਆਪ ਦੀ ਹਾਲਤ ਹੀ ਬਦਲ ਗਈ। ਆਪ ਗੁਰੂ ਧਾਰਨ ਮਗਰੋਂ ਕੁੱਝ ਤੋਂ ਕੁੱਝ, ਹੋਰ ਹੀ ਬਦਲ ਗਏ।

ਤੀਰਥ ਯਾਤਰਾ ਨੇ ਆਪ ਦਾ ਬੁੱਤ ਪੂਜਾ ਤੋਂ ਨਿਸ਼ਚਾ ਉਠਾ ਦਿੱਤਾ ਸੀ। ਆਪ ਦੇ ਇਸ ਗਿਆਨ ਵਿਚ ਤਬਦੀਲੀ ਹੋ ਗਈ ਸੀ ਕਿ ਸਭ ਕੁੱਝ ਬੀਠੁਲ ਦੀ ਮੂਰਤੀ ਹੈ। ਨਹੀਂ, ਬੀਠੁਲ ਤਾਂ ਸਰਬ-ਵਿਆਪਕ ਹੈ, ਉਹ ਘਟਾਂ-ਘਟਾਂ ਵਿਚ ਹੈ ਤੇ ਹਰ ਇਕ ਵਿਚ ਹੈ।

ਅੱਗੇ ਉਹ ਪੁੰਡਰ ਪੁਰ ਦੇ ਮੰਦਰ ਵਿਚ ਹੀ ਬੀਠੁਲ ਦਾ ਮੌਜੂਦ ਹੋਣਾ ਯਕੀਨ ਕਰਦੇ ਸਨ, ਪਰ ਤੀਰਥ-ਯਾਤਰਾ ਕਰਦੇ ਕਰਦੇ ਜਦ ਰੇਤਲੇ ਤੇ ਰਾਜਸਥਾਨ ਦੇ ਮਾਰੂਥਲਾਂ ਵਿਚ ਪੁੱਜੇ ਤਾਂ ਪਾਣੀ ਦੀ ਪਿਆਸ ਨਾਲ ਵਿਆਕੁਲ ਹੋ ਉਠੇ ਸਨ। ਇਕ ਖੂਹ 'ਤੇ ਬੜੀ ਆਸ ਕਰ ਕੇ, ਬੜੀ ਮੁਸ਼ਕਲ ਨਾਲ ਪੁੱਜੇ ਪਰ ਖੂਹ ਦਾ ਪਾਣੀ ੧੦੦ ਗਜ਼ ਤੋਂ ਥੱਲੇ ਸੀ ਤੇ ਲੱਜ ਕੋਲ ਨਾ ਹੋਣ ਕਰਕੇ ਪਾਣੀ ਪੀਣਾ ਅਸੰਭਵ ਸੀ। ਸੰਤ ਗਿਆਨੇਸ਼ਵਰ ਹੱਠ ਕਰਕੇ ਕਿਤੇ ਦੂਰ ਚਲੇ ਗਏ ਤੇ ਪਾਣੀ ਪੀ ਆਏ ਅਤੇ ਭਗਤ ਨਾਮਦੇਵ ਜੀ ਲਈ ਪਾਣੀ ਲੈ ਆਏ, ਪਰ ਇਹ ਵੇਖ ਕੇ ਉਹ ਹੈਰਾਨ ਹੋ ਗਏ ਕਿ ੧੦੦ ਗਜ ਡੂੰਘਾ ਪਾਣੀ, ਖੂਹ ਦੇ ਉਪਰ ਤਕ ਆ ਕੇ ਬਾਹਰ ਨੂੰ ਵਗ ਰਿਹਾ ਹੈ ਤੇ ਨਾਮਦੇਵ ਜੀ ਪਾਣੀ ਪੀ ਚੁੱਕੇ ਹਨ।

ਗਿਆਨੇਸ਼ਵਰ ਨੇ ਕਿਹਾ, "ਨਾਮਦੇਵ! ਇਹ ਕੀ?"

ਨਾਮਦੇਵ ਨੇ ਕਿਹਾ ਕਿ ਇਹ ਬੀਠੁਲ ਦੀ ਕ੍ਰਿਪਾ ਹੈ।

"ਹੱਛਾ, ਕੀ ਤੂੰ ਬੀਠੁਲ ਨੂੰ ਯਾਦ ਕੀਤਾ ਸੀ?"

"ਹਾਂ, ਮੈਂ ਤਾਂ ਮਰ ਚਲਿਆ ਸਾਂ ਪਰ ਬੀਠੁਲ ਨੇ ਬਚਾ ਲਿਆ ਹੈ। ਪਹਿਲਾਂ ਮੈਂ ਸਮਝਦਾ ਸੀ ਕਿ ਬੀਠੁਲ ਪੁੰਡਰ ਪੁਰ ਦੇ ਮੰਦਰ ਵਿਚ ਹੀ ਰਹਿੰਦਾ ਹੈ ਪਰ ਹੁਣ ਮੈਨੂੰ ਭੇਤ ਲੱਗ ਗਿਆ ਕਿ ਉਹ ਸਭ ਥਾਂ ਹੈ।"

"ਹੇ ਨਾਮਦੇਵ! ਮੈਂ ਤਾਂ ਤੈਨੂੰ ਪਹਿਲਾਂ ਹੀ ਕਹਿੰਦਾ ਸੀ ਕਿ ਤੂੰ ਇਹ ਗ਼ਲਤ ਖ਼ਿਆਲ ਪੱਲੇ ਬੰਨ੍ਹ ਲਿਆ ਹੈ। ਠੀਕ ਹੈ ਕਿ ਤੂੰ ਬੀਠੁਲ ਨੂੰ ਮੰਦਰ ਵਿਚ ਵੇਖਿਆ ਸੀ, ਦੁੱਧ ਪਿਆਇਆ ਸੀ, ਫੇਰ ਇਸ ਤੋਂ ਬਾਅਦ ਤੇਰੇ ਨਾਲ ਗੱਲਾਂ ਵੀ ਕਰਦਾ ਸੀ। ਹੁਣ ਤੀਰਥ-ਯਾਤਰਾ 'ਤੇ ਆਉਣ ਲੱਗੇ ਵੀ ਤੂੰ ਮੇਰੇ ਕਹੇ ਨਹੀਂ ਤੁਰਿਆ, ਬੀਠੁਲ ਨੇ ਜਦ ਆਗਿਆ ਦਿੱਤੀ ਤਾਂ ਤੁਰਿਆ ਸੀ, ਪਰ ਸ਼ੁਕਰ ਹੈ ਤੈਨੂੰ ਬੀਠੁਲ ਨੇ ਇਹ ਗੱਲ ਆਪ ਹੀ ਸਮਝਾ ਦਿੱਤੀ ਕਿ ਉਹ ਸਭਨਾਂ ਥਾਵਾਂ ਵਿਚ ਹੀ ਵਿਆਪਕ ਹੈ।"

ਇਸ ਤੋਂ ਬਾਅਦ ਨਾਮਦੇਵ ਜੀ ਪੁੰਡਰ ਪੁਰ ਜਾ ਰਹੇ। ਉਨ੍ਹਾਂ ਦੇ ਖ਼ਿਆਲਾਂ ਵਿਚ ਫ਼ਰਕ ਪੈ ਜਾਣ ਨਾਲ ਮੰਦਰ ਦੇ ਪਾਂਡੇ ਆਪ ਨਾਲ ਖਾਰ ਖਾਣ ਲੱਗ ਪਏ ਸਨ, ਪਰ ਉਨ੍ਹਾਂ ਦੀ ਕੋਈ ਪੇਸ਼ ਨਾ ਗਈ ਅਤੇ ਭਗਤ ਜੀ ਦੀ ਜੈ ਜੈਕਾਰ ਦਿਨੋ ਦਿਨ ਵਧਦੀ ਹੀ ਗਈ।

## ਸੋਨੇ ਆਦਿ ਪਦਾਰਥਾਂ ਦੇ ਦਾਨ ਤੋਂ 'ਰਾਮ ਨਾਮ' ਦੀ ਵਿਸ਼ੇਸ਼ਤਾ

ਜਿਸ ਨਗਰ ਵਿਚ ਨਾਮਦੇਵ ਜੀ ਰਹਿੰਦੇ ਸਨ, ਉਸੇ ਨਗਰ ਵਿਚ ਇਕ ਸੇਠ ਰਹਿੰਦਾ ਸੀ। ਉਸਨੇ ਬਹੁਤ ਧਨ ਹੇਰਾ-ਫੇਰੀ ਨਾਲ ਕਮਾਇਆ ਹੋਇਆ ਸੀ ਅਤੇ ਦੁਨਿਆਵੀ ਮਾਨ-ਵਡਿਆਈ ਵਾਸਤੇ ਉਹ ਸੋਨੇ ਆਦਿ ਦਾ ਬਹੁਤ ਦਾਨ ਕਰਦਾ ਸੀ। ਉਸਨੇ ਭਗਤ ਨਾਮਦੇਵ ਜੀ ਦੀ ਮਹਿਮਾ ਸੁਣ ਕੇ, ਘਰ ਸੱਦ ਕੇ ਕਿਹਾ, "ਨਾਮਦੇਵ ਜੀ! ਤੁਸੀਂ ਸੋਨਾ ਲੈਣ ਕਿਉਂ ਨਹੀਂ ਆਏ?" ਨਾਮਦੇਵ ਜੀ ਨੇ ਆਖਿਆ, "ਮੈਨੂੰ ਆਪ ਦੀ ਕੋਈ ਪ੍ਰਵਾਹ ਨਹੀਂ ਅਤੇ ਨਾ ਹੀ ਮੈਨੂੰ ਸੋਨੇ ਦੀ ਇਛਿਆ ਹੈ।" ਦੁਬਾਰਾ ਫਿਰ ਸੇਠ ਨੇ ਬੇਨਤੀ ਕੀਤੀ, "ਭਗਤ ਜੀ! ਆਪ ਜੀ ਪਾਸ ਬਹੁਤ ਮਹਾਤਮਾ ਆਉਂਦੇ ਹਨ। ਇਸ ਵਾਸਤੇ ਤੁਸੀਂ ਜ਼ਰੂਰ ਸੋਨਾ ਲੈ ਲਵੋ।" ਨਾਮਦੇਵ ਜੀ ਨੇ ਉੱਤਰ ਦਿੱਤਾ, "ਸੇਠ ਜੀ! ਆਪ ਜੀ ਦੇ ਧਨ ਨੂੰ ਅਨੇਕਾਂ ਪ੍ਰਕਾਰ ਦੀ ਉਪਾਧੀ ਲੱਗੀ ਹੋਈ ਹੈ, ਮਹਾਤਮਾ ਤਾਂ ਪਰਮਾਤਮਾ ਦਾ ਦਿੱਤਾ ਅੰਨ-ਜਲ ਛਕ ਲੈਂਦੇ ਹਨ।" ਸੇਠ ਦੇ ਸ਼ਬਦਾਂ ਵਿਚ ਅਹੰਕਾਰ ਦੀ ਭਾਵਨਾ ਸੀ। ਸ਼ਰਧਾ ਅਤੇ ਪਿਆਰ ਦਾ ਕੋਈ ਰੱਤੀ ਭਰ ਵੀ ਅੰਸ਼ ਨਹੀਂ ਸੀ। ਉਸਨੇ ਫਿਰ ਆਖ ਦਿੱਤਾ, "ਤੁਸੀਂ ਟੁਕੜੇ ਮੰਗ ਕੇ ਖਾਂਦੇ ਹੋ, ਮੇਰੇ ਪਾਸੋਂ ਧਨ ਲੈ ਜਾਵੋਗੇ ਤਾਂ ਘਰ ਬੈਠੇ ਹੀ ਅਨੰਦ ਨਾਲ ਲੰਗਰ-ਪਾਣੀ ਛਕੋਗੇ।" ਸਾਰੇ ਜੀਵਾਂ ਦੇ ਇਕ ਦਾਤਾਰ ਵਾਹਿਗੁਰੂ ਜੀ ਦੇ ਪਿਆਰ ਤੋਂ ਸੱਖਣਾ ਸੇਠ ਆਪ ਹੀ ਦਾਤਾ ਬਣ ਬੈਠਾ।

ਜਦੋਂ ਭਗਤ ਨਾਮਦੇਵ ਜੀ ਨੇ ਵੇਖਿਆ ਕਿ ਸੇਠ ਦੇ ਅੰਦਰੋਂ ਵੱਡਾ ਹੰਕਾਰ ਨਹੀਂ ਨਿਕਲਦਾ, ਤਾਂ ਇਕ ਤੁਲਸੀ ਦਾ ਪੱਤਰ ਤੋੜ ਕੇ, ਉਸ ਨੂੰ ਤਲੀ ਉਪਰ ਮਲ ਕੇ 'ਰ' ਅੱਖਰ ਬਣਾ ਦਿੱਤਾ ਅਤੇ ਆਖਿਆ, "ਸੇਠ ਜੀ! ਇਸ (ਰ) ਰਾਮ ਅੱਖਰ ਦੇ ਬਰਾਬਰ ਸੋਨਾ ਦੇ ਦਿਉ।" ਸੇਠ ਅਗਿਆਨਤਾ ਕਾਰਨ ਭਗਤ ਜੀ ਦੀ ਰਮਜ਼ ਸਮਝ ਨਾ ਸਕਿਆ ਅਤੇ ਦੁਬਾਰਾ ਆਖਣ ਲੱਗਾ, "ਨਾਮਦੇਵ! ਮੈਂ ਵੱਡਾ ਸੇਠ ਹਾਂ, ਤੂੰ ਪੰਜ-ਸੱਤ ਸੋ ਅਸ਼ਰਫ਼ੀਆਂ ਮੇਰੇ ਪਾਸੋਂ ਮੰਗ, ਇਸ ਤੁਲਸੀ ਦੇ ਪੱਤਰ ਦੇ ਬਣੇ (ਰ) ਰਾਮ ਅੱਖਰ ਦੇ ਬਰਾਬਰ ਤਾਂ ਕੁਝ ਵੀ ਨਹੀਂ ਚੜ੍ਹਨਾ।" ਅਹੰਭਾਵ ਅਤੇ ਪ੍ਰਭੁਤਾ ਦੇ ਨਸ਼ੇ ਵਿਚ ਮੱਤੇ ਸੇਠ ਨੇ (ਰ) ਅੱਖਰ ਨੂੰ ਇਕ ਪੱਲੜੇ ਵਿਚ ਧਰ ਲਿਆ ਅਤੇ ਦੂਜੇ ਪਾਸੇ ਪਹਿਲਾਂ ਦਸ ਸੇਰ ਸੋਨਾ ਮੰਗਵਾ ਕੇ ਧਰਿਆ, ਪਰ ਪੱਲੜਾ ਧਰਤੀ ਤੋਂ ਨਾ ਉਠਿਆ। ਫਿਰ ਸਭ ਤੋਂ ਵੱਡਾ ਤੱਕੜ ਮੰਗਵਾ ਕੇ ਯਤਨ ਕੀਤਾ ਕਿ (ਰ) ਅੱਖਰ ਦੇ ਬਰਾਬਰ ਧਨ ਪਾ ਕੇ ਪੂਰਾ ਕਰ ਸਕੇ। ਉਸਦਾ ਯਤਨ ਅਸਫਲ ਰਿਹਾ ; ਤੁਲਸੀ ਦੇ ਪੱਤੇ ਦੇ ਬਣੇ (ਰ) ਅੱਖਰ ਵਾਲਾ ਪੱਲੜਾ ਧਰਤੀ ਤੋਂ ਵੀ ਨਾ ਹਿੱਲਿਆ। ਸੇਠ ਸਾਰਾ ਧਨ ਮਾਲ ਪਾ ਕੇ ਵੀ ਪੱਲੜੇ ਨੂੰ ਹਿਲਾ ਨਾ ਸਕਿਆ। ਉਹ ਬਹੁਤ ਪਰੇਸ਼ਾਨ ਹੋਇਆ।

ਨਾਮਦੇਵ ਜੀ ਨੇ ਆਖਿਆ, "ਸੇਠ ਜੀ! ਤੁਸੀਂ ਸੰਕਲਪ ਦੁਆਰਾ ਆਪਣੇ ਕੀਤੇ ਜਪ, ਤਪ, ਜਗ, ਬ੍ਰਤ, ਤੀਰਥ-ਇਸ਼ਨਾਨ ਆਦਿਕ ਕਰਮਾਂ ਦੇ ਫਲ ਵੀ ਪੱਲੜੇ ਵਿਚ ਪਾ ਕੇ ਵੇਖੋ।" ਸੇਠ ਜੀ ਨੇ ਭਗਤ ਜੀ ਦਾ ਹੁਕਮ ਮੰਨ ਕੇ ਇਵੇਂ ਹੀ ਕੀਤਾ, ਪਰ ਪੱਲੜੇ ਨੇ ਧਰਤੀ ਨੂੰ ਨਾ ਛੱਡਿਆ। ਸੇਠ ਦੇ ਸਾਰੇ ਯਤਨ ਅਸਫਲ ਰਹੇ, ਮਾਣ ਟੁੱਟ ਗਿਆ, ਵਿਆਕੁਲ ਹੋ ਕੇ, ਦੋਨੋਂ ਹੱਥ ਜੋੜ ਕੇ, ਸਿਰ ਨਿਵਾ ਕੇ ਬੇਨਤੀ ਕਰਨ ਲੱਗਾ, "ਭਗਤ ਜੀ! ਮੈਨੂੰ ਖਿਮਾ ਕਰੋ, ਮੈਂ ਭੁੱਲ ਗਿਆ ਹਾਂ, ਮਾਇਆ ਨੇ ਮੇਰੀ ਮੱਤ ਮਾਰ ਲਈ, ਮੈਨੂੰ ਰਾਮ ਨਾਮ ਦੀ ਵਡਿਆਈ ਦਾ ਕੁੱਝ ਵੀ ਪਤਾ ਨਹੀਂ ਸੀ। ਐਵੇਂ ਹੰਕਾਰੀ ਹੋ ਕੇ ਸੰਤਾਂ ਨੂੰ ਦਾਨੀ ਬਣ ਬਣ ਦੱਸਦਾ ਰਿਹਾ। ਹੁਣ ਖਿਮਾ ਕਰ ਦਿਓ, ਮੈਂ ਅਤਿ ਗ਼ਰੀਬ ਹਾਂ। ਰਾਮ ਨਾਮ ਦੇ ਬਰਾਬਰ ਤਾਂ ਸਾਰੇ ਜਗਤ ਦੇ ਸਾਰੇ ਪਦਾਰਥ ਵੀ ਪਾ ਦਿੱਤੇ ਜਾਣ ਤਾਂ ਵੀ ਰਾਮ ਨਾਮ ਦਾ ਪੱਲੜਾ ਧਰਤੀ ਤੋਂ ਨਹੀਂ ਹਿੱਲ ਸਕਦਾ। ਮੈਨੂੰ ਸਮਝ ਆ ਗਈ ਹੈ।"

ਨਾਮਦੇਵ ਜੀ ਨੇ ਆਪਣੀ ਪਵਿੱਤਰ ਬਾਣੀ ਵਿਚ ਰਾਮ ਨਾਮ ਅਤੇ ਕਰਮ ਕਾਂਡ ਬਾਬਤ ਇਉਂ ਲਿਖਿਆ ਹੈ :

ਬਾਨਾਰਸੀ ਤਪੁ ਕਰੈ ਉਲਟਿ ਤੀਰਥ ਮਰੈ ਅਗਨਿ ਦਹੈ ਕਾਇਆ ਕਲਪੁ ਕੀਜੈ ॥
ਅਸੁਮੇਧ ਜਗੁ ਕੀਜੈ ਸੋਨਾ ਗਰਭ ਦਾਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੧॥
ਛੋਡਿ ਛੋਡਿ ਰੇ ਪਾਖੰਡੀ ਮਨ ਕਪਟੁ ਨ ਕੀਜੈ ॥
ਹਰਿ ਕਾ ਨਾਮੁ ਨਿਤ ਨਿਤਹਿ ਲੀਜੈ ॥੧॥ ਰਹਾਉ ॥
ਗੰਗਾ ਜਉ ਗੋਦਾਵਰਿ ਜਾਈਐ ਕੁੰਭਿ ਜਉ ਕੇਦਾਰ ਨ੍ਹਾਈਐ ਗੋਮਤੀ ਸਹਸ ਗਊ ਦਾਨੁ ਕੀਜੈ ॥
ਕੋਟਿ ਜਉ ਤੀਰਥ ਕਰੈ ਤਨੁ ਜਉ ਹਿਵਾਲੇ ਗਾਰੈ ਰਾਮ ਨਾਮ ਸਰਿ ਤਊ ਨ ਪੂਜੈ ॥੨॥
ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ ਐਸੋ ਦਾਨੁ ਨਿਤ ਨਿਤਹਿ ਕੀਜੈ ॥
ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ ਰਾਮ ਨਾਮ ਸਰਿ ਤਊ ਨ ਪੂਜੈ ॥੩॥
ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨਿ੍ ਲੀਜੈ ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ ॥੪॥੪॥

*(ਪੰਨਾ ੯੭੩)*

"ਹੇ ਸੇਠ! ਜੇ ਤੂੰ ਤੀਰਥਾਂ ਤੇ ਪੁੱਠਾ ਲਟਕ ਕੇ, ਤਪ ਕਰ ਕੇ, ਸਿਰ 'ਤੇ ਆਰਾ ਧਰਵਾ ਕੇ ਸਰੀਰ ਕਟਵਾ ਲਵੇਂ, ਅਸ਼ਵਮੇਧ ਜਗ ਕਰੇਂ, ਸੋਨਾ ਦਾਨ ਕਰੇਂ, ਗੰਗਾ, ਗੋਦਾਵਰੀ, ਕੁੰਭ, ਕੇਦਾਰ ਆਦਿ ਪਵਿੱਤਰ ਅਸਥਾਨਾਂ 'ਤੇ ਇਸ਼ਨਾਨ ਵੀ ਕਰੇਂ, ਦੁਆਰਕਾ ਪਾਸ ਵਗਣ ਵਾਲੀ ਨਦੀ ਗੋਮਤੀ 'ਤੇ ਹਜ਼ਾਰਾਂ ਗਊਆਂ ਦਾ ਦਾਨ ਕਰੇਂ,

ਹਿਮਾਲਿਆ ਵਿਚ ਆਪਣਾ ਸਰੀਰ ਗਾਲ ਦੇਵੇਂ, ਘੋੜੇ, ਹਾਥੀ, ਬਿਸਤਰੇ, ਪਲੰਘ ਸਮੇਤ ਇਸਤ੍ਰੀ, ਧਰਤੀ, ਆਪਣੇ ਆਪ ਦੀ ਬਲੀ ਦੇ ਦੇਵੇਂ, ਆਪਣੇ ਬਰਾਬਰ ਸੋਨਾ ਤੋਲ ਕੇ ਦੇਵੇਂ, ਫਿਰ ਵੀ ਨਹੀਂ ਬਚ ਸਕਦਾ। ਦਸਰਥ ਜੀ ਦਾ ਸਪੁੱਤਰ ਰਾਮ ਚੰਦਰ ਜੀ, ਜਿਨ੍ਹਾਂ ਨੂੰ ਤ੍ਰੇਤਾ ਜੁਗ ਵਿਚ ਅਕਾਲ ਪੁਰਖ ਜੀ ਵਲੋਂ ਮਾਣ ਪ੍ਰਾਪਤ ਹੋਇਆ ਹੈ, ਦਾ ਅੰਮ੍ਰਿਤ-ਰੂਪੀ ਨਾਮ ਜਪਣ ਨਾਲ ਅਮਰ ਪਦਵੀ ਪ੍ਰਾਪਤ ਹੋ ਸਕਦੀ ਹੈ। ਉਸ ਰਾਮ ਦੇ ਨਾਮ ਦਾ ਸਿਮਰਨ ਕਰੋ ਜਿਹੜਾ ਸਰਬਤ੍ਰ ਥਾਵਾਂ ਵਿਚ ਰਮਿਆ ਹੋਇਆ ਹੈ। ਗੁਰੂ ਗੋਬਿੰਦ ਸਿੰਘ ਜੀ ਫ਼ੁਰਮਾਉਂਦੇ ਹਨ:

ਤੈਥੋਂ ਹੀ ਬਲੁ ਰਾਮ ਲੈ ਨਾਲ ਬਾਣਾ ਦਹਸਿਰੁ ਘਾਇਆ॥ *(ਚੰਡੀ ਦੀ ਵਾਰ)*

ਇਵੇਂ ਸੇਠ ਨਾਮਦੇਵ ਜੀ ਤੋਂ ਸਿਖਿਆ ਪ੍ਰਾਪਤ ਕਰ ਕੇ ਪ੍ਰਭੂ ਜੀ ਦਾ ਸਿਮਰਨ ਕਰਨ ਲੱਗ ਪਿਆ ਅਤੇ ਆਪਣਾ ਜਨਮ ਸਫਲਾ ਕਰ ਗਿਆ। ਇਸ ਤੋਂ ਸਾਨੂੰ ਵੀ ਇਹੋ ਪ੍ਰੇਰਨਾ ਮਿਲਦੀ ਹੈ ਕਿ ਅਸੀਂ ਵੀ ਉਸੇ ਪ੍ਰਭੂ ਦਾ ਸਿਮਰਨ ਕਰੀਏ ਜਿਸਦੇ ਬਰਾਬਰ ਹੋਰ ਕੋਈ ਵੀ ਸਾਧਨ ਨਹੀਂ ਪੁੱਜ ਸਕਦਾ।

## ਪ੍ਰਭੂ ਦੀ ਕ੍ਰਿਪਾ ਦਾ ਸਦਕਾ ਮਿਰਤਕ ਨੂੰ ਜਿਊਂਦਾ ਕਰਨਾ

ਨਾਮਦੇਵ ਜੀ ਇਸ਼ਨਾਨ ਕਰਨ ਲਈ ਨਦੀ ਕਿਨਾਰੇ ਗਏ। ਇਸ਼ਨਾਨ ਕਰਨ ਪਿੱਛੋਂ ਪ੍ਰਭੂ ਜੀ ਦੇ ਪਿਆਰ ਵਿਚ ਇਸ ਤਰ੍ਹਾਂ ਲਿਵਲੀਨ ਹੋ ਗਏ ਕਿ ਸਭ ਹੀ ਚਰਾਚਰ ਵਸਤੂਆਂ ਵਿਚ ਇਕੋ ਅਦ੍ਵੈਤ ਸਰੂਪ ਪ੍ਰਭੂ ਨੂੰ ਵੇਖਣ ਲੱਗੇ। ਹਿਰਦੇ ਵਿਚੋਂ ਅਹੰਭਾਵ ਬਿਲਕੁਲ ਖ਼ਤਮ ਹੋ ਗਿਆ। ਕੇਵਲ ਸ਼ੁਧ ਬ੍ਰਹਮ ਵਿਚ ਹੀ ਲੀਨ ਹੋ ਗਏ ਭਾਵ ਬ੍ਰਹਮ ਜੋਤਿ ਵਿਚ ਨਾਮਦੇਵ ਜੀ ਦੀ ਜੋਤ ਇਕੋ ਸਰੂਪ ਹੋ ਗਈ।

ਇਕ ਔਰਤ ਦਾ ਪਤੀ ਮਰ ਗਿਆ ਸੀ, ਸਤੀ ਹੋਣ ਵਾਸਤੇ ਉਹ ਨਦੀ ਦੇ ਕਿਨਾਰੇ ਆ ਗਈ, ਉਸਨੇ ਨਾਮਦੇਵ ਜੀ ਨੂੰ ਬ੍ਰਹਮ-ਸਮਾਧੀ ਵਿਚ ਮਗਨ ਬੈਠੇ ਦੇਖਿਆ ਤਦ ਮਨ ਨਾਲ ਵਿਚਾਰ ਕਰਨ ਲੱਗੀ ਕਿ ਮੈਂ ਮਰਨ ਲਈ ਤਾਂ ਤਿਆਰ ਹੀ ਹਾਂ, ਭਗਤ ਨਾਮਦੇਵ ਜੀ ਨੂੰ ਨਮਸਕਾਰ ਕਰ ਕੇ ਆਪਣਾ ਜਨਮ ਸਫਲ ਕਰ ਲਵਾਂ ਤਾਂ ਚੰਗਾ ਹੋਵੇਗਾ। ਇਵੇਂ ਮਨ ਨਾਲ ਵਿਚਾਰ ਕਰਦੀ ਉਹ ਨਾਮਦੇਵ ਜੀ ਪਾਸ ਪੁੱਜ ਗਈ, ਨਾਮਦੇਵ ਜੀ ਨੂੰ ਨਮਸਕਾਰ ਕੀਤੀ। ਭਗਤ ਨਾਮਦੇਵ ਜੀ ਨੇ ਲਿਵਲੀਨ ਅਵਸਥਾ ਵਿਚ ਹੀ ਆਖ ਦਿੱਤਾ, "ਆਓ ਸੁਹਾਗਵੰਤੀ ਇਸਤ੍ਰੀ!" ਸੁਹਾਗਵੰਤੀ ਸ਼ਬਦ ਭਗਤ ਜੀ ਦੇ ਮੂੰਹੋਂ ਸੁਣ ਕੇ ਉਹ ਔਰਤ ਬਹੁਤ ਪ੍ਰਸੰਨ ਹੋਈ ਅਤੇ ਗਲ ਵਿਚ ਪੱਲਾ ਪਾ ਕੇ ਬੇਨਤੀ ਕਰਨ ਲੱਗੀ, "ਹੇ ਭਗਵਾਨ ਸਰੂਪ ਨਾਮਦੇਵ ਜੀ! ਮੈਂ ਆਪ ਜੀ ਦੇ ਮੁਖਾਰਬਿੰਦ ਤੋਂ ਕਹੇ ਸੁਹਾਗਵੰਤੀ ਸ਼ਬਦ ਤੋਂ ਹਜ਼ਾਰਾਂ ਵਾਰ ਬਲਿਹਾਰ ਜਾਂਦੀ ਹਾਂ," ਇਵੇਂ ਕਹਿ ਕੇ ਉਸ ਔਰਤ ਨੇ ਆਪਣੇ ਪਤੀ ਦਾ ਮਿਰਤਕ ਸਰੀਰ ਚੁਕਵਾ ਲਿਆਂਦਾ ਅਤੇ ਨਾਮਦੇਵ ਜੀ ਦੇ ਚਰਨਾਂ ਵਿਚ ਲਿਆ ਕੇ ਰੱਖ ਦਿੱਤਾ ਅਤੇ ਬੇਨਤੀਆਂ ਕਰਨ ਲੱਗੀ, "ਭਗਤ ਜੀ! ਮੈਨੂੰ ਨਿਸ਼ਚਾ ਹੈ ਕਿ ਧਰਤੀ, ਅੱਗ, ਹਵਾ ਆਦਿ ਤਿੰਨਾਂ ਲੋਕਾਂ ਦੀ ਸਮੱਗਰੀ ਨਸ਼ਟ ਹੋ ਸਕਦੀ ਹੈ, ਭਾਵ ਸਾਰੇ ਤੱਤ ਆਪੋ ਆਪਣਾ ਸੁਭਾਅ ਛੱਡ ਦੇਣ, ਪਰ ਮਹਾਤਮਾ ਦਾ ਬਚਨ ਸਦਾ ਅਟੱਲ ਰਹੇਗਾ। ਤੁਸਾਂ ਮੈਨੂੰ ਦੁਰਭਾਗਣ ਨੂੰ ਸੁਹਾਗਵੰਤੀ ਆਖਿਆ ਹੈ, ਮੇਰਾ ਪਤੀ ਆਪ ਜੀ ਦੇ ਚਰਨਾਂ ਵਿਚ ਪਿਆ ਹੈ।"

ਉਪਰੋਕਤ ਬਚਨ ਸੁਣ ਕੇ ਭਗਤ ਜੀ ਮਨ ਵਿਚ ਵਿਚਾਰਨ ਲੱਗੇ ਕਿ ਮੈਂ ਐਵੇਂ ਬਿਨਾਂ ਸੋਚੇ ਸਮਝੇ ਇਸਨੂੰ ਸੁਹਾਗਵੰਤੀ ਕਿਉਂ ਆਖ ਦਿੱਤਾ, ਮੇਰੇ ਪਾਸੋਂ ਇਹ ਬਹੁਤ ਵੱਡੀ ਅਵੱਗਿਆ ਹੋਈ ਹੈ, ਮਨ ਬਹੁਤ ਦੁਖੀ ਹੋਇਆ, ਉਹ ਇਸ ਭੁੱਲ ਦਾ ਪਛਤਾਵਾ ਕਰਨ ਲੱਗੇ, ਇਵੇਂ ਮਨ ਵਿਚ ਵਿਚਾਰਾਂ ਕਰਦੇ ਕਰਦੇ ਫਿਰ ਭਗਤ ਜੀ ਪ੍ਰਭੂ-ਚਰਨਾਂ ਵਿਚ ਲੀਨ ਹੋ ਗਏ। ਪ੍ਰਭੂ ਜੀ ਨੇ ਅੰਤਰ-ਆਤਮਾ ਵਿਖੇ ਹੀ ਨਾਮਦੇਵ ਜੀ ਨੂੰ ਆਖਿਆ ਕਿ ਨਾਮਦੇਵ! ਹੈਰਾਨ ਕਿਉਂ ਹੁੰਦਾ ਹੈਂ, ਉਸ ਮਰੇ ਹੋਏ ਪੁਰਸ਼ ਨੂੰ ਬਾਹੋਂ ਫੜ ਕੇ ਉਠਾ ਕੇ ਰਾਮ ਨਾਮ ਦਾ ਜਾਪ ਕਰਾਉ।

ਨਾਮਦੇਵ ਜੀ ਨੇ ਭਗਵਾਨ ਜੀ ਦਾ ਹੁਕਮ ਮੰਨ ਕੇ ਉਸਨੂੰ ਬਾਹੋਂ ਫੜ ਕੇ ਉਠਾ ਕੇ ਬਿਠਾ ਦਿੱਤਾ ਅਤੇ ਰਾਮ ਨਾਮ ਦਾ ਜਾਪ ਕਰਵਾਇਆ। ਉਹ ਪੁਰਸ਼ ਨਾਮਦੇਵ ਜੀ ਦੇ ਪਵਿੱਤਰ ਹੱਥਾਂ ਦੀ ਛੋਹ ਨਾਲ ਹੀ ਜੀਵਤ ਹੋ ਗਿਆ ਸੀ। ਉਹ ਨਾਮਦੇਵ ਜੀ ਦੇ ਚਰਨਾਂ 'ਤੇ ਢਹਿ ਪਿਆ ਅਤੇ ਭਗਤ ਜੀ ਦੀ ਉਪਮਾ ਕਰਨ ਲੱਗਾ। ਲੋਕਾਂ ਨੇ ਇਸ ਅਲੌਕਿਕ ਦ੍ਰਿਸ਼ ਨੂੰ ਵੇਖਿਆ ਤਦ ਲੱਗੇ ਭਗਤ ਜੀ ਦੀ ਉਪਮਾ ਕਰਨ। ਉਸ ਇਸਤ੍ਰੀ ਨੇ ਆਪਣੇ ਗਹਿਣੇ ਲਾਹ ਕੇ ਨਾਮਦੇਵ ਜੀ ਦੇ ਉਪਰੋਂ ਵਾਰ ਕੇ ਗ਼ਰੀਬਾਂ ਨੂੰ ਵੰਡ ਦਿੱਤੇ ਅਤੇ ਘਰ ਪੁੱਜ ਕੇ ਸਾਮਾਨ ਵੀ ਗ਼ਰੀਬ ਲੋੜਵੰਦਾਂ ਨੂੰ ਲੁਟਾ ਦਿੱਤਾ।

ਦੋਵਾਂ ਪਤੀ-ਪਤਨੀ ਨੇ ਨਾਮਦੇਵ ਜੀ ਤੋਂ ਉਪਦੇਸ਼ ਗ੍ਰਹਿਣ ਕੀਤਾ ਅਤੇ ਨਾਮਦੇਵ ਜੀ ਦੇ ਸਿਖ ਬਣ ਗਏ। ਉਸ ਬ੍ਰਾਹਮਣ ਦਾ ਪਹਿਲਾ ਨਾਮ ਜੈਦਰਥ ਤੋਂ ਬਦਲ ਕੇ ਜੈਦੇਵ ਰੱਖ ਦਿੱਤਾ ਅਤੇ ਦੋਵੇਂ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਨ ਲੱਗੇ। ਇਸ ਲਈ ਸਭ ਜੰਜਾਲਾਂ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਦੇ ਰਹਿਣਾ ਚਾਹੀਦਾ ਹੈ।

## ਭਗਤ ਜੀ ਦਾ ਜੋਤੀ-ਜੋਤ ਸਮਾਉਣਾ

ਸੋ, ਭਗਤ ਨਾਮਦੇਵ ਜੀ ਸ਼ਿਰੋਮਣੀ ਭਗਤ ਹੋਏ ਹਨ। ਉਹ ਗੁਰੂ ਨਾਨਕ ਦੇਵ ਜੀ ਤੋਂ ਦੋ ਕੁ ਸੌ ਸਾਲ ਪਹਿਲੇ ਹੋਏ। ਇਨ੍ਹਾਂ ਦੇ ਅਦੁੱਤੀ ਕੌਤਕਾਂ ਦੀ ਚਰਚਾ ਉਸ ਵੇਲੇ ਸਾਰੇ ਭਾਰਤ ਦੇਸ ਵਿਚ ਪ੍ਰਸਿੱਧ ਹੋ ਗਈ ਸੀ। ਛੋਟੀ ਉਮਰ ਵਿਚ ਭਾਵ ੯ ਕੁ ਸਾਲ ਦੀ ਉਮਰ ਵਿਚ ਹੀ ਆਪ ਨੇ ਠਾਕਰ ਨੂੰ ਪ੍ਰਤੱਖ ਕੀਤਾ ਤੇ ਦੁੱਧ ਪਿਆਇਆ। ਫਿਰ ਐਸੇ ਭਗਤੀ ਵਿਚ ਲੱਗੇ ਕਿ ਕੰਮ ਵੀ ਕਰਦੇ ਰਹੇ, ਭਾਵੇਂ ਕਿੰਨੀ ਪ੍ਰਸਿੱਧੀ ਤੇ ਕਿੰਨੇ ਹੀ ਉੱਚ-ਦਰਜੇ 'ਤੇ ਪੁੱਜ ਗਏ, ਪਰ ਆਪਣੀ ਕਿਰਤ ਨਹੀਂ ਛੱਡੀ, ਆਪ ਨੇ ਅੱਗੋਂ ਅਨੇਕਾਂ ਨੂੰ ਭਗਤੀ-ਰੰਗ ਵਿਚ ਰੰਗਿਆ।

ਸ੍ਰੀ ਨਾਮਦੇਵ ਜੀ ਦੇ ਹੋਰ ਵੀ ਅਨੇਕਾਂ ਜੀਵਨ-ਕੌਤਕ ਹਨ, ਜਿਨ੍ਹਾਂ ਵਿਚੋਂ ਇਥੇ ਨਮੂਨੇ ਮਾਤਰ ਹੀ ਦਿੱਤੇ ਗਏ ਹਨ। ਅਖ਼ੀਰ ਆਪ ਅੱਸੀ ਸਾਲ ਦੀ ਉਮਰ ਭੋਗ ਕੇ ਸੰਮਤ ੧੪੦੭ ਬਿਕ੍ਰਮੀ ਨੂੰ ਪੰਡਰ ਪੁਰ ਵਿਖੇ ਪੰਜ-ਭੂਤਕ ਸਰੀਰ ਤਿਆਗ ਕੇ ਪ੍ਰਭੂ-ਜੋਤਿ ਵਿਚ ਲੀਨ ਹੋ ਗਏ। ਆਪ ਦਾ ਮੱਠ ਪੰਡਰ ਪੁਰ ਮੰਦਰ ਦੇ ਬਾਹਰ 'ਨਾਮਦੇਵ ਦਰਵਾਜ਼ੇ' ਦੇ ਪਾਸ ਹੈ।

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸੱਚੇ ਭਗਤਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਚੜ੍ਹਾਈ, ਜਿਸ ਵਿਚ ਭਗਤ ਨਾਮਦੇਵ ਜੀ ਦੇ ੬੨ ਸ਼ਬਦ ਦਰਜ ਹਨ।

[ਨੋਟ : ਕੁੱਝ ਕੁ ਸਾਖੀਕਾਰਾਂ ਨੇ ਜੋਤੀ-ਜੋਤ ਸਮਾਉਣ ਦਾ ਅਸਥਾਨ ਘੁਮਾਣ (ਜ਼ਿਲ੍ਹਾ ਗੁਰਦਾਸਪੁਰ) ਪੰਜਾਬ ਵੀ ਦੱਸਿਆ ਹੈ।]

# (੩) ਭਗਤ ਸੈਣ ਜੀ

ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥੩॥ *(ਪੰਨਾ ੪੮੭)*

ਸੁਣਿ ਪਰਤਾਪੁ ਕਬੀਰ ਦਾ ਦੂਜਾ ਸਿਖੁ ਹੋਆ ਸੈਣੁ ਨਾਈ ॥
ਪ੍ਰੇਮ ਭਗਤਿ ਰਾਤੀ ਕਰੈ ਭਲਕੈ ਰਾਜ ਦੁਆਰੈ ਜਾਈ ॥

ਆਏ ਸੰਤ ਪਰਾਹੁਣੇ ਕੀਰਤਨੁ ਹੋਆ ਰੈਣਿ ਸਬਾਈ॥
ਛਡਿ ਨ ਸਕੈ ਸੰਤ ਜਨ ਰਾਜ ਦੁਆਰਿ ਨ ਸੇਵ ਕਮਾਈ॥
ਸੈਣ ਰੂਪਿ ਹਰਿ ਜਾਇ ਕੈ ਆਇਆ ਰਾਣੈ ਨੋ ਰੀਝਾਈ॥
ਸਾਧ ਜਨਾਂ ਨੋ ਵਿਦਾ ਕਰਿ ਰਾਜ ਦੁਆਰਿ ਗਇਆ ਸਰਮਾਈ॥
ਰਾਣੈ ਦੂਰਹੁੰ ਸਦਿ ਕੈ ਗਲਹੁੰ ਕਵਾਇ ਖੋਲਿ ਪੈਨ੍ਹਾਈ॥
ਵਸਿ ਕੀਤਾ ਹਉਂ ਤੁਧੁ ਅਜੁ ਬੋਲੈ ਰਾਜਾ ਸੁਣੈ ਲੁਕਾਈ॥
ਪਰਗਟੁ ਕਰੈ ਭਗਤਿ ਵਡਿਆਈ॥ (ਵਾਰ ੧੦, ਪਉੜੀ ੧੬)

ਜਨਮ : ਆਪ ਜੀ ਦਾ ਜਨਮ ਸੰਮਤ ੧੩੫੭ ਬਿਕ੍ਰਮੀ ਨੂੰ ਬੁਧੂ ਗੜ੍ਹ (ਯੂ. ਪੀ.) ਵਿਚ ਹੋਇਆ। ਆਪ ਬੁੰਦੇਲ ਖੰਡ (ਬਾਂਧਵ ਗੜ੍ਹ) ਰੀਵਾ ਦੇ ਰਾਜਾ 'ਰਾਜਾ ਰਾਮ' ਦੇ ਜਜਮਾਨ (ਨਾਈ) ਸਨ।

ਗੁਰੂ ਦੀਖਿਆ : ਆਪ ਨੇ ਗੁਰੂ-ਦੀਖਿਆ ਰਾਮਾਨੰਦ ਜੀ ਤੋਂ ਪ੍ਰਾਪਤ ਕੀਤੀ।

ਭਗਤਾਂ ਦਾ ਜਨਮ, ਪਰਵਰਿਸ਼ ਕਿਸੇ ਕੁੱਲ ਵਿਚ ਵੀ ਹੋਵੇ, ਭਾਵੇਂ ਨੀਵੀਂ ਤੋਂ ਨੀਵੀਂ ਕੁੱਲ, ਜਿਸ ਤੋਂ ਦੁਨੀਆ ਦੇ ਲੋਕ ਜਾਤ-ਵੰਡ ਕਾਰਨ ਉਸਦੇ ਹੱਥੋਂ ਲੈ ਕੇ ਖਾਣੋਂ ਵੀ ਸੰਕੋਚ ਕਰਨ, ਅਜਿਹੇ ਅਪਵਿੱਤਰ ਪੁਰਸ਼ ਨੂੰ ਜੇਕਰ ਪ੍ਰਭੂ-ਭਗਤੀ ਦੀ ਰੰਗਣ ਚੜ੍ਹ ਜਾਵੇ ਤਾਂ ਸਰਬ-ਸ੍ਰੇਸ਼ਟ ਹੋ ਜਾਂਦਾ ਹੈ। ਸ੍ਰੇਸ਼ਟਤਾ ਪ੍ਰਭੂ ਜੀ ਦੇ ਨਾਮ ਵਿਚ ਹੀ ਹੈ।

## ਨਾਈ ਉਧਰਿਓ ਸੈਨੁ ਸੇਵ

ਜਦੋਂ ਅਸੀਂ ਵਿਚਾਰ-ਦ੍ਰਿਸ਼ਟੀ ਨਾਲ ਤੱਕਦੇ ਹਾਂ ਤਾਂ ਸਾਨੂੰ ਇਹ ਭਲੀ-ਭਾਂਤ ਬੋਧ ਹੋ ਜਾਂਦਾ ਹੈ ਕਿ ਭਗਤੀ ਕੋਈ ਕਿਸੇ ਦੀ ਆਪਣੀ ਮਲਕੀਅਤ ਨਹੀਂ ਹੈ, ਨਾ ਹੀ ਕੋਈ ਚਾਤਰੀ ਜਾਂ ਚਤਰਾਈ ਨਾਲ ਇਸ ਨੂੰ ਪਾ ਸਕਦਾ ਹੈ। ਇਹ ਤਾਂ ਸ਼ੁਧ ਹਿਰਦੇ ਤੇ ਸ਼ੁਧ ਭਾਵਨਾ ਨਾਲ ਮਿਲਦੀ ਹੈ, ਪਰ ਇਸ ਸਭ ਕੁੱਝ ਦੇ ਹੁੰਦੇ ਵੀ, ਜੇ ਪਰਮੇਸ਼ਰ ਦੀ ਕ੍ਰਿਪਾ ਹੋਵੇ, ਉਹ ਪਰਮੇਸ਼ਰ ਕ੍ਰਿਪਾ ਕਰਨ ਵਾਸਤੇ ਆਪ ਨਹੀਂ ਆਉਂਦਾ, ਉਹ ਆਪਣੇ ਹੀ ਪਿਆਰਿਆਂ ਰਾਹੀਂ ਸਭ ਕੰਮ ਕਰਦਾ ਹੈ, ਸੋ ਇਸਦੀ ਮਿਸਾਲ ਹੀ ਸੈਣ ਨਾਈ ਜੀ ਹਨ।

ਸੈਣ ਜੀ ਦਾ ਹਿਰਦਾ ਬਚਪਨ ਤੋਂ ਹੀ ਪ੍ਰਭੂ-ਭਗਤੀ ਦੀ ਭਾਵਨਾ ਵਾਲਾ ਸੀ। ਜਿਥੇ ਕਿਤੇ ਵੀ ਕਥਾ ਕੀਰਤਨ ਦਾ ਸਮਾਗਮ ਹੁੰਦਾ ਜਾਂ ਮਹਾਤਮਾ ਪੁਰਸ਼ ਆ ਜਾਂਦੇ ਤਾਂ ਉਹ ਪ੍ਰੇਮ-ਵਸ ਹੋਇਆ ਸੰਗਤ ਦੀ ਸੇਵਾ ਕਰ ਕੇ ਅਤੇ ਕੀਰਤਨ ਸੁਣ ਕੇ ਆਪਣਾ ਜਨਮ ਸਫਲ ਕਰਦਾ। ਮਨ, ਬਚ, ਕਰਮਾਂ ਦੁਆਰਾ ਮਹਾਤਮਾ ਦੀ ਸੇਵਾ ਅਤੇ ਪ੍ਰੇਮਾ-ਭਗਤੀ ਕਰਦਾ।

ਭਗਤ ਸੈਣ ਜੀ ਜਾਤ ਦੇ ਨਾਈ ਸਨ। ਦੁਨਿਆਵੀ ਜੀਵਨ ਵਿਚ ਆਪ ਲੋਕਾਂ ਦੇ ਸੁਨੇਹੇ ਦੇਣ ਦਾ ਕੰਮ ਵੀ ਕਰਦੇ ਸਨ। ਆਪ ਬਾਂਧਵ ਗੜ੍ਹ (ਰੀਵਾ) ਦੇ ਰਾਜੇ ਪਾਸ ਸੇਵਾਦਾਰ ਸਨ। ਮਾਲਸ਼ ਕਰਨਾ, ਇਸ਼ਨਾਨ ਕਰਵਾ ਕੇ ਬਸਤਰ ਪਹਿਨਾਉਣੇ ਆਦਿ ਕੰਮ ਕਰਦੇ ਸਨ। ਉਨ੍ਹੀਂ ਦਿਨੀਂ ਭਗਤ ਕਬੀਰ ਜੀ ਦਾ ਜਸ ਬਹੁਤ ਫੈਲਿਆ ਹੋਇਆ ਸੀ। ਭਗਤ ਜੀ ਦੀ ਉਪਮਾ ਸੁਣ ਕੇ ਆਪ ਬਨਾਰਸ ਰਾਮਾਨੰਦ ਜੀ ਪਾਸ ਪੁੱਜ ਗਏ। ਉਨ੍ਹਾਂ ਪਾਸੋਂ ਗੁਰੂ-ਦੀਖਿਆ ਪ੍ਰਾਪਤ ਕੀਤੀ ਅਤੇ ਉਨ੍ਹਾਂ ਦੀ ਸੰਗਤ ਦਾ ਸੈਣ ਜੀ 'ਤੇ ਬਹੁਤ ਪ੍ਰਭਾਵ ਪਿਆ। ਆਪ ਥੋੜ੍ਹੇ ਸਮੇਂ ਵਿਚ ਹੀ ਚੰਗੀ ਆਤਮਕ ਉੱਨਤੀ ਕਰ ਗਏ। ਦੁਨਿਆਵੀ ਫ਼ਰਜ਼ਾਂ ਨੂੰ ਦਿਨੇ ਬੜੇ ਪਿਆਰ ਨਾਲ ਨਿਭਾਉਂਦੇ, ਪਿੱਛੋਂ ਘਰ ਪੁੱਜ ਕੇ ਆਏ ਗਏ ਸਾਧੂ-ਸੰਤਾਂ, ਮਹਾਤਮਾ, ਅਭਿਆਗਤਾਂ ਦੀ ਸੇਵਾ ਕਰਦੇ। ਸ਼ਾਮ ਸਮੇਂ ਪ੍ਰਭੂ ਜੀ ਦੀਆਂ ਸਾਖੀਆਂ ਸੁਣਦੇ। ਆਪ ਬੜੇ ਹਲੀਮੀ, ਮਿੱਠ-ਬੋਲੇ ਅਤੇ ਸੇਵਾ-ਭਾਵ ਵਾਲੇ ਸਨ। ਸੇਵਾ

ਅਤੇ ਸਿਮਰਨ ਦੀ ਅਜਿਹੀ ਲਗਨ ਲੱਗੀ ਕਿ ਨੀਂਦ, ਭੁੱਖ, ਤ੍ਰੇਹ, ਥਕੇਵਾਂ, ਕਿਸੇ ਵੀ ਦੁਨਿਆਵੀ ਲਾਲਚ ਦਾ ਪ੍ਰਭਾਵ ਸਰੀਰ ਤੇ ਮਨ ਤੋਂ ਖਤਮ ਹੋ ਗਿਆ। ਬਸ, ਇਕ ਪ੍ਰਭੂ ਜੀ ਦੇ ਗੁਣ ਗਾਉਣ ਦਾ ਚਾਅ ਚੜ੍ਹਿਆ ਰਹਿੰਦਾ। ਉਦਾਰਤਾ ਇਥੋਂ ਤਕ ਕਿ ਆਪਣੇ ਨਿੰਦਕਾਂ ਦੀ ਵੀ ਉਸੇ ਭਾਵਨਾ ਨਾਲ ਸੇਵਾ ਕਰਦੇ ਜਿਸ ਭਾਵਨਾ ਨਾਲ ਸਾਧੂ ਮਹਾਤਮਾ ਦੀ ਸੇਵਾ ਕਰਦੇ ਸਨ।

ਭਗਤ ਬਣਦੇ ਹੀ ਉਹੋ ਹਨ ਜਿਨ੍ਹਾਂ ਦਾ ਪਰਮੇਸ਼ਰ ਦੇ ਗੁਣਾਂ ਨਾਲ ਪਿਆਰ ਹੋਵੇ। ਭਗਤ ਸੈਣ ਜੀ ਮੁੱਢੋਂ ਹੀ ਸਾਧਾਂ, ਸੰਤਾਂ ਦੀ ਸੇਵਾ ਕਰਨ ਵਾਲੇ ਸਨ। ਸੋ, ਹੁਣ ਸਮਾਂ ਆ ਗਿਆ ਜਦੋਂ ਪ੍ਰਭੂ ਜੀ ਨੇ ਸੈਣ ਦੀ ਪ੍ਰਭੂ-ਭਗਤੀ ਤੇ ਸੇਵਾ-ਭਾਵ ਨੂੰ ਪ੍ਰਗਟ ਕਰਨਾ ਸੀ। ਇਕ ਦਿਨ ਪੂਰਨ ਮਹਾਤਮਾ ਭਗਤ ਸੈਣ ਜੀ ਦੇ ਘਰ ਆ ਗਏ। ਮਹਾਤਮਾ ਦੇ ਪਵਿੱਤਰ ਮੁਖਾਰਬਿੰਦ ਤੋਂ ਪ੍ਰਭੂ ਦੀ ਉਸਤਤ ਸੁਣ ਕੇ ਸੈਣ ਜੀ ਮਗਨ ਹੋ ਗਏ, ਜਿਵੇਂ ਸਾਰੀ ਰਾਤ ਕਥਾ, ਕੀਰਤਨ ਵਿਚ ਹੀ ਲੰਘ ਗਈ। ਸਵੇਰੇ ਰਾਜੇ ਦੇ ਦਰਬਾਰ ਵਿਚ ਜਾਣ ਦਾ ਖ਼ਿਆਲ ਬਿਲਕੁਲ ਨਾ ਆਇਆ, ਸਰੀਰ ਦੀ ਸੁਧ ਬੁਧ ਹੀ ਨਾ ਰਹੀ। ਜਿਵੇਂ ਭੌਰਾ ਮਕਰੰਦ ਰਸ ਵਿਚ ਮਗਨ ਹੋਇਆ ਸਭ ਕੁੱਝ ਭੁੱਲ ਜਾਂਦਾ ਹੈ, ਇਵੇਂ ਹੀ ਸਾਧ-ਸੰਗਤ ਦਾ ਅਨੰਦ ਮਾਣਦੇ ਹੋਏ ਸੈਣ ਜੀ ਸਭ ਕੁੱਝ ਭੁੱਲ ਗਏ।

ਪਰਮੇਸ਼ਰ ਦੀ ਭਗਤ ਵਛਲਤਾ ਦਾ ਬਿਰਦ ਹਰ ਜੁਗ ਵਿਚ ਹੀ ਚਲਦਾ ਆਇਆ ਹੈ। ਭਗਤ ਦੀ ਪੈਜ ਰੱਖਣ ਵਾਸਤੇ ਭਗਤ ਵਛਲ ਦੀਨ ਬੰਧੂ ਜੀ ਨੇ ਸੈਣ ਦਾ ਰੂਪ ਧਾਰਨ ਕਰ ਲਿਆ। ਸਮੇਂ ਸਿਰ ਰਾਜੇ ਦੇ ਮਹਿਲਾਂ ਵਿਚ ਪੁੱਜ ਗਏ। ਰਾਜੇ ਦੇ ਸਰੀਰ 'ਤੇ ਫੁਲੇਲ ਆਦਿ ਦੀ ਮਾਲਸ਼ ਕੀਤੀ, ਜਿਵੇਂ ਜਿਵੇਂ (ਸੈਣ ਰੂਪ ਵਿਚ) ਭਗਵਾਨ ਜੀ ਰਾਜੇ ਦੀ ਪਿੱਠ 'ਤੇ ਮਾਲਸ਼ ਕਰਦੇ ਗਏ, ਪਿੱਠ 'ਤੇ ਹੋਏ ਫੋੜੇ ਦੀ ਦਰਦ ਨੂੰ ਆਰਾਮ ਵੀ ਆਉਂਦਾ ਗਿਆ। ਫਿਰ ਇਸ਼ਨਾਨ ਕਰਵਾਇਆ। ਸ਼ੀਸ਼ਾ ਲੈ ਕੇ ਰਾਜੇ ਦੀ ਪਗੜੀ ਬੰਧਵਾਈ। ਭਗਵਾਨ ਜੀ ਨੂੰ ਰਾਜੇ ਦੀ ਸੇਵਾ ਵਿਚ ਮਗਨ ਹੋਇਆਂ ਨੂੰ ਵੇਖ ਕੇ ਦੇਵਤਿਆਂ ਨੇ ਸਵਰਗ ਵਿਚੋਂ ਹੀ ਪ੍ਰਸੰਨ ਹੋ ਕੇ ਨਮਸਕਾਰਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ। ਇਸ ਕੌਤਕ ਨੂੰ ਵੇਖ ਕੇ ਉਹ ਗਦ-ਗਦ ਹੋ ਗਏ।

ਦੋ ਦਿਨ ਸੈਣ ਜੀ ਮਹਾਤਮਾ ਦੀ ਸੇਵਾ ਵਿਚ ਲੀਨ ਰਹੇ। ਉਧਰ ਭਗਵਾਨ ਜੀ ਦੋ ਦਿਨ ਰਾਜੇ ਦੀ ਸੇਵਾ ਕਰ ਕੇ ਅੰਤਰ-ਧਿਆਨ ਹੋ ਜਾਂਦੇ ਰਹੇ। ਤੀਜੇ ਦਿਨ ਸੈਣ ਜੀ ਸੰਤਾਂ ਨੂੰ ਵਿਦਾ ਕਰ ਕੇ ਘਰ ਮੁੜੇ ਤਾਂ ਧਿਆਨ ਦੁਨਿਆਵੀ ਧੰਧਿਆਂ ਵੱਲ ਆਇਆ, ਤਦ ਮਨ ਵਿਚ ਖ਼ਿਆਲ ਆਇਆ ਕਿ ਮੈਂ ਤਾਂ ਰਾਜੇ ਦੀ ਨੌਕਰੀ ਤੋਂ ਗਾਫ਼ਲ ਰਿਹਾ ਹਾਂ। ਮਨ ਡਰਿਆ ਕਿ ਰਾਜਾ ਸ਼ਾਇਦ ਮੇਰੀ ਅਣਗਹਿਲੀ ਤੋਂ ਬਹੁਤ ਗੁੱਸੇ ਹੋਵੇਗਾ। ਪਰ ਉਧਰ ਰਾਜੇ ਦਾ ਮਨ ਪ੍ਰਭੂ ਜੀ ਦੇ ਪਵਿੱਤਰ ਦਰਸ਼ਨਾਂ ਅਤੇ ਕਰ ਕਮਲਾਂ ਦੀ ਛੋਹ ਅਤੇ ਮੇਹਰ ਨਾਲ ਕਿਤਨਾ ਉਮਾਹ ਤੇ ਖ਼ੁਸ਼ੀ ਵਿਚ ਆਇਆ, ਜਿਸਨੂੰ ਕਲਮ ਸ਼ਬਦਾਂ ਵਿਚ ਕਥਨ ਨਹੀ ਕਰ ਸਕਦੀ। ਸੈਣ ਜੀ ਨੂੰ ਮਨ ਵਿਚ ਪੂਰਨ ਪ੍ਰਭੂ-ਭਗਤ ਮੰਨ ਕੇ ਮਨ ਨੂੰ ਫਿਟਕਾਰਾਂ ਪਾਉਂਦਾ ਰਿਹਾ। ਮੈਂ ਐਵੇਂ ਸੈਣ ਭਗਤ ਨੂੰ ਨੀਚ ਹੀ ਸਮਝਦਾ ਰਿਹਾ ਅਤੇ ਸੇਵਾ ਕਰਾਉਂਦਾ ਰਿਹਾ। ਹੁਣ ਜਦੋਂ ਸੈਣ ਜੀ ਆਉਣਗੇ ਤਾਂ ਮੈਂ ਪਿਛਲੀ ਭੁੱਲ ਦੀ ਮੁਆਫ਼ੀ ਮੰਗ ਲਵਾਂਗਾ ਅਤੇ ਅੱਗੋਂ ਉਸਨੂੰ ਗੁਰੂ ਧਾਰਨ ਕਰ ਕੇ ਉਸਦੀ ਸੇਵਾ ਕਰਾਂਗਾ। ਰਾਜੇ ਦਾ ਮਨ ਸ਼ਰਧਾ ਨਾਲ ਭਰਿਆ ਹੋਇਆ ਸੀ।

ਇੰਨੇ ਨੂੰ ਸੈਣ ਜੀ ਮਨ ਅੰਦਰ ਕੁੱਝ ਸ਼ਰਮਿੰਦਗੀ ਮਹਿਸੂਸ ਕਰਦੇ ਰਾਜੇ ਪਾਸ ਮਹਿਲਾਂ ਵਿਚ ਪੁੱਜ ਗਏ। ਸੈਣ ਜੀ ਨੂੰ ਵੇਖਣ ਸਾਰ ਹੀ ਰਾਜਾ ਜੀ ਆਪਣੇ ਸਿੰਘਾਸਣ ਤੋਂ ਉੱਠ ਖੜ੍ਹੇ ਹੋਏ। ਚਰਨਾਂ 'ਤੇ ਨਮਸਕਾਰ ਕੀਤੀ। ਇਸ ਕੌਤਕ ਨੂੰ ਵੇਖ ਕੇ ਸੈਣ ਜੀ ਅਤੇ ਮੰਤਰੀ ਬਹੁਤ ਹੈਰਾਨ ਹੋਏ। ਸੈਣ ਜੀ ਆਖਣ ਲੱਗੇ, "ਰਾਜਾ ਜੀ! ਮੈਂ ਆਪ ਜੀ ਦੀ ਸੇਵਾ ਤੋਂ ਗ਼ੈਰ-ਹਾਜ਼ਰ ਰਿਹਾ। ਇਸ ਭੁੱਲ ਦੀ ਮੈਨੂੰ ਮੁਆਫ਼ੀ ਦੇ ਦਿਓ।" ਪਰ ਰਾਜਾ ਆਖਣ ਲੱਗਾ, "ਸੁਆਮੀ ਜੀ! ਤੁਸੀਂ ਹੁਣੇ ਤਾਂ ਮੇਰੇ ਪਾਸੋਂ ਸੇਵਾ ਕਰ ਕੇ ਗਏ ਹੋ। ਮੁੜ ਦੁਬਾਰਾ ਕਿਸ ਵਾਸਤੇ ਆਏ ਹੋ?" ਰਾਜੇ ਦੇ ਮੂੰਹੋਂ ਇਹ ਸ਼ਬਦ ਸੁਣ ਕੇ ਸੈਣ ਜੀ ਅਤਿ ਪ੍ਰਸੰਨ ਹੋਏ। ਪ੍ਰੇਮ-ਵਸ ਹੋਇਆਂ ਦੇ ਨੇਤ੍ਰਾਂ ਤੋਂ ਜਲ ਵਗ ਤੁਰਿਆ। ਆਖਣ ਲੱਗੇ, "ਰਾਜਾ ਜੀ! ਮੈਂ ਤਾਂ ਦੋ ਦਿਨ ਮਹਾਤਮਾ ਦੀ ਸੇਵਾ ਵਿਚ ਮਗਨ ਰਿਹਾ ਹਾਂ।

ਰਾਜਨ! ਆਪ ਵਡਭਾਗੀ ਹੋ, ਭਗਵਾਨ ਜੀ ਆਪਦੀ ਸੇਵਾ ਕਰਦੇ ਰਹੇ। ਕ੍ਰੋੜਾਂ ਜਪ, ਤਪ, ਤੀਰਥ, ਦਾਨ ਕਰਨ ਪਿਛੋਂ ਵੀ ਭਗਵਾਨ ਜੀ ਦੇ ਚਰਨਾਂ ਦੇ ਦਰਸ਼ਨ ਪ੍ਰਾਪਤ ਨਹੀਂ ਹੁੰਦੇ, ਪਰ ਤੇਰੇ ਅੱਗੇ ਤਾਂ ਭਗਵਾਨ ਜੀ ਦੋ ਦਿਨ ਸੇਵਾਦਾਰ ਦੇ ਰੂਪ ਵਿਚ ਪ੍ਰਤੱਖ ਦਰਸ਼ਨ ਦਿੰਦੇ ਰਹੇ। ਕਲਿਜੁਗ ਵਿਚ ਪਰਮਾਤਮਾ ਦੇ ਦਰਸ਼ਨ ਬਹੁਤ ਅਸੰਭਵ ਹਨ। ਤੇਰੇ ਉਪਰ ਪ੍ਰਭੂ ਦੀ ਮਹਾਨ ਕ੍ਰਿਪਾ ਹੈ।"

ਰਾਜੇ ਨੇ ਜਦੋਂ ਸੈਣ ਜੀ ਤੋਂ ਉਪਰੋਕਤ ਬਚਨ ਸੁਣੇ ਤਾਂ ਉਹ ਚਰਨਾਂ 'ਤੇ ਢਹਿ ਪਿਆ ਅਤੇ ਨਿਮਰਤਾ ਪੂਰਬਕ ਬੇਨਤੀ ਕਰਨ ਲੱਗਾ, "ਸੈਣ ਜੀ! ਆਪਦੇ ਉਪਕਾਰ ਨਾਲ ਹੀ ਮੈਨੂੰ ਭਗਵਾਨ ਜੀ ਦੇ ਦਰਸ਼ਨ ਪ੍ਰਾਪਤ ਹੋਏ ਹਨ, ਤਾਹੀਂ ਮੈਨੂੰ ਆਪਣਾ ਸਿਖ ਬਣਾ ਲਵੋ।" ਪ੍ਰੇਮ-ਵਸ ਹੋਏ ਰਾਜੇ ਨੇ ਆਪਣੀ ਸੁੰਦਰ ਪੁਸ਼ਾਕ ਉਤਾਰ ਕੇ ਸੈਣ ਜੀ ਦੇ ਗਲ ਪਾ ਦਿੱਤੀ ਅਤੇ ਆਖਣ ਲੱਗਾ, "ਸੈਣ ਜੀ! ਤੁਸੀਂ ਮੈਨੂੰ ਆਪਣੇ ਵਸ ਕਰ ਲਿਆ ਹੈ।" ਸੈਣ ਜੀ ਆਪਣੀ ਉਪਮਾ ਸੁਣ ਕੇ ਹੰਕਾਰ ਵਿਚ ਨਹੀਂ ਆਏ, ਸਗੋਂ ਨਿਮਰਤਾ ਵਿਚ ਰਹਿ ਕੇ ਰਾਜੇ ਨੂੰ ਪ੍ਰੇਮਾ-ਭਗਤੀ ਦਾ ਉਪਦੇਸ਼ ਦਿੱਤਾ। ਰਾਜਾ ਵੀ ਪ੍ਰੇਮਾ-ਭਗਤੀ ਵਿਚ ਲੀਨ ਹੋ ਗਿਆ। ਉਦੋਂ ਤੋਂ ਲੈ ਕੇ ਉਥੋਂ ਦੇ ਅੱਗੋਂ ਬਣਨ ਵਾਲੇ ਰਾਜੇ ਵੀ ਸੈਣ ਜੀ ਦੇ ਪ੍ਰਵਾਰ ਨੂੰ ਗੁਰੂ ਮੰਨਦੇ ਆ ਰਹੇ ਹਨ।

ਇਹ ਸਾਰਾ ਪ੍ਰੇਮਾ-ਭਗਤੀ ਦਾ ਹੀ ਪ੍ਰਤਾਪ ਹੈ। ਪ੍ਰਭੂ ਜੀ ਨੇ ਭਗਤ ਸੈਣ ਦੀ ਥਾਂ ਆਪ ਸੈਣ ਰੂਪ ਧਾਰ ਕੇ ਰਾਜੇ ਦੀ ਸੇਵਾ ਕੀਤੀ। ਇਸ ਲਈ ਸਾਨੂੰ ਵੀ ਏਧਰ ਉਧਰ, ਦੇਵੀ ਦੇਵਤਿਆਂ ਜਾਂ ਹੋਰ ਆਸਾ ਉਪਾਸ਼ਨਾ ਛੱਡ ਕੇ, ਸੈਣ ਜੀ ਵਾਂਙੂ ਇਕ ਅੰਤਰਜਾਮੀ ਪ੍ਰਭੂ ਜੀ ਦੀ ਹੀ ਆਸ ਰੱਖਣੀ ਯੋਗ ਹੈ। ਜਿਸ ਕਰਕੇ ਸੈਣ ਜੀ ਵਾਂਙੂ ਅਸੀਂ ਵੀ ਭਵਸਾਗਰ ਤੋਂ ਪਾਰ ਹੋ ਸਕਦੇ ਹਾਂ।

ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

> ਮਨੁ ਡੀਗਿ ਨ ਡੋਲੈ ਕਹੂੰ ਜਾਇ ॥ ਮਨ ਤੂ ਭੀ ਤਰਸਹਿ ਸਰਣਿ ਪਾਇ ॥੬॥ (ਪੰਨਾ ੧੧੯੨)

ਭਾਵ, ਹੋਰ ਸਭ ਸਾਧਨ ਛੱਡ ਕੇ ਸਾਧ ਸੰਗਤ ਵਿਚ ਮਿਲ ਕੇ ਹਰਿ ਕੀਰਤਨ ਅਤੇ ਸੇਵਾ ਕਰੋ ਤਾਂ ਜੋ ਪ੍ਰੇਮਾ-ਭਗਤੀ ਦੀ ਦਾਤ ਪ੍ਰਭੂ ਜੀ ਤੋਂ ਪ੍ਰਾਪਤ ਹੋ ਸਕੇ ਅਤੇ ਸੰਸਾਰ ਵਿਚੋਂ ਆਵਾਗਵਨ ਦਾ ਚੱਕਰ ਮੁੱਕ ਜਾਵੇ।

ਸੋ, ਇਉਂ ਭਗਤ ਸੈਣ ਜੀ ਦਾ ਜਸ ਦਿਨ-ਬ-ਦਿਨ ਵਧਿਆ ਤੇ ਫੈਲ ਗਿਆ।

ਗੁਰਬਾਣੀ ਵਿਚ ਗੁਰੂ ਫ਼ੁਰਮਾਨ ਹੈ:

> ਸੈਨੁ ਨਾਈ ਬੁਤਕਾਰੀਆ ਓਹੁ ਘਰਿ ਘਰਿ ਸੁਨਿਆ ॥
> ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ॥ (ਪੰਨਾ ੪੮੭)

## (੪) ਭਗਤ ਧੰਨਾ ਜੀ

> ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ ॥
> ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ ॥ (ਪੰਨਾ ੪੮੮)

ਜਨਮ : ਆਪ ਜੀ ਦਾ ਜਨਮ ਇਲਾਕਾ ਟਾਂਕ ਪਿੰਡ ਧੁਆਨ (ਜੋ ਦਿਉਲੀ ਤੋਂ ੨੦ ਮੀਲ ਹੈ) ਵਿਚ ਸੰਮਤ ੧੪੭੩ ਬਿਕ੍ਰਮੀ ਨੂੰ ਹੋਇਆ। ਆਪ ਗ੍ਰਿਹਸਤੀ ਸਨ। ਆਪ ਦੇ ਪਿਤਾ ਜੱਟ ਸਨ ਅਤੇ ਖੇਤੀਬਾੜੀ ਕਰਦੇ ਸਨ।

ਗੁਰੂ-ਦੀਖਿਆ : ਆਪ ਨੇ ਗੁਰੂ-ਦੀਖਿਆ ਕਾਸ਼ੀ ਵਿਖੇ ਰਾਮਾਨੰਦ ਜੀ ਤੋਂ ਪ੍ਰਾਪਤ ਕੀਤੀ।

ਗ੍ਰੰਥ ਸਾਹਿਬ ਵਿਚ ਆਪ ਜੀ ਦੇ ਚਾਰ ਸ਼ਬਦ ਦਰਜ ਹਨ। ਇਹ ਸ਼ਬਦ ਆਸਾ ਰਾਗ ਤੇ ਧਨਾਸਰੀ
ਦਰਜ ਹਨ।

ਨ ਪੰਡਤ ਨੇ ਧੰਨਾ ਜੀ ਨੂੰ ਠਾਕਰ ਦਿੱਤਾ ਸੀ, ਉਸਦਾ ਨਾਮ ਵੀ ਤ੍ਰਿਲੋਚਨ ਸੀ। ਪਰ ਭਗਤ ਤ੍ਰਿਲੋਚਨ
ਨ। ਅਗਲੀ ਸਾਖੀ ਭਗਤ ਤ੍ਰਿਲੋਚਨ ਜੀ ਦੀ ਹੈ।]

ਤ ਧੰਨਾ ਜੀ ਬਾਰੇ ਭਾਈ ਗੁਰਦਾਸ ਜੀ ਨੇ ਇਉਂ ਜਾਣਕਾਰੀ ਦਿੱਤੀ ਹੈ:

ਬਾਮ੍ਹਣੁ ਪੂਜੈ ਦੇਵਤੇ ਧੰਨਾ ਗਊ ਚਰਾਵਣਿ ਆਵੈ॥
ਧੰਨੈ ਡਿਠਾ ਚਲਿਤ ਏਹ ਪੂਛੈ ਬਾਮ੍ਹਣੁ ਆਖਿ ਸੁਣਾਵੈ॥
ਠਾਕੁਰ ਦੀ ਸੇਵਾ ਕਰੈ ਜੋ ਇਛੈ ਸੋਈ ਫਲੁ ਪਾਵੈ॥
ਧੰਨਾ ਕਰਦਾ ਜੋਦੜੀ ਮੈ ਭਿ ਦੇਹ ਇਕ ਜੇ ਤੁਧੁ ਭਾਵੈ॥
ਪਥਰੁ ਇਕੁ ਲਪੇਟਿ ਕਰਿ ਦੇ ਧੰਨੈ ਨੋ ਗੈਲ ਛੁਡਾਵੈ॥
ਠਾਕੁਰ ਨੋ ਨ੍ਹਾਵਾਲਿ ਕੈ ਛਾਹਿ ਰੋਟੀ ਲੈ ਭੋਗੁ ਚੜ੍ਹਾਵੈ॥
ਹਥਿ ਜੋੜਿ ਮਿਨਤਿ ਕਰੈ ਪੈਰੀ ਪੈ ਪੈ ਬਹੁਤੁ ਮਨਾਵੈ॥
ਹਉ ਭੀ ਮੁਹੁ ਨ ਜੁਠਾਲਸਾਂ ਤੂ ਰੁਠਾ ਮੈ ਕਿਹ ਨ ਸੁਖਾਵੈ॥
ਗੋਸਾਈ ਪਰਤਖਿ ਹੋਇ ਰੋਟੀ ਖਾਹਿ ਛਾਹਿ ਮੁਹਿ ਲਾਵੈ॥
ਭੋਲਾ ਭਾਉ ਗੋਬਿੰਦੁ ਮਿਲਾਵੈ॥ (ਵਾਰ ੧੦, ਪਉੜੀ ੧੩)

ਤ ਧੰਨਾ ਜੀ ਦਾ ਜਨਮ ਗ਼ਰੀਬ ਕਿਰਸਾਣ ਦੇ ਘਰ ਹੋਇਆ। ਜਦੋਂ ਕੁੱਝ ਹੋਸ਼ ਸੰਭਾਲੀ ਤਦ ਮਾਪਿਆਂ
ਆਂ ਚਰਵਾਣ ਦੀ ਜ਼ਿੰਮੇਵਾਰੀ ਸੌਂਪੀ ਗਈ। ਧੰਨਾ ਜੀ ਜਿਧਰ ਗਊਆਂ ਚਾਰਨ ਜਾਂਦੇ ਉਧਰ ਇਕ
ਤਲਾ ਦੇ ਕੰਢੇ ਠਾਕਰ ਦੀ ਪੂਜਾ ਕਰਦੇ ਵੇਖਦੇ ਰਹਿੰਦੇ ਸੀ। ਭਗਤ ਧੰਨਾ ਜੀ ਦੀ ਉਮਰ ਉਸ ਵੇਲੇ
ਂ ਦੀ ਸੀ। ਉਸ ਪੰਡਤ ਦਾ ਨਾਮ ਤ੍ਰਿਲੋਚਨ ਸੀ, ਉਹ ਚੰਗਾ ਕਥਾਕਾਰ ਸੀ, ਠਾਕਰ ਦੁਆਰੇ ਆਉਣ
ਆਂ ਨੂੰ ਸੱਚੇ ਪ੍ਰੇਮ, ਸਿਦਕ ਦੀਆਂ ਸਾਖੀਆਂ ਸੁਣਾਉਂਦਾ, ਪਰ ਉਸਦੇ ਆਪਣੇ ਹਿਰਦੇ ਵਿਚ ਪ੍ਰੇਮ
ਲਾਲਚ ਅਤੇ ਉਦਰ-ਪੂਰਤੀ ਦੀ ਹੀ ਇੱਛਾ ਸੀ। ਇਸ ਕਰਕੇ ਬ੍ਰਾਹਮਣ ਦਾ ਮਨ ਪ੍ਰਭੂ-ਪ੍ਰੇਮ ਤੋਂ
ਾ। ਉਹ ਪ੍ਰਮਾਣ ਦੇਂਦਾ ਬਹੁਤ ਸਾਖੀਆਂ ਸੁਣਾਉਂਦਾ, ਪਰ ਉਹ ਆਪ ਨਾਮ ਨਾਮ ਰੂਪੀ ਅੰਮ੍ਰਿਤ-
ਣੀ ਸੀ, ਕਰਮ-ਕਾਂਡੀ ਬ੍ਰਾਹਮਣ ਕਥਾ ਕਰਦਿਆਂ ਦੱਸਦਾ ਕਿ ਠਾਕਰ ਦੀ ਪੂਜਾ ਕਰਨ ਨਾਲ ਸਭ
ਪਤ ਹੋ ਜਾਂਦੇ ਹਨ। ਘਰ ਵਿਚ ਕੋਈ ਘਾਟ ਨਹੀਂ ਰਹਿੰਦੀ, ਚਾਰ ਪਦਾਰਥ (ਧਰਮ, ਅਰਥ, ਕਾਮ,
ਤ ਹੁੰਦੇ ਹਨ। ਇਸ ਮੁਖ-ਗਿਆਨੀ ਕਥਾਕਾਰ ਪੰਡਤ ਤ੍ਰਿਲੋਚਨ ਨੂੰ ਪ੍ਰਭੂ ਜੀ 'ਤੇ ਉੱਕੀ ਹੀ ਸ਼ਰਧਾ

ਖੂਹ ਉੱਤੇ ਜਾਂਦਿਆਂ ਰਸਤੇ ਵਿਚ ਛੱਪੜ ਦੇ ਕਿਨਾਰੇ ਉਸ ਤ੍ਰਿਲੋਚਨ ਨਾਮ ਦੇ ਬ੍ਰਾਹਮਣ ਨੂੰ ਠਾਕਰਾਂ
ਰਦੇ ਦੇਖਿਆ ਕਰਦਾ ਤਾਂ ਇਕ ਦਿਨ ਭੋਲੇ ਭਾਵ ਜੱਟ ਨੇ ਪੁੱਛਿਆ ਕਿ ਪੰਡਤ ਜੀ! ਮੈਂ ਤੁਸਾਂ
ਜ਼ ਤੋਂ ਤੱਕਦਾ ਹਾਂ ਪਰ ਮੈਨੂੰ ਸਮਝਾਓ ਕਿ ਤੁਸੀਂ ਕਰਦੇ ਕੀ ਹੋ?
ਤ ਜੀ ਨੇ ਕਿਹਾ, "ਠਾਕਰ ਦੀ ਪੂਜਾ ਕਰਦਾ ਹਾਂ।"

"ਕਿਉਂ ਜੀ! ਠਾਕਰ ਕੌਣ ਹੁੰਦਾ ਹੈ?"

"ਵਾਹ ਭੋਲਿਆ! ਤੈਨੂੰ ਅਜੇ ਠਾਕਰ ਦਾ ਹੀ ਪਤਾ ਨਹੀਂ, ਉਹ ਸਭ ਦੁਨੀਆ ਦਾ ਕਰਤਾ, ਹਰਤਾ, ਸੁਖਾਂ ਦਾ ਦਾਤਾ, ਸਰਬ ਪਦਾਰਥਾਂ ਦਾ ਮਾਲਕ ਇਹ ਠਾਕਰ ਹੀ ਤਾਂ ਹੈ। ਜਿਸ ਉਤੇ ਇਸਦੀ ਕ੍ਰਿਪਾ ਹੋ ਜਾਵੇ, ਉਹ ਤਰ ਜਾਂਦਾ ਹੈ।"

ਧੰਨਾ : "ਪੰਡਤ ਜੀ! ਕੀ ਇਹ ਹਰ ਮੰਗਿਆ ਪਦਾਰਥ ਦੇਂਦਾ ਹੈ ?"
ਪੰਡਤ : "ਧੰਨਿਆ! ਇਹ ਤਾਂ ਜਦ ਪੂਜਾ ਕਰੇਂਗਾ ਤਦ ਹੀ ਜਾਣੇਂਗਾ।"
ਧੰਨਾ : "ਕਿਉਂ ਪੰਡਤ ਜੀ! ਤੁਹਾਨੂੰ ਵੀ ਕੁੱਝ ਮਿਲਿਆ ਹੈ ?"
ਪੰਡਤ : "ਭੋਲਿਆ! ਸਭ ਕੁੱਝ ਇਸੇ ਦਾ ਤਾਂ ਹੈ, ਇਸ ਨੇ ਹੀ ਸਭ ਕੁੱਝ ਦਿੱਤਾ ਹੈ।"
ਧੰਨਾ : "ਪੰਡਤ ਜੀ! ਕੀ ਇਹ ਬੋਲਦਾ ਵੀ ਹੈ ?"
ਧੰਨੇ ਦੀ ਗੱਲ ਸੁਣ ਕੇ ਪੰਡਤ ਜੀ ਹੱਸ ਪਏ।
ਧੰਨਾ : "ਪੰਡਤ ਜੀਓ! ਕਿਉਂ ਹੱਸ ਪਏ ਹੋ ? ਮੈਂ ਤਾਂ ਤੁਹਾਡੀਆਂ ਦੱਸੀਆਂ ਗੱਲਾਂ ਅਨੁਸਾਰ ਹੀ ਗੱਲ ਕੀਤੀ ਹੈ।"
ਪੰਡਤ : "ਭੋਲੇ ਜੱਟਾ! ਇਹ ਠਾਕਰ ਗੱਲਾਂ ਸੁਣਦਾ ਤੇ ਕਰਦਾ ਵੀ ਹੈ।"
ਧੰਨਾ : "ਕਿਉਂ ਪੰਡਤ ਜੀ! ਇਹ ਠਾਕਰ ਮੇਰੀਆਂ ਵੀ ਸੁਣ ਲਏਗਾ ?"
ਪੰਡਤ : "ਹੇ ਭੋਲਿਆ! ਜੇ ਤੂੰ ਪੂਰੀ ਬਿਧੀ ਨਾਲ ਪੂਜਣ ਕਰੇਂਗਾ ਤਾਂ ਜ਼ਰੂਰ ਬੋਲੇਗਾ, ਜੋ ਤੂੰ ਕਹੇਂਗਾ, ਓਹੋ ਕਰੇਗਾ।"

ਪਰ, ਸਰਲ-ਚਿਤ ਭੋਲੇ-ਭਾਲੇ ਧੰਨਾ ਜੀ ਦਾ ਚਿਤ ਉਸ ਕਥਾਕਾਰ ਪੰਡਤ ਤ੍ਰਿਲੋਚਨ ਜੀ ਦੀ ਵਾਰਤਾਲਾਪ ਤੋਂ ਬਹੁਤ ਪ੍ਰਭਾਵਤ ਹੋਇਆ। ਧੰਨਾ ਜੀ ਭੋਲੇਪਨ ਵਿਚ ਨਾਮਦੇਵ ਜੀ ਵਾਂਗ ਸਮਝਦੇ ਸਨ ਕਿ ਠਾਕਰ ਸਭ ਕੁਝ ਖਾਂਦੇ ਪੀਂਦੇ ਹਨ। ਪ੍ਰੇਮ ਵਿਚ ਸ਼ਰਧਾ ਤੇ ਦ੍ਰਿੜ੍ਹਤਾ ਨੇ ਧੰਨਾ ਜੀ ਨੂੰ ਠਾਕਰਾਂ ਦੀ ਪੂਜਾ ਲਈ ਪ੍ਰੇਰਿਆ।

ਪੰਡਤ ਜੀ ਨੂੰ ਕਹਿਣ ਲੱਗੇ, "ਹੱਛਾ! ਜੇ ਇਹ ਗੱਲ ਹੈ ਤਾਂ ਇਕ ਠਾਕਰ ਮੈਨੂੰ ਵੀ ਦੇਵੋ, ਮੈਂ ਵੀ ਤੁਹਾਡੇ ਵਾਂਗ ਠਾਕਰ ਦੀ ਪੂਜਾ ਕਰਾਂਗਾ ਅਤੇ ਜੋ ਮੇਰਾ ਮਨ ਚਾਹਵੇ ਮੰਗ ਲਿਆ ਕਰਾਂਗਾ।"
ਪੰਡਤ : "ਧੰਨਿਆ! ਠਾਕਰ ਲੈਣ ਲਈ ਭੇਟਾ ਦੇਣੀ ਪਵੇਗੀ, ਭਾਵ ਇਕ ਗਊ ਦੇ ਕੇ ਠਾਕਰ ਮਿਲੇਗਾ।"
ਧੰਨਾ : "ਪੰਡਤ ਜੀ! ਗਊ ਲੈ ਲਵੋ। ਜਿਵੇਂ ਤੁਸੀਂ ਆਖਦੇ ਹੋ ਇਹੋ ਜਿਹਾ ਠਾਕਰ ਇਸ ਮੁੱਲੋਂ ਮਹਿੰਗਾ ਨਹੀਂ।"
ਪੰਡਤ : "ਚੰਗਾ, ਫਿਰ ਗਊ ਦੇ ਜਾਹ ਤੇ ਠਾਕਰ ਲੈ ਜਾਈਂ।" ਨਾਲ ਹੀ ਇਹ ਵੀ ਆਖਿਆ ਕਿ ਠਾਕਰ ਦੀ ਪੂਜਾ ਬਹੁਤ ਔਖੀ ਹੈ, ਕਿਉਂਕਿ ਪ੍ਰਭਾਤ ਵੇਲੇ ਉੱਠਣਾ ਪਵੇਗਾ, ਇਸ਼ਨਾਨ ਕਰਨਾ ਅਤੇ ਠਾਕਰਾਂ ਦਾ ਇਸ਼ਨਾਨ ਕਰਵਾਉਣਾ, ਧੂਪ-ਦੀਪ ਕਰਨਾ, ਫਿਰ ਠਾਕਰਾਂ ਨੂੰ ਭੋਗ ਲਗਵਾਉਣਾ, ਪਿੱਛੋਂ ਆਪ ਛਕਣਾ, ਪਰ ਇਹ ਕੰਮ ਤੇਰੇ ਪਾਸੋਂ ਨਹੀਂ ਹੋਣਾ, ਤੂੰ ਅਨਪੜ੍ਹ ਹੈਂ ਅਤੇ ਖੇਤੀਬਾੜੀ ਵਿਚੋਂ ਤੈਨੂੰ ਵੇਹਲ ਨਹੀਂ ਮਿਲਣੀ!

ਇਵੇਂ ਤ੍ਰਿਲੋਚਨ ਨੇ ਬਹੁਤ ਟਾਲਮਟੋਲ ਕੀਤੀ, ਧੱਕੇ ਵੀ ਮਾਰੇ, ਪਰ ਅੰਤ ਧੰਨੇ ਜੀ ਦੀ ਦ੍ਰਿੜ੍ਹਤਾ ਵੇਖ ਕੇ ਇਕ ਮੋਟਾ ਜਿਹਾ ਸਾਲਗਰਾਮ ਧੰਨੇ ਨੂੰ ਦਿੱਤਾ ਅਤੇ ਆਖਿਆ, "ਇਹ ਸਭ ਠਾਕਰਾਂ ਦਾ ਗੁਰੂ ਹੈ, ਇਸਦੀ ਪ੍ਰੇਮ-ਪੂਰਬਕ ਸੇਵਾ ਕਰਨੀ।" ਪੰਡਤ ਨੇ ਦੱਛਣਾ ਮੰਗੀ, ਤਦ ਧੰਨੇ ਨੇ ਸੱਜਰ ਸੂਈ ਗਊ ਤ੍ਰਿਲੋਚਨ ਨੂੰ ਦੇ ਦਿੱਤੀ ਅਤੇ ਪੂਜਾ ਵਿਚੋਂ ਜੋ ਪ੍ਰਾਪਤ ਹੋਵੇ ਉਸਦਾ ਅੱਧ ਵੀ ਤ੍ਰਿਲੋਚਨ ਨੂੰ ਦੇਣਾ ਪ੍ਰਵਾਨ ਕਰ ਲਿਆ। ਇਸ ਤਰ੍ਹਾਂ ਧੰਨਾ ਜੀ ਨੂੰ ਬਹੁਤ ਜ਼ਿਆਦਾ ਖ਼ੁਸ਼ੀ ਪ੍ਰਾਪਤ ਹੋਈ।

ਘਰ ਪੁੱਜ ਕੇ ਠਾਕਰ ਜੀ ਨੂੰ ਇਕ ਸੁਚੱਜੀ ਚੌਂਕੀ 'ਤੇ ਰੱਖ ਦਿੱਤਾ ਅਤੇ ਉਪਰ ਕੱਪੜਾ ਦੇ ਦਿੱਤਾ। ਭੋਲੇ ਭਗਤ ਦਾ ਮਨ ਬਹੁਤ ਖ਼ੁਸ਼ੀ ਵਿਚ ਸੀ। ਪੰਡਤ ਤ੍ਰਿਲੋਚਨ ਨੇ ਇਕ ਮੋਟਾ ਪੱਥਰ ਦੇ ਕੇ ਠੱਗੀ ਮਾਰੀ ਅਤੇ ਧੰਨੇ ਨੂੰ ਗਲੋਂ ਲਾਹਿਆ ਸੀ। ਧੰਨਾ ਜੀ ਉਸਨੂੰ ਸ੍ਰਿਸ਼ਟੀ ਦਾ ਮਾਲਕ, ਸਭ ਪਦਾਰਥਾਂ ਦਾ ਦਾਤਾ ਸਮਝਦੇ ਸਨ।

ਰਾਤੀਂ ਧੰਨਾ ਜੀ ਨੂੰ ਨੀਂਦ ਨਾ ਆਵੇ। ਗਿਣੀਆਂ ਗਿਣਦਾ ਰਿਹਾ, ਕਦੋਂ ਦਿਨ ਚੜ੍ਹੇ ਤਾਂ ਜੋ ਠਾਕਰਾਂ ਦੀ ਪੂਜਾ ਕਰ ਕੇ ਉਨ੍ਹਾਂ ਨੂੰ ਪ੍ਰਸੰਨ ਕਰ ਲਵਾਂ। ਇਨ੍ਹਾਂ ਸੋਚਾਂ ਵਿਚ ਹੀ ਸਾਰੀ ਰਾਤ ਲੰਘ ਗਈ। ਤੜਕਾ ਹੋਇਆ, ਪੰਡਤ ਜੀ ਦੇ ਕਹਿਣ ਅਨੁਸਾਰ, ਆਪ ਇਸ਼ਨਾਨ ਕੀਤਾ, ਠਾਕਰਾਂ ਦਾ ਇਸ਼ਨਾਨ ਕਰਵਾਇਆ। ਘਰ ਵਿਚ ਪਈ ਬਾਸੀ ਰੋਟੀ, ਮੱਖਣ, ਸਾਗ ਅੱਗੇ ਰੱਖ ਕੇ ਬੇਨਤੀਆਂ ਕਰਨ ਲੱਗਾ ਕਿ ਭਗਵਾਨ ਜੀ! ਭੋਜਨ ਛਕ। ਕਾਫ਼ੀ ਦੇਰ ਪਿੱਛੋਂ ਮੁੜ ਮੁੜ ਭੋਜਨ ਉਪਰੋਂ ਕੱਪੜਾ ਚੁੱਕ ਚੁੱਕ ਕੇ ਵੇਖਦਾ ਰਿਹਾ।

ਜਦੋਂ ਭਗਵਾਨ ਜੀ ਨੇ ਭੋਜਨ ਨਾ ਛਕਿਆ ਤਾਂ ਉਹ ਉਦਾਸ ਹੋ ਗਿਆ। ਅੰਤ ਆਖਣ ਲੱਗਾ, "ਰੋਟੀ ਖਾਓ ਜੀ! ਏਨਾ ਗੁੱਸਾ ਨਹੀਂ ਕਰੀਦਾ, ਨਾਲੇ ਆਪ ਚਾਰ ਪੰਜ ਦਿਨ ਭੁੱਖੇ ਰਹੇ ਤੇ ਨਾਲੇ ਮੈਨੂੰ ਭੁੱਖੇ ਮਾਰਿਆ, ਦੱਸੋ ਕੀ ਫ਼ਾਇਦਾ ਹੋਇਆ। ਭਗਵਾਨ ਜੀ ਮੇਰੇ ਪਾਸ ਤਾਂ ਇਹੋ ਕੁੱਝ ਹੈ, ਰੁੱਖਾ-ਮਿੱਸਾ ਭੋਜਨ ਛਕ ਲਵੋ ਅਤੇ ਲੱਸੀ ਪੀ ਲਵੋ।" ਇਵੇਂ ਕਾਫ਼ੀ ਸਮਾਂ ਬੇਨਤੀਆਂ ਕਰਦਿਆਂ ਲੰਘ ਗਿਆ। ਫਿਰ ਬੇਨਤੀ ਕੀਤੀ, "ਠਾਕਰ ਜੀ! ਮੇਰੇ ਪਾਸ ਤਾਂ ਹੋਰ ਪਦਾਰਥਾਂ ਦੀ ਕਮੀ ਹੈ, ਇਹ ਠੀਕ ਹੈ ਕਿ ਆਪ ਜੀ ਨੂੰ ਪੰਡਤ ਜੀ ਤਾਂ ਕਈ ਪ੍ਰਕਾਰ ਦੇ ਪਦਾਰਥ ਭੇਟ ਕਰਦੇ ਹੋਣਗੇ। ਆਪ ਜੀ ਦਾਸ 'ਤੇ ਮੇਹਰ ਕਰੋ, ਦਾਸ ਨੂੰ ਨਿਵਾਜੋ ਜੀ।"

ਛਲ, ਕਪਟ, ਫ਼ਰੇਬ ਅਤੇ ਹੋਰ ਅਪਰਾਧਾਂ ਤੋਂ ਧੰਨਾ ਜੀ ਦਾ ਮਨ ਬਚਿਆ ਹੋਇਆ ਸੀ, ਆਤਮਾ ਨਿਰਮਲ ਸੀ। ਧੰਨਾ ਜੀ ਨੇ ਪ੍ਰਣ ਕਰ ਲਿਆ ਜੇਕਰ ਠਾਕਰ ਭੋਜਨ ਨਹੀਂ ਛਕਣਗੇ, ਮੈਂ ਵੀ ਨਹੀਂ ਛਕਾਂਗਾ। ਇਵੇਂ ਕਾਫ਼ੀ ਸਮਾਂ ਲੰਘ ਗਿਆ।

ਭਗਵਾਨ ਜੀ ਨੇ ਵਿਚਾਰਿਆ ਜੇਕਰ ਧੰਨਾ ਜੀ ਭੁੱਖੇ ਰਹਿ ਕੇ ਮਰ ਗਏ, ਲੋਕ ਆਖਣਗੇ—ਧੰਨਾ ਠਾਕਰਾਂ ਨੂੰ ਲਭਦਾ ਲਭਦਾ ਮਰ ਗਿਆ। ਇਸ ਤਰ੍ਹਾਂ ਭਗਤ ਅਤੇ ਭਗਵਾਨ ਦੀ ਨਿੰਦਿਆ ਹੋਵੇਗੀ। ਪ੍ਰੇਮ-ਬੰਧਨ ਵਿਚ ਬੱਧੇ ਭਗਵਾਨ ਜੀ ਪੱਥਰ ਦੇ ਠਾਕਰ ਵਿਚੋਂ ਪ੍ਰਤੱਖ ਪ੍ਰਗਟ ਹੋ ਗਏ। ਧੰਨਾ ਜੀ ਨੂੰ ਗਲੇ ਲਾਇਆ, ਪ੍ਰੇਮ-ਵਸ ਹੋ ਕੇ ਬਾਸੀ ਭੋਜਨ ਛਕਿਆ ਅਤੇ ਧੰਨਾ ਜੀ ਦੇ ਮੂੰਹ ਵਿਚ ਵੀ ਬੁਰਕੀਆਂ ਪਾਈਆਂ। ਇਉਂ ਧੰਨਾ ਜੀ ਨਾਲ ਉਸ ਸਰਬ-ਵਿਆਪਕ ਪ੍ਰਭੂ ਨੇ ਗੱਲਾਂ ਕੀਤੀਆਂ ਤੇ ਧੰਨਾ ਜੀ ਉੱਤੇ ਐਸਾ ਰੀਝਿਆ ਕਿ ਉਸਦੇ ਸਾਰੇ ਕੰਮ ਕਰਨ ਲੱਗ ਪਿਆ। ਪਰਮੇਸ਼ਰ ਦੀ ਕ੍ਰਿਪਾ ਨਾਲ ਉਸਦੀ ਦ੍ਰਿੜ੍ਹਤਾ ਤੇ ਭਰੋਸੇ ਦਾ ਫਲ ਉਸਨੂੰ ਗੂੜ੍ਹਾ ਭਗਤੀ-ਰੰਗ ਮਿਲ ਗਿਆ।

ਜਿਸ ਪੰਡਤ ਨੇ ਭੋਲੇ ਧੰਨਾ ਜੀ ਨੂੰ ਠਾਕਰ ਦਿੱਤਾ ਸੀ ਉਸਨੇ ਜਦ ਧੰਨਾ ਜੀ ਨੂੰ ਦਿਨਾਂ ਵਿਚ ਹੀ ਉਨ੍ਹਾਂ ਦੀ ਦ੍ਰਿੜ੍ਹਤਾ ਦਾ ਫਲ ਮਿਲਿਆ ਵੇਖਿਆ ਤਾਂ ਉਹ ਹੈਰਾਨ ਹੋ ਗਿਆ। ਸਾਰੀ ਉਮਰ ਠਾਕਰਾਂ ਦੀ ਪੂਜਾ ਕਰਨ ਵਾਲੇ ਨੂੰ ਅੱਜ ਤਕ ਕੁੱਝ ਵੀ ਪ੍ਰਾਪਤ ਨਹੀਂ ਹੋਇਆ ਸੀ। ਪਰ ਧੰਨਾ ਜੀ ਦਾ ਭਗਵਾਨ ਹਲ ਚਲਾਉਂਦਾ ਹੈ ਤੇ ਸਾਰੇ ਕੰਮ ਕਰਦਾ ਹੈ। ਉਹ ਪੰਡਤ ਧੰਨਾ ਜੀ ਨੂੰ ਮਿਲਿਆ ਤੇ ਉਨ੍ਹਾਂ ਦੀ ਚਰਨੀਂ ਲੱਗ ਗਿਆ, ਬੇਨਤੀ ਕਰਦਾ ਹੈ ਕਿ ਮੈਨੂੰ ਵੀ ਠਾਕਰ ਦੇ ਦਰਸ਼ਨ ਕਰਾਓ, ਮੇਰੇ 'ਤੇ ਵੀ ਕ੍ਰਿਪਾ ਕਰੋ।

"ਹੈਂ! ਤੈਨੂੰ ਅਜੇ ਤਕ ਦਰਸ਼ਨ ਨਹੀਂ ਹੋਏ?"

"ਨਹੀਂ!"

"ਤੇਰੀਆਂ ਗੱਲਾਂ ਸੁਣ ਕੇ ਤਾਂ ਮੈਂ ਇਸ ਪਾਸੇ ਲੱਗਾ ਹਾਂ, ਪਰ ਤੂੰ ਅਜੇ ਤਕ ਖ਼ਾਲੀ ਹੀ ਹੈਂ?"

"ਹਾਂ, ਧੰਨਾ ਜੀ! ਮੇਰੀਆਂ ਤਾਂ ਗੱਲਾਂ ਹੀ ਗੱਲਾਂ ਹਨ, ਇਹੋ ਗੱਲਾਂ ਕਰ ਕੇ ਅਸੀ ਲੋਕਾਂ ਨੂੰ ਸੁਣਾਉਂਦੇ ਹਾਂ ਤੇ ਉਦਰ-ਪੂਰਨਾ ਕਰਦੇ ਹਾਂ। ਇਸ ਲਈ ਪੇਸ਼ਾਵਰ ਲੋਕਾਂ ਨੂੰ ਠਾਕਰ ਦੇ ਦਰਸ਼ਨ ਕਿਥੇ? ਸਾਡੇ ਵਿਚ ਭਾਵਨਾ ਵੀ ਗੱਲਾਂ ਵਾਲੀ ਹੀ ਹੈ ਤੇ ਦ੍ਰਿੜ੍ਹਤਾ ਅਤੇ ਅਡੋਲਤਾ ਤਾਂ ਹੈ ਹੀ ਨਹੀਂ। ਇਸ ਲਈ ਸਾਨੂੰ ਠਾਕਰ ਜੀ ਦੇ ਦਰਸ਼ਨ ਕਿਵੇਂ ਹੋਣ? ਤੁਸੀਂ ਕ੍ਰਿਪਾ ਕਰੋ, ਤੁਸਾਂ ਭੋਲੇ-ਭਾਵ ਨਾਲ ਠਾਕਰ ਨੂੰ ਰਿਝਾ ਲਿਆ ਹੈ। ਇਹ ਸਰਬ-ਪਦਾਰਥਾਂ ਦਾ ਦਾਤਾ, ਰਿਧੀਆਂ-ਸਿਧੀਆਂ ਦਾ ਮਾਲਕ, ਤੁਹਾਡੀ ਸਰਲ-ਭਾਵਨਾ 'ਤੇ ਰੀਝ ਕੇ ਤੁਹਾਡਾ ਅਨੁਸਾਰੀ ਹੋ ਗਿਆ, ਇਸ ਲਈ ਕ੍ਰਿਪਾ ਕਰੋ ਮੈਨੂੰ ਵੀ ਦਰਸ਼ਨ ਕਰਵਾ ਦਿਓ।"

ਕਹਿੰਦੇ ਹਨ ਕਿ ਉਸ ਪੰਡਤ ਨੂੰ ਧੰਨਾ ਜੀ ਆਪਣੀਆਂ ਗਊਆਂ ਚਾਰਦੇ ਭਗਵਾਨ ਕੋਲ ਲੈ ਗਏ ਤੇ ਕਿਹਾ, "ਔਹ ਦੇਖ ਭਗਵਾਨ, ਕੈਸੀ ਸੁੰਦਰ ਸ਼ਕਲ ਵਾਲੇ ਹਨ, ਮੈਂ ਤਾਂ ਆਖਦਾ ਵੀ ਨਹੀਂ, ਪਰ ਮੇਰੇ ਕੰਮ ਸਭ ਆਪ ਹੀ ਕਰ ਰਹੇ ਹਨ।"

"ਪਰ, ਧੰਨਾ ਜੀ। ਮੈਨੂੰ ਤਾਂ ਭਗਵਾਨ ਨਜ਼ਰ ਨਹੀਂ ਆਉਂਦੇ।" ਇਹ ਕਹਿ ਕੇ ਉਸਨੇ ਫਿਰ ਧੰਨਾ ਜੀ ਦੇ ਚਰਨ ਫੜ ਲਏ ਤੇ ਬੋਲਿਆ, "ਭਗਵਾਨ ਨੂੰ ਬੇਨਤੀ ਕਰੋ ਕਿ ਉਹ ਦਰਸ਼ਨ ਦੇਣ ਵਾਲੇ ਨੇਤਰ ਮੈਨੂੰ ਵੀ ਦੇ ਦੇਵੇ।"

ਧੰਨਾ ਜੀ ਨੇ ਬ੍ਰਾਹਮਣ ਨੂੰ ਦਰਸ਼ਨ ਦੇਣ ਲਈ ਬੇਨਤੀ ਕੀਤੀ ਤਾਂ ਠਾਕਰ ਜੀ ਨੇ ਕਿਹਾ, "ਧੰਨਿਆ! ਇਹ ਦਰਸ਼ਨ ਦੇਣ ਦੇ ਲਾਇਕ ਨਹੀਂ ਹੈ, ਇਸਦਾ ਮਨ ਤਾਂ ਪਾਪਾਂ ਤੇ ਠੱਗੀਆਂ ਨਾਲ ਭਰਿਆ ਪਿਆ ਹੈ, ਤੂੰ ਕਹਿੰਦਾ ਹੈਂ ਕਿ ਇਸਦੀ ਕ੍ਰਿਪਾ ਕਰਕੇ ਤੈਨੂੰ ਦਰਸ਼ਨ ਹੋਏ ਹਨ, ਪਰ ਇਸਨੇ ਤੇਰੇ ਨਾਲ ਵੀ ਠੱਗੀ ਕੀਤੀ ਸੀ, ਗਊ ਲੈ ਕੇ ਲੂਣ ਮਿਰਚਾਂ ਕੁੱਟਣ ਵਾਲਾ ਪੱਥਰ ਤੈਨੂੰ ਦਿੱਤਾ ਸੀ, ਇਹ ਤੈਨੂੰ ਕਮਲਾ ਤੇ ਸ਼ੁਦਾਈ ਸਮਝਦਾ ਸੀ, ਬੇਸਮਝ ਤੇ ਮੂਰਖ ਸਮਝਦਾ ਸੀ, ਕੀ ਮੈਂ ਆਪਣੇ ਭਗਤ ਨੂੰ ਮੂਰਖ ਸਮਝਣ ਵਾਲੇ ਨੂੰ ਆਪਣੇ ਦਰਸ਼ਨ ਦੇ ਦਿਆਂ ? ਇਹ ਨਹੀਂ ਹੋ ਸਕਦਾ।"

ਪਰ ਧੰਨਾ ਜੀ ਦੇ ਬੇਨਤੀਆਂ ਕਰਨ 'ਤੇ ਭਗਵਾਨ ਨੇ ਉਸ ਬ੍ਰਾਹਮਣ ਨੂੰ ਦਰਸ਼ਨ ਦਿੱਤੇ। ਦਰਸ਼ਨ ਹੀ ਨਹੀਂ ਦਿੱਤੇ ਦਰਸ਼ਨ ਦੇ ਕੇ ਉਸਦੀ ਕਾਇਆ-ਕਲਪ ਕਰ ਦਿੱਤੀ, ਜਨਮ ਜਨਮਾਂਤਰਾਂ ਦੀ ਮੈਲ ਨੂੰ ਉਸਦੇ ਹਿਰਦੇ ਤੋਂ ਦੂਰ ਕਰ ਦਿੱਤਾ।

ਭਗਤ ਧੰਨਾ ਜੀ ਦਾ ਜਸ ਫੈਲ ਗਿਆ ਤੇ ਧੰਨਾ ਜੀ ਐਸੇ ਸਿਮਰਨ ਤੇ ਸੇਵਾ ਵਿਚ ਲੱਗੇ ਕਿ ਦੂਰ-ਦੂਰ ਤੋਂ ਸਾਧੂ-ਸੰਤ ਆਪ ਦੇ ਦਰਸ਼ਨ ਕਰਨ ਲਈ ਆਉਂਦੇ ਤੇ ਧੰਨਾ ਜੀ ਦੇ ਮਨ ਵਿਚ ਏਨਾ ਚਾਨਣਾ ਹੋ ਗਿਆ ਕਿ ਉਹ ਭੂਤ ਭਵਿੱਖ ਦੇ ਜਾਣੂ ਬ੍ਰਹਮ-ਗਿਆਨੀ ਹੋ ਗਏ। ਆਪ ਕਾਸ਼ੀ ਗਏ ਤੇ ਉਥੇ ਜਾ ਕੇ ਰਾਮਾਨੰਦ ਜੀ ਨੂੰ ਗੁਰੂ ਧਾਰਨ ਕਰਨ ਮਗਰੋਂ ਪੂਰੇ ਸੰਤ-ਭਗਤ ਦੇ ਦਰਜੇ ਤਕ ਜਾ ਪੁੱਜੇ।

## (੫) ਭਗਤ ਤ੍ਰਿਲੋਚਨ ਜੀ

ਜਨਮ : ਆਪ ਜੀ ਦਾ ਜਨਮ ਪਿੰਡ ਬਾਰਸੀ ਜ਼ਿਲ੍ਹਾ ਸ਼ੋਲ੍ਹਾਪੁਰ (ਮਹਾਂਰਾਸ਼ਟਰ) ਵਿਚ ਹੋਇਆ।
ਗੁਰੂ-ਦੀਖਿਆ : ਆਪ ਨੇ ਗੁਰੂ-ਦੀਖਿਆ ਗਿਆਨੇਸ਼ਵਰ ਜੀ ਪਾਸੋਂ ਪ੍ਰਾਪਤ ਹੋਈ।
ਸੁਭਾਅ : ਆਪ ਵੈਸ਼ ਜਾਤੀ ਦੇ ਸਨ, ਵੈਸ਼ਨਵ ਭਗਤ ਸਨ, ਗ੍ਰਿਹਸਤੀ, ਸਤਿਸੰਗੀ, ਆਏ ਗਏ ਦੀ ਸੇਵਾ ਕਰਨ ਵਾਲੇ ਸਨ।

ਭਗਤ ਤ੍ਰਿਲੋਚਨ ਜੀ ਦੋ ਹੋਏ ਹਨ। ਇਕ ਤਾਂ ਉਹ ਜਿਨ੍ਹਾਂ ਦੀ ਪ੍ਰੀਤੀ ਨਾਮਦੇਵ ਜੀ ਨਾਲ ਸੀ। ਇਹ ਭਗਤ ਵੀ ਮਹਾਂਰਾਸ਼ਟਰ ਦੇ ਸਨ। ਨਾਮਦੇਵ ਜੀ ਅਤੇ ਤ੍ਰਿਲੋਚਨ ਜੀ ਦੋਵੇਂ ਪੱਕੇ ਮਿੱਤਰ ਸਨ। ਜਿਨ੍ਹਾਂ ਦਾ ਜ਼ਿਕਰ ਨਾਮਦੇਵ ਜੀ ਦੀ ਬਾਣੀ ਵਿਚ ਵੀ ਆਉਂਦਾ ਹੈ:

ਨਾਮਾ ਮਾਇਆ ਮੋਹਿਆ ਕਹੈ ਤਿਲੋਚਨੁ ਮੀਤ ॥ *(ਪੰਨਾ ੧੩੭੫)*

ਦੂਜੇ ਤ੍ਰਿਲੋਚਨ ਭਗਤ ਦਾ ਵਰਣਨ ਧੰਨਾ ਜੀ ਦੀ ਸਾਖੀ ਵਿਚ ਕੀਤਾ ਗਿਆ ਹੈ।

ਪਰ, ਜੋ ਤ੍ਰਿਲੋਚਨ ਨਾਮਦੇਵ ਜੀ ਦੇ ਸਮਕਾਲੀ ਭਗਤ ਹਨ, ਉਨ੍ਹਾਂ ਦਾ ਭਾਈ ਗੁਰਦਾਸ ਜੀ ਨੇ ਸਾਥੀ ਹੋਣ ਦਾ ਜ਼ਿਕਰ ਕੀਤਾ ਹੈ। ਤੀਰਥ-ਯਾਤਰਾ ਅਤੇ ਗੁਰੂ-ਦੀਖਿਆ ਵੀ ਦੋਨਾਂ ਪ੍ਰੇਮੀ-ਭਗਤਾਂ ਇਕੱਠਿਆਂ ਪ੍ਰਾਪਤ ਕੀਤੀ।

ਾਈ ਗੁਰਦਾਸ ਜੀ ਆਪਣੀ ਰਚਨਾ ਵਿਚ ਅੰਕਿਤ ਕਰਦੇ ਹਨ :

ਦਰਸਨੁ ਦੇਖਣ ਨਾਮਦੇਵ ਭਲਕੇ ਉਠਿ ਤ੍ਰਿਲੋਚਨੁ ਆਵੈ ॥
ਭਗਤਿ ਕਰਨਿ ਮਿਲਿ ਦੁਇ ਜਣੇ ਨਾਮਦੇਉ ਹਰਿ ਚਲਿਤੁ ਸੁਣਾਵੈ ॥
ਮੇਰੀ ਭੀ ਕਰਿ ਬੇਨਤੀ ਦਰਸਨੁ ਦੇਖਾਂ ਜੇ ਤਿਸੁ ਭਾਵੈ ॥
ਠਾਕੁਰ ਜੀ ਨੋ ਪੁਛਿਓਸੁ ਦਰਸਨੁ ਕਿਵੈ ਤ੍ਰਿਲੋਚਨੁ ਪਾਵੈ ॥
ਹਸਿ ਕੈ ਠਾਕੁਰ ਬੋਲਿਆ ਨਾਮਦੇਉ ਨੋ ਕਹਿ ਸਮਝਾਵੈ ॥
ਹਥਿ ਨ ਆਵੈ ਭੇਟੁ ਸੋ ਤੁਸਿ ਤ੍ਰਿਲੋਚਨ ਮੈ ਮੁਹਿ ਲਾਵੈ ॥
ਹਉ ਅਧੀਨੁ ਹਾਂ ਭਗਤ ਦੇ ਪਹੁੰਚਿ ਨ ਹੰਘਾਂ ਭਗਤੀ ਦਾਵੈ ॥
ਇਹੋ ਵਿਚੋਲਾ ਆਨਿ ਮਿਲਾਵੈ ॥ *(ਵਾਰ ੧੦, ਪਉੜੀ ੧੨)*

## ਤ੍ਰਿਲੋਚਨ ਗੁਰ ਮਿਲਿ ਭਈ ਸਿਧਿ

੍ਰਲੋਚਨ ਜੀ ਜ਼ਿਲ੍ਹਾ ਸ਼ੋਲ੍ਹਾਪੁਰ ਦੇ ਪਿੰਡ ਪੰਧਾਰ ਪੁਰ ਦੇ ਸਨ। ਆਪ ਮੁੱਢੋਂ ਹੀ ਸੰਤ-ਸੇਵੀ ਤੇ ਭਗਤੀ-ਾਲੇ ਸਨ। ਭਗਤ ਵਾਹਿਗੁਰੂ ਜੀ ਦੀ ਰਜ਼ਾ ਦੇ ਸ਼ਾਕਰ ਹੋ ਕੇ ਰਹਿੰਦੇ ਹਨ ਤੇ ਉਹ ਕਿਸੇ ਗੱਲ 'ਤੇ ਾਹੀਂ ਸਨ, ਪਰ ਆਪ ਜੀ ਦੀ ਇਸਤ੍ਰੀ ਦੇ ਖ਼ਿਆਲ ਵਿਚ ਭਗਤੀ-ਭਾਵ ਨਹੀਂ ਸੀ ਤੇ ਉਹ ਭਗਤ ਲ ਕਈ ਵਾਰ ਇਸ ਗੱਲ 'ਤੇ ਬੜਾ ਖਿੱਝਦੀ ਕਿ ਦਸੋ ਜੀ! ਤੁਹਾਡੀ ਭਗਤੀ ਕੀ ਕਹਿੰਦੀ ਹੈ, ਜੇ ਦੀ ਭਗਵਾਨ ਸੁਣਦਾ ਹੀ ਨਹੀਂ।

ਹੇ ਭਾਗਵਾਨ! ਉਹ ਤਾਂ ਸੁਣਦਾ ਹੈ, ਪਰ ਸਾਨੂੰ ਹੀ ਯਕੀਨ ਨਹੀਂ।"

ਸੁਣੋ ਜੀ! ਯਕੀਨ ਕਿਵੇਂ ਆਵੇ ? ਸਾਰੀ ਉਮਰ ਗੁਜ਼ਰ ਚੱਲੀ ਹੈ, ਰੋਜ਼ ਹੀ ਰੱਬ ਅੱਗੇ ਪ੍ਰਾਰਥਨਾ ਕਰਦੇ ਾਨੂੰ ਵੀ ਆਖਦੀ ਹਾਂ, ਪਰ ਤੁਸੀਂ ਤਾਂ ਪਰਵਾਹ ਹੀ ਨਹੀਂ ਕਰਦੇ ? ਇਸੇ ਵਾਸਤੇ ਤਾਂ ਭਗਵਾਨ ਸਾਨੂੰ ਨਹੀਂ ਦੇਂਦਾ ਕਿ ਤੁਹਾਨੂੰ ਪਰਵਾਹ ਹੀ ਨਹੀਂ।"

ਹੇ ਭਾਗਵਾਨ! ਭਗਵਾਨ ਤਾਂ ਸਭ ਨੂੰ ਦਿੰਦਾ ਹੈ, ਪਰ ਜੇ ਭਾਗਾਂ ਵਿਚ ਹੀ ਨਾ ਹੋਵੇ ਤਾਂ ਉਹ ਕਿਥੋਂ ਦੇਵੇ ?"

ਸੁਣੋ ਜੀ! ਭਾਗ ਭਾਗ ਕੀ ਕਰਦੇ ਰਹਿੰਦੇ ਹੋ, ਭਾਗ ਵੀ ਤਾਂ ਉਸੇ ਨੇ ਹੀ ਬਣਾਏ ਹਨ।"

ਪਰ ਠੀਕ ਹੈ, ਭਾਗ ਤਾਂ ਉਹੋ ਹੀ ਬਣਾਉਂਦਾ ਹੈ, ਪਰ ਬਣਾਉਂਦਾ ਕਰਮਾਂ ਅਨੁਸਾਰ ਹੈ। ਜੇ ਅਸਾਂ ੍ਰਾਪਤੀ ਵਾਲੇ ਕਰਮ ਹੀ ਨਹੀਂ ਕੀਤੇ ਤਾਂ ਸਾਨੂੰ ਕਿਵੇਂ ਦੇ ਦੇਵੇ।"

ਮ-ਕਾਰ ਤਾਂ ਘਰ ਵਿਚ ਬਹੁਤ ਜ਼ਿਆਦਾ ਰਹਿੰਦਾ ਸੀ, ਆਖ਼ਰ ਭਗਤ ਜੀ ਤੇ ਉਨ੍ਹਾਂ ਦੀ ਪਤਨੀ ਨੇ ਕਲਪ ਕੀਤਾ ਕਿ ਜੇਕਰ ਇਕ ਨੌਕਰ ਰੱਖ ਲਈਏ ਤਾਂ ਆਏ ਗਏ ਸੰਤਾਂ ਦੀ ਸੇਵਾ ਵਿਚ ਸੌਖ ਹੋ ਜਾਵੇਗੀ। ਰ, ਇਹੋ ਜਿਹੀਆਂ ਗੱਲਾਂ ਹੋ ਹੀ ਰਹੀਆਂ ਸਨ ਕਿ ਬਾਹਰ ਬੂਹੇ ਅੱਗੇ ਬੜੀ ਸੁੰਦਰ ਸ਼ਕਲ ਵਾਲਾ ਤੇ ਲੜਕਾ ਆਣ ਖਲੋਤਾ ਪਰ ਉਸਦੇ ਕੱਪੜੇ ਫਟੇ, ਪੁਰਾਣੇ ਤੇ ਮੈਲੇ ਸਨ। ਲੜਕੇ ਨੂੰ ਵੇਖ ਕੇ ਇਸਤ੍ਰੀ ਾਂ ਭੁੱਲ ਗਈਆਂ ਤੇ ਇਕਦਮ ਬਾਹਰ ਆ ਗਈ।

ਗਤਾਂ ਦਾ ਸੰਕਲਪ ਫੁਰਦਿਆਂ ਹੀ ਪ੍ਰਭੂ ਜੀ ਇਕ ਨੌਕਰ ਦਾ ਰੂਪ ਧਾਰ ਕੇ, ਗਲ ਵਿਚ ਪੱਲਾ ਪਾ ਾ 'ਤੇ ਕੱਪੜਾ ਬੰਨ੍ਹ ਕੇ, ਮੋਢੇ ਉਤੇ ਕੰਬਲੀ ਰੱਖ ਕੇ, ਹੱਥ ਵਿਚ ਡੰਡਾ ਫੜ ਕੇ ਤ੍ਰਿਲੋਚਨ ਜੀ ਦੇ ਘਰ ਗਏ।

ੜਕੇ ਦੇ ਰੂਪ ਵਿਚ ਭਗਵਾਨ ਨੇ ਕਿਹਾ, "ਮੈਂ ਕਿਤੇ ਠਹਿਰਨਾ ਹੈ, ਮੈਂ ਅਨਾਥ ਹਾਂ।"

ਗਤ ਤ੍ਰਿਲੋਚਨ ਜੀ ਦੀ ਪਤਨੀ ਨੇ ਪੁੱਛਿਆ, "ਤੇਰਾ ਮਾਂ-ਪਿਉ ਕਿਥੇ ਹੈ ?"

"ਪਤਾ ਨਹੀਂ ਕਿਥੇ ਗਏ, ਮੈਨੂੰ ਛੱਡ ਗਏ ਹਨ, ਮੈਂ ਤਾਂ ਸੰਤਾਂ ਮਹਾਤਮਾ ਦਾ ਸੀਤ ਪ੍ਰਸ਼ਾਦ ਛਕ ਕੇ ਹੀ ਪਲਿਆ ਹਾਂ, ਇਸੇ ਲਈ ਮੈਂ ਚੌਹਾਂ ਵਰਨਾਂ ਦੀ ਗੋਤ ਤੋਂ ਜਾਣੂ ਹਾਂ। ਮਹਾਤਮਾ ਦੇ ਘਰ ਹੀ ਰਹਿੰਦਾ ਹਾਂ, ਉਨ੍ਹਾਂ ਦੀ ਸੇਵਾ ਕਰਦਾ ਹਾਂ, ਪਰ ਮੈਨੂੰ ਭੁੱਖ ਬਹੁਤ ਲਗਦੀ ਹੈ, ਮੇਰੇ ਸਰੀਰ ਵਿਚ ਆਲਸ ਨਹੀਂ ਆਉਂਦੀ। ਮੈਂ ਸਭ ਕੰਮ-ਕਾਰ ਕਰ ਲੈਂਦਾ ਹਾਂ ਤੇ ਸੰਤੋਖ ਰੱਖਦਾ ਹਾਂ। ਮਿੱਸਾ, ਬਾਸੀ, ਭੋਜਨ ਖਾ ਲੈਂਦਾ ਹਾਂ, ਬਿਨਾਂ ਤਨਖ਼ਾਹ ਦੇ ਨੌਕਰੀ ਕਰਦਾ ਹਾਂ, ਮੇਰਾ ਨਾਮ ਅੰਤਰਜਾਮੀ ਹੈ, ਪਰ ਜਦੋਂ ਕਿਸੇ ਦਾ ਮਨ ਮੈਲਾ ਵੇਖਦਾ ਹਾਂ ਤਾਂ ਉਥੋਂ ਚਲਾ ਜਾਂਦਾ ਹਾਂ।"

ਤ੍ਰਿਲੋਚਨ ਦੀ ਇਸਤ੍ਰੀ ਇਸ ਰਾਹ ਜਾਂਦੇ ਬਾਲਕ 'ਤੇ ਮੋਹੀ ਗਈ।

ਫੇਰ ਕਹਿਣ ਲੱਗੀ, "ਬਾਲਕ! ਤੂੰ ਇਹ ਦੱਸ, ਸਾਡੇ ਘਰ ਰਹੇਂਗਾ।"

"ਹਾਂ, ਰਹਾਂਗਾ। ਤੁਹਾਡੀ ਸੇਵਾ ਕਰਾਂਗਾ, ਜੋ ਕਹੋਗੇ ਕਰਾਂਗਾ। ਪਰ ਇਕ ਗੱਲ ਹੈ ਕਿ ਬਸ, ਜੇ ਮੇਰੀ ਨਿੰਦਿਆ ਕਰੋਗੇ ਤਾਂ ਮੈਂ ਫਿਰ ਕਦੇ ਵੀ ਨਹੀਂ ਰਹਾਂਗਾ।"

"ਪੁੱਤਰ! ਕਦੇ ਨਹੀਂ ਕਰਾਂਗੀ, ਮੇਰੇ ਸੋਹਣੇ ਲਾਲ, ਮੈਂ ਧੰਨ ਭਾਗ ਸਮਝਾਂਗੀ ਜੇ ਤੂੰ ਮੈਨੂੰ ਮਾਤਾ ਕਹੇਂ, ਤੇ ਮੈਂ ਤੈਨੂੰ ਪੁੱਤਰ ਕਹਾਂ।"

"ਹਾਂ ਮਾਤਾ! ਤੂੰ ਮਾਤਾ ਤੇ ਮੈਂ ਤੇਰਾ ਪੁੱਤਰ ਹੋਇਆ।"

ਪਲਿਆ ਪਲੋਸਿਆ ਤ੍ਰਿਲੋਚਨ ਦੀ ਇਸਤ੍ਰੀ ਨੂੰ ਪੁੱਤਰ ਮਿਲ ਗਿਆ। ਭਗਤ ਜੀ ਕਹਿਣ ਲੱਗੇ, "ਲੈ ਹੋਰ ਕੁੱਝ ਮੰਗਦੀ ਉਹ ਵੀ ਅੱਜ ਤੈਨੂੰ ਮਿਲ ਜਾਣਾ ਸੀ, ਇਹ ਤਾਂ ਭਗਵਾਨ ਆਪ ਆ ਗਏ ਹਨ ਜਾਂ ਉਨ੍ਹਾਂ ਦਾ ਭੇਜਿਆ ਹੋਇਆ ਇਹ ਬਾਲਕ ਆ ਗਿਆ ਹੈ, ਪਰ ਵੇਖੀਂ, ਹੁਣ ਇਹ ਪੁੱਤਰ ਹੱਥੋਂ ਨਾ ਗਵਾ ਬਹੀਂ, ਕਿਤੇ ਨਿੰਦਿਆ ਨਾ ਕਰ ਬੈਠੀਂ।"

"ਨਹੀਂ ਜੀ, ਮੈਂ ਨਿੰਦਿਆ ਕਿਉਂ ਕਰਨੀ ਹੈ!"

ਉਸੇ ਵੇਲੇ ਬਾਲਕ ਨੂੰ ਖੜੇ ਸੁੰਦਰ ਨਵੇਂ ਕੱਪੜੇ ਪਵਾਏ ਤੇ ਇਕ ਵਾਰੀ ਤਾਂ ਪੁੱਤਰ ਦੀ ਦਾਤ ਨਾਲ ਨਿਹਾਲ ਹੋ ਗਈ ਤੇ ਪੁੱਤਰ ਵੀ ਐਸਾ, ਬੜਾ ਹੀ ਮਿੱਠ-ਬੋਲਾ ਕਿ ਉਸ ਦੀ ਹਰ ਗੱਲ ਦੇ ਉੱਤਰ ਵਿਚ 'ਹਾਂ ਜੀ!' ਕਹਿਣਾ ਇਤਨਾ ਰਸਦਾਇਕ ਸੀ ਕਿ ਮਨ ਵਿਚ ਖ਼ੁਸ਼ੀਆਂ ਦੀ ਝਰਨਾਟ ਛਿੜ ਜਾਂਦੀ ਸੀ।

ਇਵੇਂ ਕਾਫ਼ੀ ਸਮਾਂ ਲੰਘ ਗਿਆ। ਇਕ ਦਿਨ ਅਚਨਚੇਤ ਭਗਤ ਤ੍ਰਿਲੋਚਨ ਜੀ ਦੀ ਪਤਨੀ ਦੇ ਮਨ ਵਿਚ ਫੁਰਨਾ ਫੁਰਿਆ ਕਿ ਅੱਜ ਨੌਕਰ ਨੂੰ ਰਜਾਉਣਾ ਹੈ। ਉਸਨੇ ਇਸ ਸੰਕਲਪ ਨਾਲ ਕਾਫ਼ੀ ਅੰਨ ਪਕਾ ਲਿਆ, ਨੌਕਰ ਸਾਰਾ ਹੀ ਖਾਈ ਗਿਆ। ਉਹ ਭੋਲੀ ਨਹੀਂ ਸੀ ਜਾਣਦੀ ਕਿ ਭਗਵਾਨ ਜੀ ਨੂੰ ਸੰਸਾਰ ਦਾ ਸਭ ਪਦਾਰਥ ਖੁਆ ਕੇ ਵੀ ਤ੍ਰਿਪਤ ਨਹੀਂ ਕੀਤਾ ਜਾ ਸਕਦਾ, ਭਗਵਾਨ ਜੀ ਦਾ ਅੰਤ ਲੈਣਾ ਔਖਾ ਹੈ। ਸਭ ਦੇਵਤੇ ਨੇਤ ਨੇਤ ਹੀ ਕਰਦੇ ਹਨ। ਭਗਤ ਜੀ ਦੇ ਘਰ ਤਾਂ ਪ੍ਰੇਮਾ ਭਗਤੀ ਦੇ ਬੰਧਨ ਵਿਚ ਬੱਝੇ ਪ੍ਰਭੂ ਜੀ ਨੌਕਰ ਬਣ ਕੇ ਆਏ ਸਨ। ਕ੍ਰੋੜਾਂ ਦੇਵਤੇ ਪ੍ਰਭੂ ਜੀ ਦੇ ਸਨਮੁਖ ਹੱਥ ਜੋੜ ਕੇ ਖੜ੍ਹੇ ਰਹਿੰਦੇ ਹਨ।

ਭਗਵਾਨ ਜੀ ਨੂੰ ਭੋਜਨ ਛਕਾ ਕੇ ਬਿਨਾਂ ਰਜਾਇਆਂ ਹਾਰ ਕੇ ਘਰ ਛੱਡ ਕੇ ਆਪ ਇਕ ਗੁਆਂਢਣ ਦੇ ਅਟੇਰਨ ਆਦਿ ਲੈ ਕੇ ਚਲੀ ਗਈ। ਜਦ ਗੁਆਂਢਣ ਨੇ ਤ੍ਰਿਲੋਚਨ ਜੀ ਦੀ ਪਤਨੀ ਤੋਂ ਪੁੱਛਿਆ ਕਿ ਤੂੰ ਅੱਜ ਕਿਥੇ ਰਹੀ? ਤਦ ਤ੍ਰਿਲੋਚਨ ਜੀ ਦੀ ਪਤਨੀ ਨੇ ਆਖ ਦਿੱਤਾ ਕਿ ਇਹ ਨੌਕਰ ਢਟੀ ਦਾ ਭੁੱਖਾ ਪਤਾ ਨਹੀਂ ਕਿਥੋਂ ਆ ਗਿਆ ਹੈ, ਸਾਰਾ ਅੰਨ ਪਾ ਕੇ ਵੀ ਨਹੀਂ ਰੱਜਿਆ। ਮੈਂ ਤਾਂ ਬੜੀ ਹੈਰਾਨ ਹਾਂ, ਪਤਾ ਨਹੀਂ ਮੁੰਡਾ ਕੀ ਹੈ, ਕੋਈ ਜਾਦੂਗਰ ਹੈ, ਕਿਸੇ ਗੱਲੋਂ ਅੱਕਦਾ ਥੱਕਦਾ ਹੈ ਹੀ ਨਹੀਂ, ਮੈਂ ਤਾਂ ਇਸਦੀ ਕੋਈ ਗੱਲ ਵੀ ਬੱਚਿਆਂ ਵਾਲੀ ਨਹੀਂ ਵੇਖੀ। ਭੁੱਖੇ ਨੂੰ ਰੋਟੀ ਹਜ਼ਮ ਨਾ ਹੋਣ ਵਾਲੀ ਗੱਲ ਹੋਈ, ਗੱਲ ਕਰਨ ਦੀ ਹੀ ਦੇਰ ਸੀ ਕਿ ਮੁੰਡਾ ਘਰ ਤੋਂ ਗ਼ੈਬ ਹੋ ਗਿਆ, ਭਾਵ ਅੰਤਰਜਾਮੀ ਜੀ ਚੁੱਪ-ਚੁਪੀਤੇ ਹੀ ਅਲੋਪ ਹੋ ਗਏ।

ਜਦੋਂ ਗੁਆਂਢਣ ਪਾਸੋਂ ਉੱਠ ਕੇ ਭਗਤ ਜੀ ਦੀ ਪਤਨੀ ਘਰ ਆਈ ਤਾਂ ਹੈਰਾਨ ਹੋਈ ਕਿ ਘਰ ਦੇ ਬੂਹੇ ਖੁੱਲ੍ਹੇ ਪਏ ਹਨ, ਪਰ ਟਹਿਲੂਆ, ਅੰਤਰਜਾਮੀ ਘਰ ਨਹੀਂ ਹੈ। ਅੰਦਰ-ਬਾਹਰ ਭਾਲ ਕੀਤੀ, ਆਵਾਜ਼ਾਂ ਮਾਰੀਆਂ, ਪਰ ਅੰਤਰਜਾਮੀ ਜੀ ਨਾ ਲੱਭੇ, ਪਰ ਉਹ ਕਿਥੋਂ ਲੱਭੇ ? ਉਹ ਤਾਂ ਜਾ ਚੁੱਕਾ ਸੀ।

ਜਦੋਂ ਤ੍ਰਿਲੋਚਨ ਜੀ ਘਰ ਆਏ ਤਦ ਉਸਨੂੰ ਨੌਕਰ ਦੇ ਚਲੇ ਜਾਣ ਬਾਬਤ ਦੱਸਿਆ, ਫਿਰ ਰੱਬ ਦੀ ਨਿੰਦਿਆ ਕਰਨ ਲੱਗੀ ਅਤੇ ਜ਼ਾਰੋ-ਜ਼ਾਰ ਰੋਣ ਲੱਗੀ।

ਤਦ ਤ੍ਰਿਲੋਚਨ ਜੀ ਨੇ ਆਖਿਆ, "ਹੇ ਅਭਾਗਣ! ਤੂੰ ਜ਼ਰੂਰ ਹੀ ਅੰਤਰਜਾਮੀ ਨੌਕਰ ਦੀ ਨਿੰਦਿਆ ਕੀਤੀ ਹੋਣੀ ਹੈ, ਇਸੇ ਕਰਕੇ ਹੀ ਉਹ ਚਲੇ ਗਿਆ।" ਹੁਣ ਭਗਤ ਜੀ ਆਪਣੀ ਪਤਨੀ ਨੂੰ ਕਰਮਾਂ ਸਬੰਧੀ ਪੁਰਾਤਨ ਜੁਗਾਂ ਵਿਚ ਵਾਪਰੀਆਂ ਹੋਈਆਂ ਘਟਨਾਵਾਂ ਦਾ ਹਵਾਲਾ ਦੇ ਕੇ ਸ਼ਬਦ ਦੁਆਰਾ ਤੱਤ-ਗਿਆਨ ਸਮਝਾਉਂਦੇ ਹਨ ਕਿ ਭੋਲੀਏ! ਹਰੀ ਨੂੰ ਕਿਉਂ ਦੋਸ਼ ਦੇਂਦੀ ਹੈਂ ? ਪਾਪ-ਪੁੰਨ, ਮੰਦਾ-ਚੰਗਾ ਭਾਗ, ਦੁਖ-ਸੁਖ ਇਹ ਤਾਂ ਤੇਰੇ ਆਪਣੇ ਕੀਤੇ ਕਰਮਾਂ ਦਾ ਹੀ ਫਲ ਹੈ।

ਤ੍ਰਿਲੋਚਨ ਭਗਤ ਜੀ ਸ਼ਬਦ ਦੁਆਰਾ ਉਪਦੇਸ਼ ਕਰਦੇ ਹਨ ਕਿ ਹੇ ਭੋਲੀਏ! ਜਿਵੇਂ ਪੁਰਾਤਨ ਹੋ ਗੁਜ਼ਰੇ ਰਿਖੀਆਂ-ਮੁਨੀਆਂ ਨੂੰ ਆਪਣੇ ਕੀਤੇ ਕਰਮਾਂ ਦਾ ਫਲ ਅਵੱਸ਼ ਹੀ ਭੋਗਣਾ ਪਿਆ ਹੈ, ਇਸੇ ਤਰ੍ਹਾਂ ਤੈਨੂੰ ਭੀ ਉਸ ਪ੍ਰਭੂ ਦੇ ਸਰੂਪ ਬਾਲਕ ਦੀ ਨਿੰਦਿਆ ਦਾ ਫਲ ਭੁਗਤਣਾ ਪਿਆ ਹੈ, ਜਿਵੇਂ ਕਿ :

> ਨਾਰਾਇਣ ਨਿੰਦਸਿ ਕਾਇ ਭੂਲੀ ਗਵਾਰੀ ॥
> ਦੁਕ੍ਰਿਤੁ ਸੁਕ੍ਰਿਤੁ ਥਾਰੋ ਕਰਮੁ ਰੀ ॥੧॥ ਰਹਾਉ ॥...
> ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ,
> ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥
> ਬਦਤਿ ਤ੍ਰਿਲੋਚਨ ਰਾਮ ਜੀ ॥੬॥੧॥ (ਪੰਨਾ ੬੯੫)

## ਗੌਤਮ ਰਿਖੀ ਦਾ ਸਰਾਪ

ਵੇਖ! ਜੋ "ਸੰਕਰ ਮਸਤਕਿ ਬਸਤਾ", ਭਾਵ ਸ਼ਿਵਜੀ ਦੇ ਮੱਥੇ ਵਿਚ ਵੱਸਣ ਵਾਲਾ ਚੰਦਰਮਾ ਹੈ, ਉਹ ਨਿਤ ਸੁਰਸਰੀ (ਗੰਗਾ) ਵਿਚ ਇਸ਼ਨਾਨ ਕਰਦਾ ਹੈ, ਕਿਉਂਕਿ ਗੰਗਾ ਵੀ ਸ਼ਿਵਜੀ ਦੀਆਂ ਜਟਾਂ ਵਿਚੋਂ ਵਗਦੀ ਹੈ, ਉਸ ਚੰਦਰਮਾ ਦੀ ਕੁੱਲ ਵਿਚ (ਕੁੱਲ ਜਨ ਮਧੇ) ਭਾਵੇਂ ਸਾਰੰਗਪਾਨ (ਵਿਸ਼ਨੂੰ ਜੀ) ਵੀ ਆ ਮਿਲੇ ਭਾਵ ਚੰਦਰਬੰਸੀ ਖ਼ਾਨਦਾਨ ਵਿਚ ਕ੍ਰਿਸ਼ਨ ਜੀ ਮਹਾਰਾਜ ਵਿਸ਼ਨੂੰ ਦਾ ਅਵਤਾਰ ਬਣ ਕੇ ਪ੍ਰਗਟ ਹੋਏ, ਫਿਰ ਵੀ ਕੀਤੇ ਕਰਮਾਂ ਕਰਕੇ ਚੰਦਰਮਾ ਦਾ ਕਲੰਕ (ਚੰਨ ਵਿਚ ਜੋ ਕਾਲਾ ਦਾਗ ਦਿਸਦਾ ਹੈ) ਨਾ ਮਿਟਿਆ।

ਦੇਵਤਿਆਂ ਦੇ ਰਾਜੇ ਇੰਦਰ ਨੇ ਗੌਤਮ ਰਿਖੀ ਦੇ ਤਪ ਦਾ ਅਸਰ ਘਟਾਉਣ ਲਈ, ਉਸਦੀ ਪਤੀਬ੍ਰਤਾ ਇਸਤ੍ਰੀ ਅਹੱਲਿਆ ਦਾ ਸਤ ਭੰਗ ਕਰਨ ਹਿਤ ਚੰਦਰਮਾ ਨਾਲ ਸਾਜ਼ਸ਼ ਕੀਤੀ। ਚੰਦਰਮਾ ਅੱਧੀ ਰਾਤੀਂ ਚੜ੍ਹ ਪਿਆ। ਕੁੱਕੜ ਬਣ ਕੇ ਅੰਮ੍ਰਿਤ ਵੇਲੇ ਦੀ ਬਾਂਗ ਦੇਣ ਲੱਗ ਪਿਆ। ਗੌਤਮ ਰਿਖੀ ਨੇ ਅੰਮ੍ਰਿਤ ਵੇਲਾ ਜਾਣ ਕੇ ਪਰਨਾ ਚੁੱਕਿਆ ਤੇ ਇਸ਼ਨਾਨ ਲਈ ਗੰਗਾ ਨੂੰ ਤੁਰ ਪਿਆ। ਪਿੱਛੋਂ ਇੰਦਰ ਨੇ ਗੌਤਮ ਰਿਖੀ ਦਾ ਰੂਪ ਧਾਰ ਕੇ ਅਹੱਲਿਆ ਦਾ ਸਤ ਭੰਗ ਕੀਤਾ। ਉਧਰ ਦਰਿਆ 'ਤੇ ਪੁੱਜਣ 'ਤੇ ਗੰਗਾ ਨੇ ਆਵਾਜ਼ ਦਿੱਤੀ, "ਹੇ ਰਿਖੀ! ਤੇਰੇ ਘਰ ਚੋਰ ਲੱਗੇ ਹੋਏ ਹਨ।" ਰਿਖੀ ਘਰ ਵਾਪਸ ਆਏ, ਤਾਂ ਇੰਦਰ ਨੱਸ ਗਿਆ। ਤਦ ਉਨ੍ਹਾਂ ਨੇ ਚੰਦਰਮਾ ਦੇ ਮੂੰਹ 'ਤੇ ਗਿੱਲਾ ਪਰਨਾ ਮਾਰਿਆ ਜਿਸ ਨਾਲ ਉਸਦੇ ਸੋਹਣੇ ਮੂੰਹ 'ਤੇ ਸਦਾ ਲਈ ਕਲੰਕ ਪੈ ਗਿਆ। ਇੰਦਰ ਦੇ ਸਰੀਰ ਨੂੰ ਸਹਸ-ਭਗਾਂ ਦਾ ਸਰਾਪ ਦਿੱਤਾ ਤੇ ਅਹੱਲਿਆ ਨੂੰ ਪੱਥਰ ਦੀ ਸਿਲਾ ਬਣਾ ਦਿੱਤਾ। ਉਸ ਮੰਦੇ ਕਰਮਾਂ ਦਾ ਸਿੱਟਾ ਚੰਦਰਮਾ ਨੂੰ ਹੁਣ ਤੱਕ ਭੋਗਣਾ ਪੈ ਰਿਹਾ ਹੈ।

## ਅਰੁਣ ਤੇ ਗਰੁੜ

ਅਰੁਣ ਤੇ ਗਰੁੜ ਦੀ ਜਨਮ ਕਥਾ ਇਸ ਤਰ੍ਹਾਂ ਹੈ ਕਿ ਬ੍ਰਹਮਾ ਦੇ ਪੁੱਤਰ ਕਸ਼ਪ ਦੀਆਂ ਦੋ ਪਤਨੀਆਂ ਕਦਰੂ ਤੇ ਵਿਨਤਾ ਨਾਮੀ ਸਨ। ਕਦਰੂ ਨੇ ਹਜ਼ਾਰ ਬੱਚਿਆਂ ਦੀ ਇੱਛਾ ਪ੍ਰਗਟ ਕੀਤੀ ਤੇ ਵਿਨਤਾ ਨੇ ਦੋ ਦੀ। ਕਦਰੂ ਨੇ ਵਿਨਤਾ ਨੂੰ ਕੈਦ ਕਰ ਲਿਆ ਉਸਨੇ ਪਤੀ ਨੂੰ ਧਿਆਇਆ। ਤਦ ਕਸ਼ਪ ਨੇ ਵਿਨਤਾ ਨੂੰ ਦੋ ਅੰਡੇ ਦਿੱਤੇ ਤੇ ਕਿਹਾ ਕਿ ਹਜ਼ਾਰ ਬਰਸ ਬਾਅਦ ਇਨ੍ਹਾਂ ਨੂੰ ਤੋੜੀਂ ਤਾਂ ਦੋ ਬੀਰ ਬੱਚੇ ਪੈਦਾ ਹੋਣਗੇ ਜੋ ਕਦਰੂ ਦੇ ਬੱਚਿਆਂ 'ਤੇ ਭਾਰੂ ਹੋਣਗੇ ਤੇ ਤੈਨੂੰ ਬੰਦੀ ਵਿਚੋਂ ਛੁਡਾਣਗੇ। ਪੰਜ ਸੌ ਬਰਸਾਂ ਪਿੱਛੋਂ ਕਦਰੂ ਦੇ ਅੰਡਿਆਂ ਵਿਚੋਂ ਹਜ਼ਾਰ ਸੱਪ ਪੈਦਾ ਹੋਏ, ਜਿਨ੍ਹਾਂ ਵਿਚ ਸ਼ੇਸ਼ਨਾਗ, ਕਾਲੀਨਾਗ, ਤਕਸ਼ਕ ਵੀ ਸਨ। ਵਿਨਤਾ ਨੂੰ ਹੁਣ ਉਡੀਕਣਾ ਔਖਾ ਹੋ ਗਿਆ, ਉਸਨੇ ਇਕ ਅੰਡਾ ਤੋੜ ਦਿੱਤਾ ਤਾਂ ਉਸ ਵਿਚੋਂ 'ਅਰੁਣ' ਜੰਮਿਆ ਜਿਸਦੇ ਪੈਰ ਨਹੀ ਬਣੇ ਸਨ ਤੇ ਉਹ ਪਿੰਗਲਾ ਸੀ। ਉਸਨੇ ਪਿਛਲੇ ਜਨਮ ਵਿਚ ਕਿਸੇ ਬੇਗੁਨਾਹ ਨਿੱਕੇ ਜਿਹੇ ਪੰਛੀ ਦੀਆਂ ਲੱਤਾਂ ਤੋੜ ਦਿੱਤੀਆਂ ਸਨ, ਜਿਸਦਾ ਕਰਮ ਫਲ ਉਸਨੂੰ ਭੁਗਤਣਾ ਪਿਆ। ਅਰੁਣ ਉੱਡ ਗਿਆ ਤੇ ਮਾਂ ਨੂੰ ਕਿਹਾ ਕਿ ਤੂੰ ਮੈਨੂੰ ਪਿੰਗਲਾ ਕੀਤਾ ਹੈ, ਤੂੰ ੫੦੦ ਸਾਲ ਹੋਰ ਬੰਦੀ ਵਿਚ ਰਹੁ। ਦੂਜਾ ਬੱਚਾ ਤੈਨੂੰ ਬੰਦੀ ਵਿਚੋਂ ਆਜ਼ਾਦ ਕਰਾਵੇਗਾ। ਅਰੁਣ ਮਹਾਂ-ਪਰਤਾਪੀ ਸੂਰਜ ਦੇਵਤਾ ਦਾ ਸਾਰਥੀ (ਰਥਵਾਨ) ਬਣਿਆ। ੫੦੦ ਸਾਲ ਗੁਜ਼ਾਰਨ ਪਿਛੋਂ ਦੂਜਾ ਅੰਡਾ ਤੋੜਨ 'ਤੇ 'ਗਰੁੜ' ਪੈਦਾ ਹੋਇਆ। ਗਰੁੜ ਵਿਸ਼ਨੂੰ ਭਗਵਾਨ ਦਾ ਵਾਹਣ ਬਣਿਆ ਤੇ ਸਵਰਗ ਵਿਚੋਂ ਅੰਮ੍ਰਿਤ ਲਿਆਇਆ। ਉਹ ਸੱਪਾਂ ਨਾਲ ਲੜਿਆ ਤੇ ਅੰਮ੍ਰਿਤ ਕਰਕੇ ਉਸ ਨੂੰ ਸੱਪਾਂ ਦੀ ਵਿਸ਼ ਨਹੀਂ ਚੜ੍ਹੀ ਅਤੇ ਉਸਨੇ ਸੱਪਾਂ ਦਾ ਨਾਸ ਕੀਤਾ। ਇਉਂ ਆਪਣੀ ਮਾਂ ਨੂੰ ਬੰਦੀ ਵਿਚੋਂ ਛੁਡਾਇਆ।

ਭਾਵ, ਸੰਸਾਰ ਦੀ ਰੌਸ਼ਨੀ ਦਾ ਮਾਲਕ ਸੂਰਜ ਹੈ, ਉਸ ਸੂਰਜ ਦਾ ਸਾਰਥੀ (ਰਥਵਾਨ) ਅਰੁਣ ਹੈ, ਜਿਸਦਾ ਸਕਾ ਭਰਾ ਗਰੁੜ ਵਿਸ਼ਨੂੰ ਜੀ ਦਾ ਵਾਹਨ ਹੈ, ਪਰ ਅਰੁਣ ਆਪਣੇ ਕਰਮਾਂ ਦੇ ਫਲਸਰੂਪ ਪਿੰਗਲਾ ਹੀ ਰਿਹਾ। ਏਨੇ ਵੱਡੇ ਦੇਵਤਿਆਂ ਦੇ ਸਬੰਧ ਵੀ ਉਸਦਾ ਪਿੰਗਲਾ-ਪਣ ਦੂਰ ਨਾ ਕਰ ਸਕੇ। ਇਸ ਲਈ ਤੂੰ ਸਮਝ ਲੈ ਕਿ ਕੀਤੇ ਕਰਮਾਂ ਦਾ ਫਲ ਜ਼ਰੂਰ ਭੋਗਣਾ ਪੈਂਦਾ ਹੈ।

## ਸ਼ਿਵਜੀ ਵੀ ਸਜ਼ਾ ਤੋਂ ਨਹੀਂ ਬਚੇ

ਪੁਰਾਣਾਂ ਵਿਚ ਲਿਖਿਆ ਹੈ ਕਿ ਬ੍ਰਹਮਾ ਨੇ ਸ੍ਰਿਸ਼ਟੀ ਪੈਦਾ ਕੀਤੀ ਤੇ ਇਸਨੂੰ ਬੜਾ ਹੰਕਾਰ ਹੋ ਗਿਆ। ਇਹ ਆਪਣੀ ਲੜਕੀ 'ਤੇ ਮੋਹਤ ਹੋ ਕੇ ਉਸ ਵੱਲ ਵੇਖਣ ਲੱਗ ਪਿਆ। ਉਹ ਉਪਰ ਨੂੰ ਉੱਡ ਚੱਲੀ ਤੇ ਬ੍ਰਹਮਾ ਜੀ ਨੇ ਪੰਜਵਾਂ ਸਿਰ ਉਪਰ ਵੱਲ ਲਾ ਲਿਆ। ਤਦ ਸ਼ਿਵਜੀ ਨੇ ਖੱਬੀ ਉਂਗਲੀ ਦੇ ਨਹੁੰ ਨਾਲ ਉਸਦਾ ਪੰਜਵਾਂ ਸਿਰ ਕੱਟ ਲਿਆ। ਇਸ ਕਰਮ ਦੇ ਫਲਸਰੂਪ ਸਿਰ (ਕਪਾਲ) ਉਨ੍ਹਾਂ ਦੇ ਹੱਥ ਨਾਲ ਚਿੰਬੜ ਗਿਆ। ਇਸ ਹੱਤਿਆ ਦੇ ਪਾਪ ਨੂੰ ਦੂਰ ਕਰਨ ਲਈ ਸ਼ਿਵਜੀ ਹਰ ਤੀਰਥ 'ਤੇ ਗਏ, ਪਰ ਸਿਰ ਹੱਥ ਨਾਲੋਂ ਨਾ ਲੱਥਾ ਅਖ਼ੀਰ ਕਾਸ਼ੀ ਦੇ ਕਪਾਲਮੋਚਨ-ਤੀਰਥ 'ਤੇ ਗਏ। ਉਥੋਂ ਵੀ ਇਹ ਸਿਰ ਹੱਥੋਂ ਨਾ ਲੱਥਾ। ਕਰਮਾਂ ਦਾ ਫਲ ਸ਼ਿਵਜੀ ਤੋਂ ਵੀ ਨਾ ਟਾਲਿਆ ਗਿਆ।

ਭਾਵ, ਅਨੇਕਾਂ ਪਾਪਾਂ ਦੇ ਨਾਸ ਕਰਨ ਵਾਲਾ ਤਿੰਨਾਂ ਲੋਕਾਂ ਦਾ ਮਾਲਕ ਸ਼ਿਵਜੀ, ਵੱਖਰੇ ਵੱਖਰੇ ਤੀਰਥਾਂ 'ਤੇ ਨ੍ਹੌਂਦਾ ਫਿਰਿਆ, ਪਰ ਉਸਨੇ ਵੀ ਪਾਰ ਨਾ ਪਾਇਆ, ਭਾਵ, ਕਰਮ-ਗਤੀ ਤੋਂ ਛੁਟਕਾਰਾ ਨਾ ਪਾਇਆ। ਬ੍ਰਹਮ-ਹੱਤਿਆ ਦੇ ਕਰਮ ਕਰਕੇ ਕਪਾਲ ਤੋਂ ਆਪਣੀ ਸ਼ਕਤੀ ਨਾਲ ਛੁਟ ਨਾ ਸਕਿਆ।

## ਸਮੁੰਦਰ ਨੂੰ ਸਜ਼ਾ

ਭਾਵੇਂ ਅੰਮ੍ਰਿਤ, ਚੰਨ, ਕਾਮਧੇਨ ਗਊ (ਸੁਰਗਾਂ ਦੀ ਗਾਂ ਜੋ ਸਭ ਕਾਮਨਾਵਾਂ ਪੂਰੀਆਂ ਕਰਦੀ ਹੈ), ਲੱਛਮੀ, ਕਲਪ ਬ੍ਰਿਛ (ਸੁਰਗਾਂ ਦਾ ਬ੍ਰਿਛ ਜੋ ਮੂੰਹ ਮੰਗੇ ਪਦਾਰਥ ਦੇਂਦਾ ਹੈ), ਸਿਖਰ ਘੋੜਾ ਅਤੇ ਚਤੁਰ ਧਨੰਤਰ ਵੈਦ, ਇਹ ਸਭ ਨਦੀਆਂ ਦੇ ਮਾਲਕ ਸਮੁੰਦਰ ਵਿਚੋਂ ਨਿਕਲੇ ਹਨ, ਪਰ ਏਨੇ ਰਤਨਾਂ ਦੇ ਪੈਦਾ ਕਰਨ ਵਾਲੇ ਸਮੁੰਦਰ ਦਾ ਆਪਣੇ ਕਰਮਾਂ ਕਰਕੇ ਸਹੇੜਿਆ ਖਾਰਾਪਣ ਉਸ ਤੋਂ ਦੂਰ ਨਾ ਹੋ ਸਕਿਆ।

ਪਰਾਣਕ ਕਥਾ ਹੈ ਕਿ ਸਮੁੰਦਰ ਦੇਵਤਾ ਹੰਕਾਰ ਕਰਕੇ ਅਗਸਤ ਮੁਨੀ ਦੇ ਬ੍ਰਹਮਭੋਜ ਉਪਰ ਨਾ ਗਿਆ। ਇਸ ਤੋਂ ਉਸ ਅਗਸਤ ਮੁਨੀ ਨੇ ਸਮੁੰਦਰ ਨੂੰ ਪੀ ਲਿਆ। ਜਦ ਸਮੁੰਦਰ ਦੇ ਜੀਵ ਤੜਫਣ ਲੱਗੇ ਤਦ ਅਗਸਤ ਮੁਨੀ ਨੇ ਪਿਸ਼ਾਬ ਰਾਹੀਂ ਸਮੁੰਦਰ ਨੂੰ ਬਾਹਰ ਕੱਢ ਦਿੱਤਾ। ਇਸ ਕਰਕੇ ਇਸਦਾ ਜਲ ਖਾਰਾ ਹੋ ਗਿਆ। ਪਰ ਬੜੇ ਯਤਨ ਕਰਨ 'ਤੇ ਵੀ ਸਮੁੰਦਰ ਆਪਣਾ ਖਾਰਾਪਨ ਨਹੀਂ ਹਟਾ ਸਕਿਆ।

## ਹਨੂੰਮਾਨ ਦੀ ਕਥਾ

ਕਥਾ ਆਉਂਦੀ ਹੈ ਕਿ ਭਾਵੇਂ ਹਨੂੰਮਾਨ ਨੇ ਲੰਕਾ ਦਾ ਕਿਲ੍ਹਾ ਸਾੜ ਦਿੱਤਾ ਤੇ ਰਾਵਣ ਦਾ ਬਾਗ਼ ਉਜਾੜ ਦਿੱਤਾ। ਜ਼ਖ਼ਮ ਨੂੰ ਫੌਰੀ ਤੌਰ 'ਤੇ ਆਰਾਮ ਦੇਣ ਵਾਲੀ ਸੰਜੀਵਨੀ (ਮਲਿ ਬਿਸਲ) ਬੂਟੀ ਲਿਆ ਕੇ ਸ੍ਰੀ ਰਾਮ ਚੰਦਰ ਜੀ ਨੂੰ ਪ੍ਰਸੰਨ ਕੀਤਾ, ਪਰ ਕਰਮਾਂ ਕਰਕੇ ਲੰਗੋਟੀ ਵਾਲਾ ਸਰਾਪ ਉਸ ਦਾ ਮਿਟ ਨਾ ਸਕਿਆ।

ਲਿਖਿਆ ਹੈ ਕਿ ਹਨੂੰਮਾਨ ਗੌਤਮ ਰਿਖੀ ਦੀ ਕੰਨਿਆ ਅੰਜਨੀ ਦੇ ਪੇਟ ਤੋਂ ਪਵਨ ਦੇਵਤਾ ਦੇ ਸੰਜੋਗ ਨਾਲ ਜੰਮਿਆ। ਇਸ ਲਈ ਇਹ ਬੜਾ ਮਹਾਂਬਲੀ ਸੀ। ਇਤਨਾ ਬਲੀ ਸੀ ਕਿ ਜੰਮਦਿਆਂ ਹੀ ਸੂਰਜ ਨੂੰ ਫਲ ਸਮਝ ਕੇ ਖਾਣ ਲਈ ਝਪਟਿਆ। ਤਦ ਇੰਦਰ ਨੇ ਸੂਰਜ ਦੀ ਰੱਖਿਆ ਲਈ ਬਜਰ ਮਾਰ ਕੇ ਇਸਨੂੰ ਜ਼ਮੀਨ 'ਤੇ ਸੁੱਟ ਦਿੱਤਾ ਤੇ ਇਸਦਾ ਜਬਾੜਾ (ਹਨੂ) ਵਿੰਗਾ (ਵੰਤਰ) ਹੋ ਗਿਆ। ਇਸ ਲਈ ਇਸਦਾ ਨਾਮ 'ਹਨੂੰਵੰਤਰ' ਪੈ ਗਿਆ।

ਇਕ ਵਾਰ ਹਨੂੰਮਾਨ ਨੇ ਪ੍ਰਸਿੱਧ ਸੰਤਾਂ ਰਿਖੀਆਂ ਨੂੰ ਲੁੱਟ ਲਿਆ ਤੇ ਉਨ੍ਹਾਂ ਪਾਸ ਬਿਨਾਂ ਜਾਂਘੀਏ (ਕਛੌਟੀ) ਕੁੱਝ ਨਾ ਛੱਡਿਆ। ਇਸ 'ਤੇ ਰਿਖੀਆਂ ਸਰਾਪ ਦਿੱਤਾ ਕਿ ਤੈਨੂੰ ਵੀ ਕਛੌਟੀ ਤੋਂ ਬਿਨਾਂ ਹੋਰ ਕੁੱਝ ਨਹੀਂ ਜੁੜੇਗਾ।

ਹਨੂੰਮਾਨ ਨੇ ਰਾਵਣ ਦੇ ਕਿਲ੍ਹੇ ਨੂੰ ਸਾੜ ਕੇ ਤੇ ਉਸਦੇ ਅਸ਼ੋਕ ਬਾਗ਼ ਨੂੰ ਉਜਾੜ ਕੇ ਮਹਾਰਾਜ ਰਾਮ ਚੰਦਰ ਜੀ ਨੂੰ ਸੀਤਾ ਦਾ ਪਤਾ ਦਿੱਤਾ ਤੇ ਬੜਾ ਖ਼ੁਸ਼ ਕੀਤਾ। ਫਿਰ ਲਛਮਣ ਦੇ ਮੂਰਛਤ ਹੋਣ ਸਮੇਂ ਹਨੂੰਮਾਨ ਦਰੋਣਾਗਿਰ ਪਰਬਤ ਨੂੰ ਚੁੱਕ ਕੇ ਲੈ ਆਇਆ ਤੇ ਉਸ ਦੀ ਬਿਸਲ ਬੂਟੀ ਨਾਲ ਲਛਮਣ ਰਾਜ਼ੀ ਹੋ ਗਿਆ। ਜਦ ਹਨੂੰਮਾਨ ਰਾਮ ਚੰਦਰ ਜੀ ਦੀ ਪ੍ਰਸੰਨਤਾ ਲੈਣ ਲਈ ਹਾਜ਼ਰ ਹੋਇਆ ਤਾਂ ਉਹ ਇਸ਼ਨਾਨ ਕਰ ਰਹੇ ਸਨ ਤੇ ਉਨ੍ਹਾਂ ਦੇ ਤੇੜ ਸਿਰਫ਼ ਕੱਛ ਹੀ ਸੀ ਜੋ ਉਨ੍ਹਾਂ ਨੇ ਹਨੂੰਮਾਨ ਨੂੰ ਬਖ਼ਸ਼ ਦਿੱਤੀ। ਹਨੂੰਮਾਨ ਨੇ ਉਸ ਦਿਨ ਤੋਂ ਕਛੌਟੀ ਆਪਣੇ ਤੇੜ ਰੱਖੀ। ਉਸਦੇ ਕਰਮਾਂ ਕਰਕੇ ਉਸਦੇ ਭਾਗਾਂ ਵਿਚ ਕੇਵਲ ਕਛੌਟੀ ਹੀ ਲਿਖੀ ਸੀ, ਜਿਸ ਕਰਕੇ ਸ੍ਰੀ ਰਾਮ ਚੰਦਰ ਦੀ ਅਤੀ ਪ੍ਰਸੰਨਤਾ ਦਾ ਪਾਤਰ ਹੋਣ 'ਤੇ ਵੀ ਉਹ ਉਸ ਸਰਾਪ ਤੋਂ ਛੁੱਟ ਨਾ ਸਕਿਆ।

ਇਸ ਲਈ ਹੇ ਮੇਰੀ ਘਰ-ਗੇਹਣਿ (ਘਰ-ਵਾਲੀਏ)! ਪੂਰਬਲੇ (ਪਿਛਲੇ) ਕੀਤੇ ਕਰਮ ਮਿਟ ਨਹੀਂ ਸਕਦੇ। ਸੋ ਮਨ ਵਿਚ ਕਰਮਾਂ ਦਾ ਹਠ ਨਾ ਕਰ, ਵਾਦ-ਵਿਵਾਦ ਵਿਚ ਪੈਣ ਦੀ ਥਾਂ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰ, ਜਿਸ 'ਤੇ ਪ੍ਰਭੂ ਜੀ ਮਿਹਰ ਕਰਨਗੇ ਤਾਂ ਸਾਨੂੰ ਕਰਮਾਂ ਦੇ ਗੇੜ ਤੋਂ ਛੁਟਕਾਰਾ ਪ੍ਰਾਪਤ ਹੋਵੇਗਾ। ਇਵੇਂ ਤ੍ਰਿਲੋਚਨ ਜੀ ਨੇ ਆਪਣੀ ਪਤਨੀ ਨੂੰ ਕਾਫ਼ੀ ਉਦਾਹਰਣਾਂ ਦੇ ਕੇ ਸਮਝਾਇਆ ਤਾਂ ਉਸਦੇ ਅੰਦਰ ਵੀ ਪ੍ਰਭੂ ਜੀ ਦੀ ਪ੍ਰੇਮ-ਭਾਵਨਾ ਉਤਪੰਨ ਹੋ ਗਈ। ਦੋਵੇਂ ਪ੍ਰੇਮੀ ਭਗਵਾਨ ਜੀ ਦੇ ਵਿਛੋੜੇ ਕਾਰਨ ਬੈਰਾਗ ਵਿਚ ਵਿਆਕੁਲ ਹੋਏ ਨੇਤਰਾਂ ਤੋਂ ਅੱਥਰੂ ਵਗਾਉਣ ਲੱਗ ਪਏ।

ਭਗਵਾਨ ਜੀ ਵਲੋਂ ਅਕਾਸ਼ਬਾਣੀ ਹੋਈ ਕਿ ਭਗਤ ਤ੍ਰਿਲੋਚਨ ਜੀ! ਜਦੋਂ ਤੁਸੀਂ ਦੁਬਾਰਾ ਕਦੀ ਨੌਕਰ ਦੀ ਲੋੜ ਮਹਿਸੂਸ ਕਰੋਗੇ ਤਾਂ ਮੈਂ ਹਾਜ਼ਰ ਹੋ ਜਾਵਾਂਗਾ। ਮੈਂ ਤਾਂ ਪ੍ਰੇਮਾ-ਭਗਤੀ ਦਾ ਖਿਚਿਆ ਭਗਤਾਂ ਦੇ ਘਰ ਆਪ ਹੀ ਚਲਾ ਜਾਂਦਾ ਹਾਂ। ਮੈਨੂੰ ਪੈਸਿਆਂ ਅਤੇ ਹੋਰ ਪਦਾਰਥਾਂ ਦੀ ਇੱਛਿਆ ਨਹੀਂ। ਭਗਤ ਤ੍ਰਿਲੋਚਨ ਜੀ ਨੇ ਆਪਣੀ ਪਤਨੀ ਨੂੰ ਅਕਾਸ਼ਬਾਣੀ ਰਾਹੀਂ ਪ੍ਰਾਪਤ ਹੋਇਆ ਭਗਵਾਨ ਜੀ ਦਾ ਹੁਕਮ ਦੱਸਿਆ, ਤਦ ਉਹ ਹੋਰ ਵੀ ਬਿਹਬਲ ਹੋ ਗਈ ਅਤੇ ਪਛਤਾਵਾ ਕਰਨ ਲੱਗੀ, "ਹੇ ਭਗਵਾਨ ਜੀ! ਅਸੀਂ ਤਹਾਨੂੰ ਨੌਕਰ ਹੀ ਸਮਝਦੇ ਰਹੇ। ਅਸੀਂ ਆਪ ਜੀ ਦੀ ਪ੍ਰੇਮਾ-ਭਗਤੀ ਦਾ ਰਸ ਨਹੀਂ ਮਾਣ ਸਕੇ। ਭਗਵਾਨ ਜੀ ਜੇ ਕਦੀ ਤੁਸੀਂ ਲੰਗਰ ਛਕਦੇ ਸਮੇਂ ਕਦੀ ਕਦਾਈਂ ਨਾਂਹ ਕਰ ਦਿਆ ਕਰਦੇ ਤਾਂ ਸਾਨੂੰ ਆਪ ਜੀ ਦਾ ਕਦੀ ਵਿਛੋੜਾ ਹੀ ਨਾ ਵਿਆਪਦਾ।" ਭਗਵਾਨ ਜੀ ਨੇ ਧੀਰਜ ਨਾਲ ਫਿਰ ਅਕਾਸ਼ਬਾਣੀ ਦੇ ਰੂਪ ਵਿਚ ਫ਼ਰਮਾਇਆ, "ਮੈਂ ਭਗਤਾਂ ਦਾ ਰਿਣੀ ਹਾਂ, ਆਪ ਜੀ ਦਾ ਰਿਣ ਵੀ ਮੇਰੇ ਸਿਰ ਹੈ, ਮੈਂ ਭਗਤਾਂ ਦਾ ਪ੍ਰੇਮ ਨਾਲ ਦਿੱਤਾ ਭੋਜਨ ਛੱਡ ਨਹੀਂ ਸਕਦਾ, ਮੈਂ ਤਾਂ ਭਾਵਨਾ ਦਾ ਹੀ ਭੁੱਖਾ ਹਾਂ।" ਇਵੇਂ ਆਪਣੇ ਪਿਆਰੇ ਭਗਤਾਂ ਨੂੰ ਧੀਰਜ ਦਿੱਤਾ।

ਸੋ, ਕਦੀ ਭੁੱਲ ਕੇ ਵੀ ਭਗਵਾਨ ਜੀ ਅਤੇ ਉਸਦੇ ਪਿਆਰੇ ਭਗਤਾਂ ਦੀ ਨਿੰਦਾ ਨਹੀਂ ਕਰਨੀ, ਕਿਉਂਕਿ ਪ੍ਰੇਮਾ-ਭਗਤੀ ਕਰਦੇ ਰਹਿਣ ਨਾਲ ਹੀ ਸਾਰੇ ਸੁਖਾਂ ਦੀ ਪ੍ਰਾਪਤੀ ਹੋ ਸਕਦੀ ਹੈ।

## (੬) ਭਗਤ ਬੇਣੀ ਜੀ

ਬੇਣੀ ਕਉ ਗੁਰਿ ਕੀਓ ਪ੍ਰਗਾਸੁ॥ ਰੇ ਮਨ ਤੂ ਭੀ ਹੋਹਿ ਦਾਸੁ॥੫॥ *(ਪੰਨਾ ੧੧੯੨)*

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬੇਣੀ ਭਗਤ ਜੀ ਦੇ ਤਿੰਨ ਸ਼ਬਦ ਸ੍ਰੀ ਰਾਗ, ਰਾਮਕਲੀ ਤੇ ਪ੍ਰਭਾਤੀ ਰਾਗ ਵਿਚ ਦਰਜ ਹਨ।

ਭਗਤ ਬੇਣੀ ਜੀ ਦਾ ਜੀਵਨ ਵੇਰਵਾ ਘੱਟ ਹੀ ਮਿਲਦਾ ਹੈ। ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਜਿਹੜਾ ਸੰਖੇਪ ਰੂਪ ਵਿਚ ਹਵਾਲਾ ਮਿਲਦਾ ਹੈ, ਉਸ ਤੋਂ ਭਗਤ ਜੀ ਗ੍ਰਿਹਸਤੀ, ਇਕਾਂਤ ਵਿਚ ਭਜਨ ਕਰਨ ਵਾਲੇ, ਘਰ ਵਾਲੀ ਵਲੋਂ ਘਰ ਦਾ ਨਿਰਬਾਹ ਟੋਰਨ ਲਈ ਮਾਇਆ ਮੰਗਣੀ, ਆਖ਼ਰ ਭਗਵਾਨ ਜੀ ਨੇ ਬੇਣੀ ਰਾਜੇ ਦਾ ਰੂਪ ਧਾਰਨ ਕਰ ਕੇ ਘਰ ਧਨ ਪਦਾਰਥ ਨਾਲ ਭਰ ਦਿੱਤਾ ਅਤੇ ਆਰਥਕ ਸੰਕਟ ਦੂਰ ਕੀਤਾ। ਹੋ ਸਕਦਾ ਹੈ ਕਿ ਭਗਤ ਬੇਣੀ ਜੀ ਵੀ ਰਾਮਾਨੰਦ ਜੀ ਦੇ ਸਮਕਾਲੀ ਹੋਣ।

ਭਗਤ ਬੇਣੀ ਜੀ ਵਿਦਵਾਨ ਬ੍ਰਾਹਮਣ ਸਨ। ਉਹ ਲੋਕਾਂ ਦੇ ਘਰਾਂ ਵਿਚ ਜਾ ਕੇ ਵੇਦ ਸ਼ਾਸਤਰਾਂ ਦੀ ਕਥਾ ਕਰ ਕੇ ਸੁਣਾਇਆ ਕਰਦੇ ਸਨ। ਜੋ ਪਦਾਰਥ ਮਿਲ ਜਾਏ ਉਸ ਨਾਲ ਘਰ ਦਾ ਨਿਰਬਾਹ ਕਰਦੇ ਸਨ। ਇਕ ਦਿਨ ਅਚਾਨਕ ਇਕ ਮਹਾਤਮਾ ਮਿਲ ਪਏ। ਉਨ੍ਹਾਂ ਬੇਣੀ ਨੂੰ ਉਪਦੇਸ਼ ਦਿੱਤਾ ਕਿ ਹੇ ਭਲੇ ਪੁਰਖਾ! ਜਿਨ੍ਹਾਂ ਮਹਾਨ ਆਤਮਾ ਦੀ ਕਥਾ ਤੂੰ ਲੋਕਾਂ ਨੂੰ ਸੁਣਾਉਂਦਾ ਹੈਂ, ਆਪ ਵੀ ਭਗਤੀ ਕਰ ਕੇ ਤੂੰ ਉਨ੍ਹਾਂ ਵਰਗਾ ਜੀਵਨ ਬਣਾ, ਪ੍ਰਭੂ-ਭਗਤੀ ਬਿਨਾਂ ਕੋਈ ਵੀ ਕਰਮ ਸਫਲ ਨਹੀਂ ਹੁੰਦਾ।

ਦੱਸਦੇ ਹਨ ਕਿ ਭਗਤ ਬੇਣੀ ਜੀ ਦੇ ਮਨ 'ਤੇ ਸਭ ਤੋਂ ਪਹਿਲੇ ਇਕ ਮਰ ਚੁੱਕੇ ਪ੍ਰਾਣੀ ਦੀ ਮੌਤ ਦੇ ਸਦਮੇ ਨੇ ਏਨਾ ਅਸਰ ਕੀਤਾ ਕਿ ਆਪ ਦਾ ਮਨ ਸੰਸਾਰ ਤੋਂ ਉਦਾਸ ਹੋ ਗਿਆ। ਆਪ ਗ੍ਰਿਹਸਤੀ ਸਨ ਤੇ ਪੜ੍ਹੇ-ਲਿਖੇ ਵੀ ਸਨ। ਉਦਾਸੀਨਤਾ ਤੇ ਉਪਰਾਮਤਾ ਨੂੰ ਦੂਰ ਕਰਨ ਲਈ ਇਕ ਭਗਤ ਸਾਧੂ-ਜਨ ਦੀ ਚਰਨੀਂ ਜਾ ਲੱਗੇ ਤੇ ਬੇਨਤੀ ਕੀਤੀ ਕਿ ਦੱਸੋ ਜੀ ਕੀ ਕਰਾਂ? ਇਸ ਨਾਸਵੰਤ ਸੰਸਾਰ ਵਿਚ ਕੀ ਕਰੀਏ, ਜਿਸ ਨਾਲ ਮਨ ਸੁਖੀ ਤੇ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਵੇ।

ਭਗਤ ਬੇਣੀ ਜੀ ਦੇ ਜੀਵਨ ਬਾਰੇ ਭਾਈ ਗੁਰਦਾਸ ਜੀ ਨੇ ਕੁੱਝ ਕ ਵੇਰਵਾ ਵਾਰਾਂ ਵਿਚ ਇਸ ਤਰ੍ਹਾਂ ਦਿੱਤਾ ਹੈ:

ਗੁਰਮੁਖਿ ਬੇਣੀ ਭਗਤਿ ਕਰਿ ਜਾਇ ਇਕਾਂਤ ਬਹੈ ਲਿਵ ਲਾਵੈ॥
ਕਰਮ ਕਰੈ ਅਧਿਆਤਮੀ ਹੋਰਸੁ ਕਿਸੈ ਨ ਅਲਖੁ ਲਖਾਵੈ॥
ਘਰਿ ਆਇਆ ਜਾ ਪੁਛੀਐ ਰਾਜ ਦੁਆਰਿ ਗਇਆ ਆਲਾਵੈ॥
ਘਰਿ ਸਭ ਵਥੂ ਮੰਗੀਅਨਿ ਵਲ ਛਲੁ ਕਰਿ ਕੈ ਝਤ ਲੰਘਾਵੈ॥
ਵਡਾ ਸਾਂਗੁ ਵਰਤਦਾ ਓਹ ਇਕ ਮਨਿ ਪਰਮੇਸਰੁ ਧਿਆਵੈ॥
ਪੈਜ ਸਵਾਰੈ ਭਗਤ ਦੀ ਰਾਜਾ ਹੋਇ ਕੈ ਘਰਿ ਚਲਿ ਆਵੈ॥
ਦੇਇ ਦਿਲਾਸਾ ਤੁਸਿ ਕੈ ਅਣਗਣਤੀ ਖਰਚੀ ਪਹੁੰਚਾਵੈ॥
ਓਥਹੁ ਆਇਆ ਭਗਤਿ ਪਾਸਿ ਹੋਇ ਦਇਆਲੁ ਹੇਤੁ ਉਪਜਾਵੈ॥
ਭਗਤ ਜਨਾਂ ਜੈਕਾਰੁ ਕਰਾਵੈ॥

*(ਵਾਰ ੧੦, ਪਉੜੀ ੧੪)*

ਜੋ ਸੰਤ ਜੀ ਬੇਣੀ ਜੀ ਨੂੰ ਮਿਲੇ ਉਹ ਸਿਆਣੇ ਸਨ, ਉਨ੍ਹਾਂ ਨੇ ਕੁੱਝ ਉਕਤੀਆਂ-ਜੁਗਤੀਆਂ ਦੱਸੀਆਂ ਤੇ ਗੁਰ ਮੰਤ੍ਰ ਵੀ ਦਿੱਤਾ; ਪਰ ਨਾਲ ਹੀ ਕਿਹਾ ਕਿ ਇਹ ਸਭ ਕੁੱਝ ਇਕਾਂਤ ਵਿਚ ਕਰ। ਲੋਕਾਂ ਸਾਹਮਣੇ ਕਰਨ ਦਾ ਲਾਭ ਨਹੀਂ ਹੁੰਦਾ, ਨਾ ਹੀ ਮਨ ਵਿਚ ਇਕਾਗਰਤਾ ਆਉਂਦੀ ਹੈ।

ਭਗਤੀ ਲਗਨ ਤੋਂ ਬਿਨਾਂ ਨਹੀਂ ਲੱਗਦੀ ਤੇ ਜਦੋਂ ਲਗਨ ਦ੍ਰਿੜ੍ਹਤਾ ਵਾਲੀ ਹੋ ਜਾਏ ਤਾਂ ਫਿਰ ਬੇੜੇ ਪਾਰ ਹੋ ਜਾਂਦੇ ਹਨ। ਉਸ ਦਿਨ ਤੋਂ ਹੀ ਦ੍ਰਿੜ੍ਹ ਨਿਸ਼ਚੇ ਨਾਲ ਬੇਣੀ ਪ੍ਰਭੂ-ਭਗਤੀ ਕਰਨ ਲੱਗ ਪਿਆ। ਲੋਕਾਂ ਦੇ ਘਰਾਂ ਵਿਚ ਜਾ ਕੇ ਕਥਾ ਕਰਨ ਦੀ ਥਾਂ ਉਹ ਜੰਗਲ ਵਿਚ ਚਲੇ ਜਾਂਦੇ ਅਤੇ ਇਕਾਂਤ ਵਿਚ ਬੈਠੇ ਪ੍ਰਭੂ ਸਿਮਰਨ ਕਰਦੇ ਰਹਿੰਦੇ। ਪਰ ਇਹ ਗੱਲ ਬੇਣੀ ਜੀ ਨੇ ਆਪਣੇ ਪ੍ਰਵਾਰ ਨੂੰ ਪ੍ਰਗਟ ਨਹੀਂ ਕੀਤੀ। ਤ੍ਰਿਕਾਲਾਂ ਨੂੰ ਖਾਲੀ ਹੱਥ ਘਰ ਮੁੜ ਆਉਂਦੇ ਅਤੇ ਘਰ ਆ ਕੇ ਆਖ ਦੇਂਦੇ, "ਮੈਂ ਕਲ੍ਹ ਨੂੰ ਕੁੱਝ ਲਿਆਵਾਂਗਾ।" ਪਰ ਜਦੋਂ ਅਗਲਾ ਦਿਨ ਆਉਂਦਾ ਫਿਰ ਇਸੇ ਤਰ੍ਹਾਂ ਆਖ ਕੇ ਦਿਲਾਸਾ ਦਿੰਦੇ। ਇਵੇਂ ਵਲ-ਛਲ ਕਰ ਕੇ ਕਈ ਦਿਨ ਲੰਘ ਗਏ।

ਅੰਤ ਘਰ ਵਿਚੋਂ ਖਾਣ-ਪੀਣ ਦੀ ਸਭ ਸਮੱਗਰੀ ਖ਼ਤਮ ਹੋ ਗਈ। ਪਤਨੀ ਨੇ ਭਗਤ ਜੀ ਪਾਸ ਬੇਨਤੀ ਕੀਤੀ, "ਸੁਆਮੀ ਜੀ! ਇਵੇਂ ਘਰ ਦਾ ਗੁਜ਼ਾਰਾ ਨਹੀਂ ਚੱਲ ਸਕਦਾ। ਕਈ ਮਹੀਨੇ ਹੋ ਗਏ ਤੁਹਾਨੂੰ ਆਖਦਿਆ ਕਿ ਮੈਂ ਕਲ੍ਹ ਨੂੰ ਲਿਆਵਾਂਗਾ।" ਬੇਣੀ ਨੇ ਉੱਤਰ ਦਿੱਤਾ ਕਿ ਮੈਂ ਰਾਜਾ ਜੀ ਨੂੰ ਕਥਾ ਸੁਣਾ ਕੇ ਆਇਆ ਹਾਂ। ਉਹ ਆਖਦੇ ਹਨ ਕਿ ਛੇਤੀ ਹੀ ਸਭ ਸਮੱਗਰੀ ਪਹੁੰਚਾ ਦੇਵੇਗਾ।

ਇਵੇਂ ਟਾਲ-ਮਟੋਲ ਕਰ ਕੇ ਰਾਤ ਲੰਘਾ ਛੱਡਦੇ। ਸਵੇਰ ਹੁੰਦਿਆਂ ਰੋਜ਼ਾਨਾ ਨਿਤਨੇਮ ਵਾਂਙੂ ਜੰਗਲ ਵਿਚ ਜਾ ਕੇ ਪ੍ਰਭੂ-ਭਗਤੀ ਕਰਨ ਲੱਗ ਪੈਂਦੇ। ਹਰ ਰੋਜ਼ ਰਾਜਾ ਦੇ ਆਉਣ ਬਾਬਤ ਪੁੱਛਿਆ ਜਾਂਦਾ। ਭਗਤ ਜੀ ਇਹੋ ਉੱਤਰ ਦੇਂਦੇ ਕਿ ਉਹ ਰਾਜਿਆਂ ਦੇ ਵੀ ਮਹਾਨ ਰਾਜੇ ਹਨ, ਜ਼ਰੂਰ ਛੇਤੀ ਹੀ ਸਭ ਸਮੱਗਰੀ ਪਹੁੰਚਾ ਦੇਣਗੇ।

ਪਤਨੀ ਦੇ ਸਬਰ ਦਾ ਪਿਆਲਾ ਭਰ ਗਿਆ। ਉਹ ਉਡੀਕ ਉਡੀਕ ਕੇ ਥੱਕ ਗਈ ਤੇ ਨਿਰਾਸ਼ਾ ਭਰੇ ਸ਼ਬਦਾਂ ਵਿਚ ਬੋਲੀ, "ਤੁਹਾਨੂੰ ਭੁਲੇਖਾ ਹੈ, ਉਹ ਕਿਹੋ ਜਿਹਾ ਰਾਜਾ ਹੈ ਜਿਹੜਾ ਕਥਾ ਤਾਂ ਸੁਣ ਛੱਡਦਾ ਹੈ ਪਰ ਖਾਣ ਨੂੰ ਕੁੱਝ ਨਹੀਂ ਦਿੰਦਾ।" ਉਪਰੋਕਤ ਸ਼ਬਦਾਂ ਨੇ ਬੇਣੀ ਭਗਤ ਜੀ ਦੇ ਸਿਦਕ ਭਰੋਸੇ ਵਿਚ ਕੋਈ ਫ਼ਰਕ ਨਾ ਪੈਣ ਦਿੱਤਾ। ਉਹ ਪਹਿਲਾਂ ਵਾਂਙੂ ਹੀ ਤੜਕੇ ਉੱਠ ਕੇ ਜੰਗਲ ਵਿਚ ਪੁੱਜ ਕੇ ਪ੍ਰਭੂ ਜੀ ਦੇ ਚਰਨ-ਕਮਲਾਂ ਵਿਚ ਮਨ ਜੋੜ ਕੇ ਪ੍ਰੇਮਾ-ਭਗਤੀ ਵਿਚ ਮਗਨ ਹੋ ਜਾਂਦੇ। ਇਸ ਇਮਤਿਹਾਨ ਵਿਚ ਪ੍ਰਭੂ ਜੀ ਨੇ ਆਪ ਹੀ ਆਪਣੇ ਭਗਤ ਨੂੰ ਦ੍ਰਿੜ੍ਹਤਾ ਦੀ ਸੱਤਾ ਬਖ਼ਸ਼ੀ, ਉਸਨੂੰ ਡੋਲਣ ਨਾ ਦਿੱਤਾ। ਆਪਣੀ ਰਹਿਮਤ ਨਾਲ ਪ੍ਰਭੂ ਜੀ ਨੇ ਅਟੱਲ ਨਿਸ਼ਚਾ ਬੇਣੀ ਜੀ ਨੂੰ ਬਖ਼ਸ਼ ਦਿੱਤਾ, ਬੇਣੀ ਜੀ ਨੂੰ ਕੇਵਲ ਇਕ ਦਰਸ਼ਨਾਂ ਦੀ ਲਾਲਸਾ ਸੀ, ਪਰ ਭਗਤ ਜੀ ਦੀ ਪਤਨੀ ਦੁਨਿਆਵੀ ਪਦਾਰਥਾਂ ਦੀ ਪ੍ਰਾਪਤੀ ਨਾਲ ਹੀ ਤ੍ਰਿਪਤ ਹੋਣਾ ਚਾਹੁੰਦੀ ਸੀ।

ਪਤਨੀ ਅੱਗੇ ਹੀ ਕਈ ਦਿਨਾਂ ਤੋਂ ਹਦਾਰ 'ਤੇ ਮੰਗ ਪਿੰਨ ਕੇ ਲੋਕਾਂ ਦੇ ਘਰਾਂ ਤੋਂ ਲਿਆਉਂਦੀ ਤੇ ਮਸਾਂ ਹੀ ਗੁਜ਼ਾਰਾ ਕਰਦੀ ਸੀ, ਪਰ ਪਤੀ-ਦੇਵ ਦੇ ਬਚਨਾਂ 'ਤੇ ਭਰੋਸਾ ਕਰ ਕੇ ਅੱਗੋਂ ਕੁੱਝ ਕਹਿਣੋਂ ਤੇ ਹੋਰ ਝਗੜਾ ਕਰਨੋਂ ਰੁਕ ਜਾਂਦੀ ਸੀ। ਪਰ ਅਖ਼ੀਰ ਇਹ ਚੀਜ਼ ਕਦ ਤਕ ਚੱਲਣੀ ਸੀ? ਕਈ ਦਿਨ ਲੰਘ ਗਏ, ਭਗਤ ਜੀ ਰੋਜ਼ ਹੀ ਗੱਲਾਂ ਕਰ ਕਰ ਕੇ ਘਰ ਵਾਲੀ ਦੇ ਧੀਰਜ ਨੂੰ ਕਾਇਮ ਰੱਖਣ ਦਾ ਯਤਨ ਕਰਦੇ।

ਪਰ ਅਖ਼ੀਰ ਇਕ ਦਿਨ ਘਰ ਵਾਲੀ ਨੇ ਬੜੀ ਤੰਗ ਆ ਕੇ ਕਹਿਣਾ ਸ਼ੁਰੂ ਕਰ ਦਿੱਤਾ, "ਚੰਗਾ ਰਾਜਾ ਹੈ ਉਹ, ਜਿਸਨੂੰ ਕਥਾ-ਵਾਚਕ ਦਾ ਰਤਾ ਭੀ ਖ਼ਿਆਲ ਨਹੀਂ। ਤੁਸੀਂ ਕਹਿੰਦੇ ਹੋ ਬੜਾ ਦਾਨੀ ਹੈ, ਕਾਹਦਾ ਦਾਨੀ ਹੈ? ਜੋ ਰੋਜ਼ ਕਥਾ ਸੁਣ ਕੇ ਕੁੱਝ ਨਹੀਂ ਦਿੰਦਾ। ਕੀ ਸਾਲ ਭਰ ਕਥਾ ਦਾ ਭੋਗ ਨਹੀਂ ਪਵੇਗਾ, ਤਾਂ ਉਹ ਸਾਲ ਭਰ ਦੀ ਕਥਾ ਕਰਾਈ ਨਹੀਂ ਦੇਵੇਗਾ? ਇਹ ਰਾਜਾ ਤਾਂ ਬੜਾ ਕੰਜੂਸ ਹੈ, ਬੇਰਹਿਮ ਤੇ ਬੇਦਰਦ ਹੈ।"

ਭਗਤ ਜੀ ਨੇ ਪਤਨੀ ਨੂੰ ਅੱਗੋਂ ਹੋਰ ਸ਼ਬਦ ਬੋਲਣੋਂ ਰੋਕਿਆ ਤੇ ਕਿਹਾ ਕਿ ਤੂੰ ਮੇਰੇ ਰਾਜਨ ਨੂੰ ਐਸਾ ਨਾ ਸਮਝ, ਉਹ ਤਾਂ ਛਤਰਪਤੀ ਰਾਜਾ ਹੈ। ਉਹ ਭਲਾ ਕਦੇ ਇਹੋ ਜਿਹਾ ਹੋ ਸਕਦਾ ਹੈ?

ਪਰ ਹੁਣ ਪਤਨੀ ਕੋਲੋਂ ਰਿਹਾ ਨਹੀਂ ਸੀ ਜਾਂਦਾ, ਉਹ ਰੋ ਰਹੀ ਸੀ, ਕਲਪ ਰਹੀ ਸੀ ਤੇ ਗੱਲਾਂ ਵਿਚ ਰਾਜੇ ਦੀ ਸ਼ਾਨ ਵਿਰੁੱਧ ਤੇ ਭਗਤ ਜੀ ਨੂੰ ਵੀ ਬੜਾ ਕੁੱਝ ਆਖੀ ਗਈ, ਭਗਤ ਜੀ ਵੀ ਅੱਜ ਬੇਵੱਸ ਹੋ ਗਏ।

ਆਖ਼ਰ ਭਗਤ ਜੀ ਰੋਂਦੀ ਇਸਤ੍ਰੀ ਨੂੰ ਛੱਡ ਕੇ ਫਿਰ ਬਾਹਰ ਨਿਕਲ ਗਏ। ਮਨ ਦੌੜ ਕੇ ਪ੍ਰਭੂ ਜੀ ਦੇ ਚਰਨਾਂ ਵਿਚ ਪੁੱਜ ਗਿਆ, "ਹੇ ਪ੍ਰਭੂ! ਕ੍ਰਿਪਾ ਕਰੋ, ਮੇਹਰ ਕਰੋ, ਮੇਰਾ ਹੁਣ ਇਸ ਘਰ ਵਿਚ ਰਹਿਣਾ ਕਠਨ ਹੈ। ਮੈਂ ਹੁਣ ਆਪ ਦੀ ਯਾਦ ਵਿਚ ਬਸ ਬਾਹਰ ਹੀ ਰਹਾਂਗਾ।" ਜੋ ਬਾਹਰ ਜਾ ਕੇ ਸਮਾਧੀ ਲਾ ਕੇ ਬੈਠ ਗਏ ਤੇ ਪ੍ਰਭੂ ਦੇ ਧਿਆਨ ਵਿਚ ਮਗਨ ਹੋ ਗਏ।

ਉਧਰ ਅਗਲੇ ਦਿਨ, "ਰਾਜਾਨ ਰਾਜ॥ ਭਾਨਾਨ ਭਾਨ॥ ਦੇਵਾਨ ਦੇਵ॥ ਉਪਮਾ ਮਹਾਨ॥" ਭਗਤ ਵਛਲ, ਦੀਨਾ ਨਾਥ, ਪ੍ਰਭੂ ਜੀ ਰਾਜੇ ਦਾ ਰੂਪ ਧਾਰਨ ਕਰ ਕੇ ਬੇਣੀ ਜੀ ਦੇ ਘਰ ਪੁੱਜ ਗਏ। ਅੰਨ ਧਨ ਦੇ ਭਰੇ ਗੱਡੇ ਅਤੇ ਹਜ਼ਾਰਾਂ ਸੇਵਕ ਨਾਲ ਲੈ ਗਏ। ਨੌਕਰਾਂ ਨੇ ਪ੍ਰਭੂ ਜੀ (ਜਿਨ੍ਹਾਂ ਰਾਜੇ ਦਾ ਰੂਪ ਧਾਰਨ ਕੀਤਾ ਸੀ) ਦਾ ਹੁਕਮ ਮੰਨ ਕੇ ਬੇਣੀ ਦੇ ਘਰ ਸਭ ਪਦਾਰਥਾਂ ਦੇ ਢੇਰਾਂ ਦੇ ਢੇਰ ਲਾ ਦਿੱਤੇ। ਪ੍ਰਭੂ ਜੀ ਨੇ ਆਖਿਆ ਤੇ ਆਵਾਜ਼ ਦਿੱਤੀ, "ਬੇਣੀ ਜੀ!" ਅੱਗੋਂ ਘਰ ਵਾਲੀ ਨੇ ਕਿਹਾ, "ਜੀ ਉਹ ਅਜੇ ਰਾਜਾ ਜੀ ਦੇ ਦਰਬਾਰ ਵਿਚ ਹੀ ਹਨ, ਉਹ ਆਪੇ ਆ ਜਾਣਗੇ।" ਰਾਜਾ ਜੀ ਨੇ ਕਿਹਾ ਕਿ ਇਹ ਧਨ ਤੇ ਸਮੱਗਰੀ ਉਨ੍ਹਾਂ ਨੇ ਘਰ ਦੇਣ ਲਈ ਭੇਜੀ ਹੈ, ਰਖ ਲਓ।

ਪ੍ਰਭੂ ਜੀ ਨੇ ਆਖਿਆ ਕਿ ਇਹ ਬੇਣੀ ਜੀ ਦੀ ਇਕ ਦਿਨ ਦੀ ਕਥਾ ਸੁਣਾਉਣ ਦਾ ਸੀਧਾ ਹੈ, ਇਸ ਨਾਲੋਂ ਵੀ ਦਸ ਗੁਣਾਂ ਸੀਧਾ ਹੋਰ ਪਹੁੰਚਾਵਾਂਗੇ। ਭਗਤ ਜੀ ਦੀ ਪਤਨੀ ਸਾਮਾਨ ਦੀ ਸਾਂਭ-ਸੰਭਾਲ ਵਿਚ ਰੱਝ ਗਈ, ਪਰ ਦਿਲੋਂ ਉਹ ਰਾਜਿਆਂ ਦੇ ਰਾਜਾ ਪ੍ਰਭੂ ਜੀ ਦਾ ਹਜ਼ਾਰ ਹਜ਼ਾਰ ਸ਼ੁਕਰ ਕਰ ਰਹੀ ਸੀ।

ਸਭ ਸਮੱਗਰੀ ਪਹੁੰਚਾ ਕੇ ਪ੍ਰਭੂ ਜੀ ਜੰਗਲ ਵਿਚ ਪੁੱਜੇ। ਬੇਣੀ ਭਗਤ ਨੂੰ ਪ੍ਰਤੱਖ ਦਰਸ਼ਨ ਬਖ਼ਸ਼ ਕੇ ਨਿਹਾਲ ਕੀਤਾ, ਗਲ ਨਾਲ ਲਾ ਕੇ ਅਨੇਕਾਂ ਰਹਿਮਤਾਂ ਕੀਤੀਆਂ। ਭਗਤ ਬੇਣੀ ਅੰਦਰ ਬ੍ਰਹਮ-ਗਿਆਨ ਦਾ ਪ੍ਰਕਾਸ਼ ਪ੍ਰਭੂ ਜੀ ਨੇ ਕਰ ਦਿੱਤਾ। ਭਗਤੀ-ਰੰਗ ਵਿਚ ਮਸਤ ਤੇ ਰਸ ਵਿਚ ਮਤਵਾਲੇ ਹੋਏ ਬੇਣੀ ਜੀ ਰਾਤ ਨੂੰ ਘਰ ਪੁੱਜੇ। ਬੇਣੀ ਜੀ ਦਾ ਘਰ ਅੰਨ ਧਨ ਨਾਲ ਭਰਪੂਰ ਸੀ। ਮਨ ਪਹਿਲਾਂ ਨਾਲੋਂ ਹੋਰ ਵੀ ਵਧੇਰੇ ਰਾਮ-ਰੰਗ ਵਿਚ ਮਗਨ ਹੋ ਗਿਆ। ਪ੍ਰਭੂ ਦਰਸ਼ਨਾਂ ਨੇ ਭਗਤ ਜੀ ਨੂੰ ਪਰਮ-ਪਦਵੀ ਦੀ ਉੱਚ ਅਵਸਥਾ ਵਿਚ ਪਹੁੰਚਾ ਦਿੱਤਾ। ਤ੍ਰੈਗੁਣੀ ਮਾਇਆ ਦੇ ਬੰਧਨਾਂ ਤੋਂ ਉਪਰ ਮਨ ਸਹਿਜ ਅਵਸਥਾ ਵਿਚ ਪੁੱਜ ਗਿਆ।

ਸੋ, ਇਸ ਲਈ ਜਿਨ੍ਹਾਂ ਪੁਰਸ਼ਾਂ ਨੇ ਵੀ ਸੱਚੇ ਦਿਲੋਂ ਪ੍ਰਭੂ ਜੀ ਦੇ ਪਵਿੱਤਰ ਚਰਨ-ਕਮਲਾਂ ਨਾਲ ਪ੍ਰੀਤ ਕੀਤੀ, ਉਨ੍ਹਾਂ ਦਾ ਕੋਈ ਕੰਮ ਵੀ ਅਧੂਰਾ ਨਹੀਂ ਰਿਹਾ। ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ:

ਜਿਨਿ ਜਿਨਿ ਸੇਵਿਆ ਅੰਤ ਬਾਰ ॥ ਰੇ ਮਨ ਸੇਵਿ ਤੂ ਪਰਹਿ ਪਾਰ ॥੪॥ *(ਪੰਨਾ ੧੧੯੨)*

ਇਸ ਲਈ ਹੇ ਮੇਰੇ ਮਨ ! ਤੂੰ ਵੀ ਪੰਚਮ ਪਾਤਸ਼ਾਹ ਜੀ ਦਾ ਹੁਕਮ ਮੰਨ ਕੇ ਦਾਸਾ-ਭਾਵ ਧਾਰ ਕੇ ਅੰਤਰਜਾਮੀ ਜੀ ਦੇ ਪਦ-ਪੰਕਜ ਦਾ ਧਿਆਨ ਧਰ ਕੇ ਅੱਠੇ ਪਹਿਰ ਪ੍ਰਭੂ ਜੀ ਦਾ ਸਿਮਰਨ ਕਰੇਂਗਾ, ਤਦ ਤੇਨੂੰ ਵੀ ਬੇਣੀ ਜੀ ਵਾਂਙੂ ਦੁਨਿਆਂਵੀ ਪਦਾਰਥ ਵੀ, ਦਰਸ਼ਨ ਦੀ ਦਾਤ ਵੀ ਵਾਹਿਗੁਰੂ ਮੇਹਰ ਕਰ ਕੇ ਬਖਸ਼ਣਗੇ।

## (੭) ਭਗਤ ਰਵਿਦਾਸ ਜੀ

ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥ *(ਪੰਨਾ ੧੧੦੬)*

ਰਵਿਦਾਸ ਧਿਆਏ ਪ੍ਰਭ ਅਨੂਪ ॥ ਗੁਰ ਨਾਨਕ ਦੇਵ ਗੋਵਿੰਦ ਰੂਪ ॥ *(ਪੰਨਾ ੧੧੯੨)*

ਜਨਮ : ਆਪ ਜੀ ਦਾ ਜਨਮ ਸੰਮਤ ੧੪੫੬ ਨੂੰ ਕਾਸ਼ੀ ਵਿਚ ਦਲਿਤ ਪ੍ਰਵਾਰ, ਜਿਸਨੂੰ ਉਸ ਵੇਲੇ ਸਿਰਫ਼ ਚਮਾਰ ਕਿਹਾ ਜਾਂਦਾ ਸੀ, ਵਿਚ ਹੋਇਆ।

ਮਾਤਾ-ਪਿਤਾ : ਪਿਤਾ ਸੰਤੋਖਾ ਜੀ ਤੇ ਮਾਤਾ ਦਿਆਹੀ ਜੀ।

ਗੁਰੂ-ਦੀਖਿਆ : ਆਪ ਨੇ ਗੁਰੂ-ਦੀਖਿਆ ਸ੍ਰੀ ਰਾਮਾਨੰਦ ਜੀ ਤੋਂ ਪ੍ਰਾਪਤ ਕੀਤੀ।
ਮਾਇਆ ਤੋਂ ਪੂਰਨ ਤਿਆਗੀ, ਚਿਤੌੜ ਦੀ ਰਾਣੀ ਝਾਲਾਬਾਈ ਅਤੇ ਊਧਵ ਦਾਸ, ਮੀਰਾਂਬਾਈ ਅਤੇ ਹੋਰ ਅਨੇਕਾਂ ਲੋਕਾਂ ਨੇ ਭਗਤ ਜੀ ਤੋਂ ਸਿਖਿਆ ਪ੍ਰਾਪਤ ਕਰ ਕੇ ਜੀਵਨ ਸਫਲ ਕੀਤਾ।

ਬਾਣੀ : ਆਪ ਜੀ ਦੇ ੪੦ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹਨ।

ਰਵਿਦਾਸ ਜੀ ਵੈਸ਼ਨਵ ਭਗਤ ਸਨ।

ਭਾਈ ਗੁਰਦਾਸ ਜੀ ਨੇ ਰਵਿਦਾਸ ਜੀ ਦਾ ਵੇਰਵਾ ਆਪਣੀਆਂ ਰਚੀਆਂ ਵਾਰਾਂ ਵਿਚ ਸੰਪੂਰਨ ਅੰਕਿਤ ਕੀਤਾ ਹੈ, ਜਿਵੇਂ ਕਿ :

ਭਗਤੁ ਭਗਤੁ ਜਗਿ ਵਜਿਆ ਚਹੁ ਚਕਾਂ ਦੇ ਵਿਚਿ ਚਮਿਰੇਟਾ ॥
ਪਾਣ੍ਹਾ ਗੰਢੈ ਰਾਹ ਵਿਚਿ ਕੁਲਾ ਧਰਮ ਢੋਇ ਢੋਰ ਸਮੇਟਾ ॥
ਜਿਉ ਕਰਿ ਮੈਲੇ ਚੀਥੜੇ ਹੀਰਾ ਲਾਲੁ ਅਮੋਲੁ ਪਲੇਟਾ ॥
ਚਹੁ ਵਰਨਾ ਉਪਦੇਸਦਾ ਗਿਆਨ ਧਿਆਨੁ ਕਰਿ ਭਗਤਿ ਸਹੇਟਾ ॥
ਨ੍ਹਾਵਣਿ ਆਇਆ ਸੰਗੁ ਮਿਲਿ ਬਾਨਾਰਸ ਕਰਿ ਗੰਗਾ ਥੇਟਾ ॥
ਕਢਿ ਕਸੀਰਾ ਸਉਪਿਆ ਰਵਿਦਾਸੈ ਗੰਗਾ ਦੀ ਭੇਟਾ ॥
ਲਗਾ ਪੁਰਬੁ ਅਭੀਚ ਦਾ ਡਿਠਾ ਚਲਿਤੁ ਅਚਰਜੁ ਅਮੇਟਾ ॥
ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ ॥
ਭਗਤ ਜਨਾਂ ਹਰਿ ਮਾਂ ਪਿਉ ਬੇਟਾ ॥ *(ਵਾਰ ੧੦, ਪਉੜੀ ੧੭)*

ਕਾਸ਼ੀ ਵਿਚ ਸੁਆਮੀ ਰਾਮਾਨੰਦ ਜੀ ਰਹਿੰਦੇ ਸਨ ਅਤੇ ਭਗਤ ਰਵਿਦਾਸ ਜੀ ਦਾ ਜਨਮ ਵੀ ਕਾਸ਼ੀ ਵਿਚ ਹੀ ਹੋਇਆ। ਆਪ ਚਮਾਰ ਜਾਤੀ (ਜੁੱਤੀਆਂ ਗੰਢਣ ਵਾਲੇ) ਦੇ ਘਰ ਜਨਮੇ। ਕੋਈ ਪੂਰਬਲੇ ਸੰਸਕਾਰਾਂ ਦੀ ਧੁਰੇਲ ਆਪ ਦੇ ਖ਼ਿਆਲ ਵੀ ਸ਼ੁਰੂ ਤੋਂ ਹੀ ਭਗਤੀ ਵਾਲੇ ਤੇ ਵੈਰਾਗੀ ਸਨ।

ਇਹ ਭੀ ਪੜ੍ਹਨ ਵਿਚ ਆਉਂਦਾ ਹੈ ਕਿ ਪਹਿਲੇ ਜਨਮ ਵਿਚ ਇਹ ਰਾਮਾਨੰਦ ਜੀ ਦੇ ਚੇਲੇ ਸਨ, ਬ੍ਰਹਮਚਾਰੀ

ਸਨ, ਪਰ ਛੋਟੀ ਜਿਹੀ ਗਲਤੀ ਕਰਕੇ ਇਨ੍ਹਾਂ ਦਾ ਜਨਮ ਚਮਾਰਾਂ ਦੇ ਘਰ ਹੋ ਗਿਆ। ਕਾਸ਼ੀ ਵਿਚ ਰਾਮਾਨੰਦ ਜੀ ਪਾਸ ਅਨੇਕਾਂ ਬ੍ਰਹਮਚਾਰੀ ਸਿਖ ਰਹਿੰਦੇ ਸਨ। ਇਨ੍ਹਾਂ ਸ਼ਿਸ਼ਾਂ ਵਿਚ ਇਕ ਬ੍ਰਹਮਚਾਰੀ ਦੀ ਸੇਵਾ ਨਗਰ ਵਿਚੋਂ ਸੀਧਾ ਲਿਆ ਕੇ, ਲੰਗਰ ਤਿਆਰ ਕਰ ਕੇ ਰਾਮਾਨੰਦ ਜੀ ਨੂੰ ਛਕਾਉਣ ਦੀ ਵੀ ਸੀ। ਵਿਸ਼ੇਸ਼ ਘਰਾਂ ਤੋਂ ਹੀ ਸੁੱਕੀ ਰਸਦ ਲਿਆਈ ਜਾਂਦੀ ਸੀ। ਇਕ ਦਿਨ ਬਹੁਤ ਬਾਰਸ਼ ਹੋਈ, ਅਚਾਨਕ ਤਿਲ੍ਹਕ ਜਾਣ ਕਾਰਨ ਆਟਾ ਡੁਲ੍ਹ ਗਿਆ। ਬ੍ਰਹਮਚਾਰੀ ਨੇ ਸੰਤੋਖਾ ਜੀ ਤੋਂ, ਜਿਹੜਾ ਚਮੜੇ ਦਾ ਵਪਾਰੀ ਸੀ, ਆਟਾ ਲੈ ਆਂਦਾ। ਕਿਉਂਕਿ ਸੰਤੋਖਾ ਜੀ ਨੂੰ ਪੁੱਤਰ ਪ੍ਰਾਪਤੀ ਦੀ ਲਾਲਸਾ ਸੀ, ਉਸਨੇ ਮੱਲੋ-ਮੱਲੀ ਰਸਦ ਬ੍ਰਹਮਚਾਰੀ ਦੀ ਝੋਲੀ ਵਿਚ ਪਾ ਦਿੱਤੀ ਪਰ ਉਸ ਸੰਤੋਖੇ ਦਾ ਵਪਾਰ ਪੂਰੀ ਤਰ੍ਹਾਂ ਸੱਚਾ-ਸੁੱਚਾ ਨਹੀਂ ਸੀ।

ਬ੍ਰਹਮਚਾਰੀ ਨੇ ਉਸ ਸੀਧੇ ਦਾ ਲੰਗਰ ਤਿਆਰ ਕਰ ਕੇ ਰਾਮਾਨੰਦ ਜੀ ਨੂੰ ਛਕਾ ਦਿੱਤਾ। ਜਦੋਂ ਰਾਮਾਨੰਦ ਜੀ ਆਪਣੀ ਸਮਾਧੀ ਵਿਚ ਜੁੜੇ ਤਾਂ ਉਨ੍ਹਾਂ ਦੀ ਸੁਰਤ ਭਟਕਦੀ ਰਹੀ ਅਤੇ ਉਨ੍ਹਾਂ ਚਮੜੇ ਦਾ ਵਪਾਰ ਕਰਨ ਵਾਲੇ ਸੰਤੋਖਾ ਜੀ ਦੀ ਮਨੋ-ਇੱਛਾ ਨੂੰ ਵੀ ਅਨੁਭਵ ਦੁਆਰਾ ਸਮਝ ਲਿਆ। ਉਨ੍ਹਾਂ ਬ੍ਰਹਮਚਾਰੀ ਨੂੰ ਸੱਦ ਕੇ ਪੁੱਛ ਗਿੱਛ ਕੀਤੀ। ਬ੍ਰਹਮਚਾਰੀ ਨੇ ਆਟਾ ਲਿਆਉਣ ਦੀ ਸਾਰੀ ਵਾਰਤਾ ਰਾਮਾਨੰਦ ਜੀ ਨੂੰ ਦੱਸ ਦਿੱਤੀ। ਰਾਮਾਨੰਦ ਜੀ ਗੁੱਸੇ ਹੋਏ ਅਤੇ ਬ੍ਰਹਮਚਾਰੀ ਨੂੰ ਆਖਿਆ ਕਿ ਹੁਣ ਤੁਹਾਨੂੰ ਹੀ ਸੰਤੋਖਾ ਜੀ ਦੇ ਘਰ ਪੁੱਤਰ ਰੂਪ ਵਿਚ ਜਨਮ ਲੈਣਾ ਪਵੇਗਾ। ਇਹੀ ਹੋਇਆ, ਰਾਮਾਨੰਦ ਜੀ ਦਾ ਹੁਕਮ ਸੁਣਦਿਆਂ ਹੀ ਬ੍ਰਹਮਚਾਰੀ ਜੀ ਸਰੀਰ ਤਿਆਗ ਗਏ। ਦਸ ਮਹੀਨਿਆਂ ਪਿੱਛੋਂ ਸੰਤੋਖਾ ਜੀ ਦੇ ਘਰ ਪੁੱਤਰ ਨੇ ਜਨਮ ਲਿਆ ਜਿਸਦਾ ਨਾਮ ਰਵਿਦਾਸ ਰੱਖਿਆ ਗਿਆ। ਪੰਜ ਦਿਨ ਤਕ ਬਾਲਕ ਰਵਿਦਾਸ ਜੀ ਨੇ ਮਾਤਾ ਦਾ ਦੁੱਧ ਨਾ ਚੁੰਘਿਆ। ਰਾਮਾਨੰਦ ਜੀ ਨੂੰ ਭਗਵਾਨ ਜੀ ਦੇ ਹੁਕਮ ਅਨੁਸਾਰ ਰਵਿਦਾਸ ਜੀ ਨੂੰ, ਸੰਤੋਖਾ ਜੀ ਦੇ ਘਰ ਜਾ ਕੇ ਰਾਮ ਨਾਮ ਦਾ ਉਪਦੇਸ਼ ਦੇਣਾ ਪਿਆ, ਇਸ ਪਿੱਛੋਂ ਰਵਿਦਾਸ ਜੀ ਨੇ ਦੁੱਧ ਚੁੰਘ ਲਿਆ। ਸੋ, ਮਹਾਂਪੁਰਸ਼ਾਂ ਦੀ ਇਸ ਗੁੜ੍ਹਤੀ ਨੇ ਹੀ ਰਵਿਦਾਸ ਜੀ ਨੂੰ ਲੋਹੇ ਤੋਂ ਕੰਚਨ ਕਰ ਦਿੱਤਾ। ਇਸੇ ਕਰਕੇ ਹੀ ਬਚਪਨ ਤੋਂ ਹੀ ਆਪ ਦੇ ਜੀਵਨ ਵਿਚ ਵੈਰਾਗ, ਪ੍ਰਭੂ-ਪ੍ਰੇਮ ਤੇ ਮਾਇਆ ਦਾ ਤਿਆਗ ਆਦਿ ਬੜੀ ਤੀਬਰਤਾ ਵਾਲੇ ਗੁਣ ਪੈਦਾ ਹੋ ਗਏ ਸਨ।

ਬਾਲ-ਅਵਸਥਾ ਵਿਚ ਹੀ ਆਪ ਨੂੰ ਪ੍ਰਭੂ-ਪ੍ਰੀਤ ਦਾ ਰੰਗ ਚੜ੍ਹ ਗਿਆ। ਬਚਪਨ ਵਿਚ ਹੀ ਆਪ ਵੈਰਾਗ, ਤਿਆਗ ਅਤੇ ਤੀਖਣ ਬੁੱਧੀ ਦੇ ਮਾਲਕ ਸਨ। ਜੁਆਨ ਅਵਸਥਾ ਵਿਚ ਪੁੱਜਦਿਆਂ ਹੀ ਮਾਤਾ-ਪਿਤਾ ਨਾਲ ਘਰ ਦੇ ਕੰਮ-ਧੰਦੇ ਵਿਚ ਹੱਥ ਵਟਾਉਣ ਲੱਗੇ। ਇਸ ਲਈ ਮਾਤਾ-ਪਿਤਾ ਨੇ ਛੋਟੀ ਉਮਰ ਵਿਚ ਹੀ ਆਪ ਦਾ ਵਿਆਹ ਕਰ ਦਿੱਤਾ, ਪਰ ਰਵਿਦਾਸ ਜੀ ਦੀ ਇਸ ਭਗਤੀ ਭਾਵ ਵਾਲੀ ਰੁਚੀ ਉਨ੍ਹਾਂ ਨੂੰ ਪਸੰਦ ਨਹੀਂ ਸੀ ਕਿਉਂਕਿ ਰਵਿਦਾਸ ਜੀ ਦੀ ਇਹ ਹਾਲਤ ਸੀ ਕਿ ਉਹ ਕੰਮ ਕਰਦੇ ਤੇ ਤੁਰਦੇ ਫਿਰਦੇ ਵੀ ਇਨ੍ਹਾਂ ਖ਼ਿਆਲਾਂ ਦੀ ਲਹਿਰ ਵਿਚ ਹੀ ਰਹਿੰਦੇ ਸਨ, ਗੱਲਾਂ ਵੀ ਇਸੇ ਕਿਸਮ ਦੀਆਂ ਹੀ ਕਰਦੇ ਸਨ ਅਤੇ ਪ੍ਰੇਮਾ-ਭਗਤੀ ਦੇ ਰੰਗ ਵਿਚ ਮਸਤ ਰਹਿ ਕੇ ਜੁੱਤੀਆਂ ਗੰਢਦੇ ਰਹਿੰਦੇ ਸਨ। ਰਾਤ ਸਮੇਂ ਪ੍ਰਭੂ-ਸਿਮਰਨ ਵਿਚ ਜੁੜੇ ਰਹਿੰਦੇ ਅਤੇ ਦਿਨੇ ਆਏ ਮਹਾਤਮਾ ਨਾਲ ਪ੍ਰਭੂ-ਪ੍ਰੀਤ ਦੀ ਚਰਚਾ ਵਿਚ ਲੱਗੇ ਰਹਿੰਦੇ, ਇਸ ਕਰਕੇ ਮਾਤਾ-ਪਿਤਾ ਨੇ ਆਪ ਨੂੰ ਵੱਖ ਕਰ ਦਿੱਤਾ। ਆਪ ਜੀ, ਆਪਣੇ ਪਿਤਾ ਨਾਲੋਂ ਵੱਖਰੀ ਝੌਂਪੜੀ ਬਣਾ ਕੇ ਰਹਿਣ ਲੱਗ ਪਏ। ਰਵਿਦਾਸ ਜੀ ਦੀ ਛੰਨ ਹੀ ਉਸਦੀ ਦੁਕਾਨ ਅਤੇ ਮੰਦਰ, ਰੈਣ ਬਸੇਰਾ ਸੀ। ਪਤੀ-ਪਤਨੀ ਦੋਵੇਂ ਇਸ ਕੱਖਾਂ ਦੀ ਕੁੱਲੀ ਵਿਚ ਰਹਿ ਕੇ ਆਏ ਗਏ ਮਹਾਤਮਾ ਦੀ ਸੇਵਾ ਕਰਨ ਲੱਗੇ। ਝੌਂਪੜੀ ਦੇ ਬਾਹਰ ਟੁੱਟੀਆਂ ਜੁੱਤੀਆਂ ਗੰਢਣ ਦਾ ਕੰਮ ਕਰਨ ਲੱਗ ਪਏ। ਬੜੀ ਮਿਠਾਸ ਤੇ ਨਿਮਰਤਾ ਨਾਲ ਬੋਲਦੇ, ਜੋ ਕੁੱਝ ਕੋਈ ਦੇਂਦਾ ਉਹੋ ਹੀ ਲੈ ਲੈਂਦੇ, ਪਰ ਕਿਸੇ ਸਾਧ-ਸੰਤ ਦੀ ਜੁੱਤੀ ਗੰਢਣ ਦਾ ਮੁੱਲ ਨਾ ਲੈਂਦੇ।

ਭਗਤ ਰਵਿਦਾਸ ਜੀ ਦਾ ਜੀਵਨ-ਨਿਰਬਾਹ ਅਤੀ ਕਠਿਨਤਾ ਨਾਲ ਹੁੰਦਾ ਸੀ, ਪਰ ਇਸਦੇ ਬਾਵਜੂਦ ਕਿਸੇ ਸ਼ਿਕਵੇ-ਸ਼ਿਕਾਇਤ ਜਾਂ ਝੁਰਨ ਦੀ ਥਾਂ, ਪ੍ਰਸੰਨਤਾ ਹੀ ਪ੍ਰਸੰਨਤਾ ਸੀ; ਇਹ ਪ੍ਰਸੰਨਤਾ ਨਾਮ ਸਿਮਰਨ ਤੇ ਖ਼ਿਆਲਾਂ ਦੀ ਉੱਚਤਾਈ ਕਰਕੇ ਸੀ।

ਸੰਸਾਰ ਦੀਆਂ ਮਾਇਕ ਛੱਲਾਂ, ਹੁਸਨ-ਜੁਆਨੀ ਦੇ ਝਲਕਾਰਿਆਂ, ਨੀਚ-ਉਚਤਾ ਦੀਆਂ ਹਨੇਰੀਆਂ, ਸੁਖਾਂ ਦੁਖਾਂ ਦਿਆਂ ਜਵਾਰ-ਭਾਟਿਆਂ ਵਿਚ ਇਹ ਉਸ ਜਹਾਜ਼ ਵਾਂਗ ਸਨ, ਜੋ ਸਮੁੰਦਰੀ ਤੂਫ਼ਾਨ ਤੋਂ ਬਚਣ ਲਈ ਹਜ਼ਾਰਾਂ ਮਣਾਂ ਦੇ ਸੰਗਲ ਆਪਣੇ ਆਲੇ-ਦੁਆਲੇ ਸੁੱਟ ਕੇ ਸਮੁੰਦਰ ਦੀ ਹਿੱਕ 'ਤੇ ਅਡੋਲ ਖੜ੍ਹਾ ਹੋ ਜਾਂਦਾ ਹੈ। ਪਰ ਇਸ ਭਗਤ ਕੋਲ ਕੀ ਸੀ, ਇਹ ਬ੍ਰਹਮ-ਗਿਆਨ ਤੇ ਉਸਦੇ ਗੁਣ—ਸਤਿ, ਸੰਤੋਖ, ਧਰਮ। ਸੋ, ਆਪ ਵੀ ਸੰਸਾਰ ਰੂਪ ਸਮੁੰਦਰ ਵਿਚ ਇਕ ਅਡੋਲ ਜਹਾਜ਼ ਵਾਂਗ ਸਨ।

## ਭਗਵਾਨ ਜੀ ਨੇ ਰਵਿਦਾਸ ਜੀ ਦੀ ਪਰਖ ਕਰਨੀ

ਕਹਿੰਦੇ ਹਨ ਕਿ ਸੋਨੇ ਨੂੰ ਜਿਤਨਾ ਵੀ ਕੁਠਾਲੀ ਵਿਚ ਸੇਕ ਦਿਓ, ਉਹ ਸ਼ੁਧ ਹੁੰਦਾ ਜਾਂਦਾ ਹੈ। ਇਸੇ ਤਰ੍ਹਾਂ ਹੀ ਭਗਵਾਨ ਜੀ ਨੇ ਆਪਣੇ ਜਨ ਰਵਿਦਾਸ ਨੂੰ ਹੋਰ ਪੱਕਾ ਕਰਨ ਲਈ, ਉਸਨੂੰ ਲੋਭ ਦਾ ਸੇਕ ਦੇਣਾ ਚਾਹਿਆ। ਇਕ ਸਾਧੂ ਦਾ ਰੂਪ ਧਾਰ ਕੇ ਭਗਵਾਨ ਜੀ ਰਵਿਦਾਸ ਜੀ ਦੇ ਘਰ ਆ ਗਏ। ਭਗਤ ਜੀ ਕੋਲੋਂ ਜੁੱਤੀ ਗੰਢਾਈ ਤੇ ਕਿਹਾ ਕਿ ਅੱਜ ਰਾਤ ਮੈਂ ਤੁਹਾਡੇ ਪਾਸ ਹੀ ਰਹਿਣਾ ਹੈ। ਭਗਤ ਜੀ ਨੇ ਕਿਹਾ, "ਬਹੁਤ ਅੱਛਾ! ਸਿਰ ਮੱਥੇ 'ਤੇ ਰਵੋ।" ਤਾਂ ਭਗਤ ਜੀ ਨੇ ਜਿਥੋਂ ਤਕ ਹੋ ਸਕਦੀ ਸੀ, ਖਾਣ-ਪੀਣ ਦੀ ਸੇਵਾ ਕੀਤੀ। ਉਸਨੇ ਪ੍ਰਸੰਨ ਹੋ ਕੇ ਭਗਤ ਜੀ ਨੂੰ ਕਿਹਾ, "ਮੈਂ ਦੇਖਿਆ ਹੈ ਕਿ ਤੁਸੀਂ ਬੜੇ ਗ਼ਰੀਬੀ ਵਿਚ ਹੋ, ਇਸ ਲਈ ਇਹ ਲਵੋ ਪਾਰਸ। ਇਸਨੂੰ ਲੋਹੇ ਨਾਲ ਛੁਹਾਓ, ਸੋਨਾ ਬਣ ਜਾਏਗਾ ਤੇ ਇਸ ਤਰ੍ਹਾਂ ਜਿਤਨਾ ਵੀ ਧਨ ਚਾਹੋ, ਪੈਦਾ ਕਰ ਲਵੋ।" ਭਗਤ ਜੀ ਨੇ ਕਿਹਾ, "ਮਹਾਂਪੁਰਸ਼! ਅਸਲੀ ਧਨ ਰਾਮ ਦਾ ਨਾਮ ਹੈ, ਉਸਦੇ ਹੁੰਦਿਆਂ ਸਾਨੂੰ ਹੋਰ ਕਿਸੇ ਧਨ ਦੀ ਲੋੜ ਨਹੀਂ ਹੈ।"

ਮਨੁੱਖ ਦਾ ਰੂਪ ਧਾਰ ਕੇ ਆਏ ਪ੍ਰਭੂ ਨੇ ਉਸਦਾ ਯਕੀਨ ਪਰਖਣ ਲਈ ਪਾਰਸ ਨੂੰ ਉਸਦੀ ਲੋਹੇ ਦੀ ਰੰਬੀ ਨਾਲ ਛੁਹਾ ਦਿੱਤਾ, ਉਹ ਸੋਨੇ ਦੀ ਬਣ ਗਈ। ਇਹ ਕੁੱਝ ਕਰ ਕੇ ਪਾਰਸ ਰਵਿਦਾਸ ਜੀ ਦੇ ਹੱਥ 'ਤੇ ਰੱਖਦਿਆਂ ਕਿਹਾ, "ਲਓ, ਸਾਂਭ ਲਵੋ, ਘਰ ਦਾ ਨਿਰਬਾਹ ਤਾਂ ਚੰਗਾ ਕਰ ਲਵੋ, ਕਿਉਂਕਿ ਤੁਹਾਡੇ ਘਰ ਅਨੇਕਾਂ ਸਾਧੂ ਆਉਂਦੇ ਹਨ, ਤੁਹਾਡੇ ਪਾਸ ਖਾਣ-ਪੀਣ ਨੂੰ ਕੁੱਝ ਨਹੀਂ, ਇਸ ਪਾਰਸ ਨਾਲ ਅਨੰਦਮਈ ਜੀਵਨ ਬਤੀਤ ਕਰੋ।"

ਭਗਤ ਜੀ ਨਹੀ ਮੰਨੇ, ਤਾਂ ਉਸਨੇ ਕਿਹਾ, "ਅੱਛਾ, ਰੱਖ ਲਵੋ, ਮੈਂ ਫਿਰ ਲੈ ਜਾਵਾਂਗਾ।" ਤਾਂ ਰਵਿਦਾਸ ਜੀ ਨੇ ਪਾਰਸ ਅਮਾਨਤ ਵਜੋਂ ਰੱਖ ਲਿਆ, ਪਰ ਭਗਤ ਜੀ ਨੇ ਪਾਰਸ ਨੂੰ ਛੰਨ ਦੀ ਛੱਤ ਵਿਚ ਟੰਗ ਦਿੱਤਾ ਤੇ ਕਿਹਾ, "ਚੰਗਾ, ਜਦੋਂ ਆਓਗੇ, ਇਥੋਂ ਹੀ ਆ ਕੇ ਕੱਢ ਲੈਣਾ, ਇਥੇ ਹੀ ਪਿਆ ਹੋਵੇਗਾ।" ਸੋ, ਉਹ ਪਾਰਸ ਉਥੇ ਹੀ ਪਿਆ ਰਿਹਾ। ਤੇਰਾਂ ਮਹੀਨਿਆਂ ਪਿੱਛੋਂ ਭਗਵਾਨ ਜੀ ਮੁੜੇ। ਜਿਸ ਥਾਂ ਪਾਰਸ ਰੱਖ ਕੇ ਗਏ ਸਨ, ਉਥੇ ਪਿਆ ਦੇਖ ਕੇ ਹੈਰਾਨ ਰਹਿ ਗਏ ਕਿ ਰਵਿਦਾਸ ਜੀ ਨੂੰ ਸੰਕਲਪ ਵੀ ਨਹੀਂ ਫੁਰਿਆ। ਪੂਰਨ ਤਿਆਗੀ ਰਵਿਦਾਸ ਜੀ ਨੇ ਰਾਮ ਨਾਮ ਵਿਚ ਸਭ ਸੁਖਾਂ ਦੀ ਪ੍ਰਾਪਤੀ ਸਮਝ ਕੇ ਪਾਰਸ ਨੂੰ ਵੇਖਿਆ ਤਕ ਵੀ ਨਾ।

ਜਦੋਂ ਰਵਿਦਾਸ ਜੀ ਨੇ ਪਾਰਸ ਲੈਣਾ ਸਵੀਕਾਰ ਨਾ ਕੀਤਾ, ਤਦ ਭਗਵਾਨ ਜੀ ਨੇ ਇਕ ਹੋਰ ਖੇਡ ਵਰਤਾਈ। ਜਿਸ ਲੱਕੜ ਦੀ ਚੌਂਕੀ ਉਪਰ ਰਵਿਦਾਸ ਜੀ ਨੇ ਮੂਰਤੀ ਰੱਖੀ ਹੋਈ ਸੀ, ਭਗਵਾਨ ਜੀ ਨੇ ਉਸ ਚੌਂਕੀ ਉਪਰ ਵਿਛਾਏ ਆਸਣ ਹੇਠ ਪੰਜ ਸੋਨੇ ਦੀਆਂ ਮੋਹਰਾਂ ਰੱਖ ਦਿੱਤੀਆਂ। ਜਦੋਂ ਰਵਿਦਾਸ ਜੀ ਨੇ ਸਵੇਰੇ ਪੂਜਾ ਕਰਨ ਤੋਂ ਪਹਿਲੇ ਆਸਣ ਝਾੜ ਕੇ ਵਿਛਾਇਆ ਤਾਂ ਪੰਜ ਮੋਹਰਾਂ ਨਿਕਲੀਆਂ। ਭਗਤ ਜੀ ਨੇ ਮਾਇਆ ਵੇਖੀ ਤਦ ਮਨ ਵਿਚ ਵਿਚਾਰਿਆ ਕਿ ਠਾਕਰਾਂ ਦੀ ਪੂਜਾ ਹੀ ਬੰਦ ਕਰ ਦਿੱਤੀ ਜਾਵੇ। ਰਾਤ ਨੂੰ ਸੁਪਨੇ ਵਿਚ ਭਗਵਾਨ ਜੀ ਨੇ ਆ ਕੇ ਆਖਿਆ, "ਰਵਿਦਾਸ! ਮੈਂ ਹੀ ਤੇਰੇ ਵਾਸਤੇ ਪਾਰਸ ਲਿਆਇਆ ਸਾਂ, ਹੁਣ ਮੈਂ ਹੀ ਮੋਹਰਾਂ ਰੱਖੀਆਂ ਹਨ, ਪਰ ਤੂੰ ਕੁੱਝ ਵੀ ਸਵੀਕਾਰ ਨਹੀਂ ਕਰਦਾ, ਸਗੋਂ ਮਾਇਆ ਤੋਂ ਡਰ ਕੇ ਪੂਜਾ ਕਰਨੀ ਵੀ ਬੰਦ ਕਰਨ ਦਾ ਫ਼ੁਰਨਾ ਕਰੀ ਬੈਠਾ ਏਂ, ਇਹ ਗੱਲ ਠੀਕ ਨਹੀਂ। ਲੋਕ ਆਖਦੇ ਹਨ, ਪ੍ਰਭੂ ਜੀ ਦਾ ਭਗਤ

ਭੁੱਖਾ ਮਰਦਾ ਹੈ, ਇਹ ਗੱਲ ਮੈਨੂੰ ਚੰਗੀ ਨਹੀਂ ਲੱਗਦੀ। ਆਪ ਧਨ ਗ੍ਰਹਿਣ ਕਰ ਲਵੋ, ਆਏ ਗਏ ਮਹਾਤਮਾ ਦੀ ਸੇਵਾ ਕਰੋ ਅਤੇ ਆਪ ਵੀ ਅਨੰਦ-ਪੂਰਵਕ ਰਹੋ।"

ਰਵਿਦਾਸ ਜੀ ਨੇ ਪਤਿਤਪਾਵਨ ਜੀ ਦਾ ਹੁਕਮ ਮੰਨ ਕੇ ਉਸ ਦਿਨ ਤੋਂ ਠਾਕਰਾਂ ਦੇ ਆਸਣ ਹੇਠੋਂ ਮੋਹਰਾਂ ਕੱਢਣੀਆਂ ਆਰੰਭ ਕਰ ਦਿੱਤੀਆਂ ਅਤੇ ਭੰਡਾਰਾ ਚਾਲੂ ਕਰ ਦਿੱਤਾ। ਆਏ ਗਏ ਅਨੇਕਾਂ ਅਭਿਆਗਤ, ਸਾਧੂ, ਸੰਤ, ਅਤਿਥੀ ਲੰਗਰ ਛਕਣ ਲੱਗੇ। ਇਕ ਮੰਦਿਰ ਵੀ ਸੁੰਦਰ ਰੂਪ ਵਿਚ ਬਣਾ ਦਿੱਤਾ। ਰਵਿਦਾਸ ਜੀ ਦਾ ਜਸ ਸੰਸਾਰ ਵਿਚ ਫੈਲ ਗਿਆ, ਦੂਰੋਂ-ਦੂਰੋਂ ਸਾਧ, ਸੰਤ ਅਤੇ ਮਹਾਤਮਾ ਪੁਰਸ਼ ਆਉਣ ਲੱਗੇ।

## ਲਇਆ ਕਸੀਰਾ ਹਥੁ ਕਢਿ ਸੂਤੁ ਇਕੁ ਜਿਉ ਤਾਣਾ ਪੇਟਾ॥
## (ਗੰਗਾ ਨੇ ਹੱਥ ਕੱਢ ਕੇ ਰਵਿਦਾਸ ਦੀ ਭੇਟਾ ਲੈਣੀ)

ਅਭੀਚ (ਨਛੱਤ੍ਰ) ਦਾ ਪੁਰਬ ਆ ਗਿਆ। ਲੱਖਾਂ ਯਾਤਰੀ ਗੰਗਾ ਜੀ ਦਾ ਇਸ਼ਨਾਨ ਕਰਨ ਚੱਲ ਪਏ। ਇਕ ਬ੍ਰਾਹਮਣ ਵੀ ਇਸ਼ਨਾਨ ਕਰਨ ਵਾਸਤੇ ਜਾ ਰਿਹਾ ਸੀ। ਉਹ ਰਵਿਦਾਸ ਜੀ ਪਾਸ ਆਪਣੀ ਜੁੱਤੀ ਗੰਢਾਉਣ ਲਈ ਆ ਗਿਆ। ਗੱਲਬਾਤ ਕਰਨ ਤੋਂ ਪਤਾ ਲੱਗਾ ਕਿ ਉਹ ਬ੍ਰਾਹਮਣ ਗੰਗਾ ਜੀ ਦਾ ਇਸ਼ਨਾਨ ਕਰਨ ਜਾ ਰਿਹਾ ਹੈ। ਰਵਿਦਾਸ ਜੀ ਨੇ ਕਸੀਰਾ (੨੦-੨੫ ਕੌਡੀਆਂ ਦਾ ਗੁੱਛਾ) ਦੇ ਕੇ ਆਖਿਆ, "ਪੰਡਤ ਜੀ! ਇਹ ਮੇਰੀ ਵੀ ਭੇਟਾ ਗੰਗਾ ਜੀ ਨੂੰ ਦੇਣੀ। ਪਰ ਦੇਣੀ ਤਾਂ ਜਦ ਉਹ ਆਪ ਹੱਥ ਕੱਢ ਕੇ ਲਵੇ, ਐਵੇਂ ਜਲ ਵਿਚ ਨਾ ਸੁੱਟ ਦੇਣੀ।"

ਪੰਡਤ ਰਵਿਦਾਸ ਜੀ ਦੀ ਗੱਲ ਸੁਣ ਕੇ ਹੈਰਾਨ ਰਹਿ ਗਿਆ। ਮਨ ਵਿਚ ਵਿਚਾਰਨ ਲੱਗਾ ਕਿ ਸਾਧ-ਸੰਤ, ਰਿਖੀ-ਮੁਨੀ, ਮਹਾਤਮਾ, ਰਾਜਾ-ਪਰਜਾ, ਅਨੇਕਾਂ ਪਦਾਰਥ, ਰਤਨ, ਮੋਤੀ, ਸਵਰਨ, ਹੀਰੇ ਆਦਿ ਭੇਟਾਵਾਂ ਲੈ ਕੇ ਗੰਗਾ ਜੀ ਨੂੰ ਭੇਟ ਕਰਨ ਪੁੱਜੇ, ਪਰ ਅੱਜ ਤਕ ਕਿਸੇ ਦੀ ਭੇਟਾ ਵੀ ਗੰਗਾ ਜੀ ਨੇ ਹੱਥ ਕੱਢ ਕੇ ਨਹੀਂ ਲਈ। ਪ੍ਰੰਤੂ ਰਵਿਦਾਸ ਜੀ ਆਖਦੇ ਹਨ ਕਿ ਜੇਕਰ ਹੱਥ ਕੱਢ ਕੇ ਲਵੇ ਤਾਂ ਹੀ ਕਸੀਰਾ ਸੌਂਪਣਾ, ਨਹੀਂ ਤਾਂ ਵਾਪਸ ਲੈ ਆਉਣਾ। ਕੀ ਗੰਗਾ ਇਹ ਕਸੀਰਾ ਸੱਚੀਂ ਹੀ ਹੱਥ ਕੱਢ ਕੇ ਲਵੇਗੀ ? ਇਵੇਂ ਮਨ ਵਿਚ ਵਿਚਾਰਾਂ ਕਰਦਾ ਪੰਡਤ ਗੰਗਾ ਜੀ ਦੇ ਕਿਨਾਰੇ ਪੁੱਜ ਗਿਆ। ਲੱਖਾਂ ਯਾਤਰੀ ਇਸ਼ਨਾਨ ਕਰ ਰਹੇ ਸਨ, ਸਭ ਲੋਕ ਆਪਣੀ ਸ਼ਰਧਾ ਅਨੁਸਾਰ ਮਖਾਣੇ, ਫੁੱਲ, ਪਤਾਸੇ, ਛੁਹਾਰੇ, ਰੁਪਏ, ਪੈਸੇ, ਮੋਹਰਾਂ ਆਦਿ ਭੇਟਾ ਕਰ ਰਹੇ ਸਨ। ਲੋਕਾਂ ਵਲੋਂ ਕੀਤੀ ਫੁੱਲਾਂ ਦੀ ਭੇਟਾ ਗੰਗਾ ਜਲ ਉਤੇ ਤਰਦੀ ਫਿਰਦੀ ਸੀ। ਉਸ ਬ੍ਰਾਹਮਣ ਨੇ ਵੀ ਇਸ਼ਨਾਨ ਕੀਤਾ। ਆਪਣੀ ਭੇਟਾ ਗੰਗਾ ਜੀ ਨੂੰ ਸੌਂਪੀ। ਅਖ਼ੀਰ ਵਿਚ ਰਵਿਦਾਸ ਜੀ ਦਾ ਕਸੀਰਾ ਕੱਢਿਆ ਅਤੇ ਗੰਗਾ ਜੀ ਨੂੰ ਬੇਨਤੀ ਕੀਤੀ ਕਿ ਰਵਿਦਾਸ ਜੀ ਨੇ ਆਪ ਨੂੰ ਕਸੀਰਾ ਭੇਟਾ ਦੇ ਰੂਪ ਵਿਚ ਭੇਜਿਆ ਹੈ ਅਤੇ ਆਪ ਹੱਥ ਕੱਢ ਕੇ ਭਗਤ ਜੀ ਦੀ ਭੇਟਾ ਪ੍ਰਵਾਨ ਕਰ ਲਵੋ।

ਇਕ ਗ਼ੈਬੀ ਹੱਥ ਗੰਗਾ ਨਦੀ ਦੀਆਂ ਲਹਿਰਾਂ ਵਿਚੋਂ ਨਿਕਲਿਆ ਅਤੇ ਬੜੇ ਅਦਬ-ਸਤਿਕਾਰ ਨਾਲ ਰਵਿਦਾਸ ਜੀ ਦਾ ਕਸੀਰਾ ਲੈ ਲਿਆ।

ਇਹ ਉਹੀ ਅਣਦ੍ਰਿਸ਼ਟ, ਸਰਬਵਿਆਪਕ, ਪ੍ਰਭੂ ਜੀ ਦੇ ਗ਼ੈਬੀ ਹੱਥ ਸਨ, ਜੋ ਕਿਸੇ ਅਲੌਕਿਕ ਖੇਡ ਅਨੁਸਾਰ ਪਰਦੇ ਪਿੱਛੇ ਕੁਦਰਤ ਦੀਆਂ ਅਨੰਤ ਸ਼ਕਤੀਆਂ ਦੀ ਤਾਰ ਨੂੰ ਹਿਲਾ ਰਿਹਾ ਹੈ। ਅਣਗਿਣਤ ਮਨੁੱਖਾਂ ਦੇ ਹੱਥ ਪ੍ਰਭੂ ਜੀ ਦੀ ਦੈਵੀ-ਸ਼ਕਤੀ ਪਾਸੋਂ ਕੁੱਝ ਮੰਗਣ ਲਈ ਪਸਰੇ ਰਹਿੰਦੇ ਹਨ। ਧਨਾਢ ਪੁਰਸ਼, ਜਿਹੜੇ ਵਿਖਾਵੇ ਵਜੋਂ ਆਪਣੀ ਕਮਾਈ ਵਿਚੋਂ ਲੱਖਾਂ ਰੁਪਇਆਂ ਦਾ ਦਾਨ ਕਰ ਰਹੇ ਸਨ, ਇਸ ਰੱਬੀ-ਸ਼ਕਤੀ ਨੇ ਪਰਵਾਨ ਨਾ ਕੀਤਾ, ਪਰ ਰਵਿਦਾਸ ਜੀ ਵਰਗੇ ਨੇਕ ਬੰਦੇ ਦੀ ਸੱਚੀ-ਸੁੱਚੀ ਕਮਾਈ ਦਾ ਇਕ ਕਸੀਰਾ ਇਸ ਸ਼ਕਤੀ ਨੂੰ ਪਰਵਾਨ ਹੋਇਆ।

ਉਹੋ ਦੈਵੀ ਹੱਥ ਦੁਬਾਰਾ ਗੰਗਾ ਦੀਆਂ ਲਹਿਰਾਂ ਵਿਚੋਂ ਨਿਕਲਿਆ ਅਤੇ ਇਕ ਹੀਰਿਆਂ ਜੜਿਆ ਕੰਗਣ ਰਵਿਦਾਸ ਜੀ ਵਾਸਤੇ ਬ੍ਰਾਹਮਣ ਨੂੰ ਦਿੱਤਾ ਅਤੇ ਗੰਗਾ ਜੀ ਦੀ ਆਵਾਜ਼ ਨੂੰ ਸਭ ਨੇ ਸੁਣਿਆ ਕਿ ਮੇਰੇ ਵਲੋਂ ਭਗਤ ਜੀ ਨੂੰ ਇਹ ਕੰਗਣ ਸਿਰੋਪਾ ਦੇਣਾ। ਕਸੀਰਾ ਭੇਟਾ ਕਰਨ ਵਾਲੇ ਨੇ ਕੰਗਣ ਫੜ ਲਿਆ ਤੇ ਫਿਰ ਬਾਂਹ ਅਲੋਪ ਹੋ ਗਈ। ਕੰਗਣ ਵਿਚ ਲੱਖਾਂ ਰੁਪਏ ਦੇ ਕੀਮਤੀ ਨਗੀਨੇ ਲੱਗੇ ਹੋਏ ਸਨ ਤੇ ਉਹ ਰਾਤ ਵੇਲੇ ਬਿਜਲੀ ਵਾਂਗ ਰੌਸ਼ਨੀ ਕਰਦਾ ਸੀ। ਬ੍ਰਾਹਮਣ ਦਾ ਮਨ ਕੰਗਣ ਦੀ ਸੁੰਦਰਤਾ ਵੇਖ ਕੇ ਬੇਈਮਾਨ ਹੋ ਗਿਆ, ਉਸਨੇ ਉਹ ਕੰਗਣ ਆਪ ਹੀ ਰੱਖ ਲਿਆ। ਘਰ ਦੀ ਤੰਗੀ ਨੇ ਬ੍ਰਾਹਮਣ ਨੂੰ ਉਹੋ ਕੰਗਣ ਵੇਚਣ ਲਈ ਮਜਬੂਰ ਕਰ ਦਿੱਤਾ। ਜੌਹਰੀ ਨੇ ਜਦੋਂ ਵੇਖਿਆ ਤਾਂ ਮਨ ਵਿਚ ਬੜਾ ਹੈਰਾਨ ਹੋਇਆ ਕਿ ਇਸ ਕੰਗਾਲ ਪਾਸ ਐਡਾ ਕੀਮਤੀ ਕੰਗਣ ਕਿਵੇਂ ਆ ਗਿਆ ? ਉਸਨੂੰ ਚੋਰ ਸਮਝ ਕੇ ਪੁਲਸ ਦੇ ਹਵਾਲੇ ਕਰ ਦਿੱਤਾ। ਜਦੋਂ ਕੋਤਵਾਲ ਨੇ ਪੁੱਛ-ਗਿੱਛ ਕੀਤੀ ਤਦ ਡਰਦੇ ਬ੍ਰਾਹਮਣ ਨੇ ਸਪੱਸ਼ਟ ਦੱਸ ਦਿੱਤਾ ਕਿ ਇਹ ਕੰਗਣ ਰਵਿਦਾਸ ਭਗਤ ਜੀ ਦੀ ਅਮਾਨਤ ਸੀ, ਪਰ ਲੋਭ-ਵਸ ਹੋ ਕੇ ਮੈਂ ਹੀ ਰੱਖ ਲਿਆ। ਕੋਤਵਾਲ ਨੇ ਬ੍ਰਾਹਮਣ ਨੂੰ ਰਾਜੇ ਦੇ ਹਵਾਲੇ ਕਰ ਦਿੱਤਾ। ਰਾਜੇ ਨੇ ਕੰਗਣ ਬਾਬਤ ਪੁੱਛ-ਗਿੱਛ ਕੀਤੀ। ਬ੍ਰਾਹਮਣ ਨੇ ਸਾਰੀ ਵਾਰਤਾ ਸੱਚ ਸੱਚ ਰਾਜੇ ਨੂੰ ਦੱਸ ਦਿੱਤੀ। ਰਾਜਾ ਆਪਣੇ ਦਰਬਾਰੀਆਂ ਸਮੇਤ ਬ੍ਰਾਹਮਣ ਨੂੰ ਨਾਲ ਲੈ ਕੇ ਰਵਿਦਾਸ ਜੀ ਪਾਸ ਪੁੱਜਾ, ਕਿਉਂਕਿ ਰਾਜਾ ਇਸ ਅਲੌਕਿਕ ਘਟਨਾ ਬਾਬਤ ਆਪ ਨਿਰਣਾ ਕਰਨਾ ਚਾਹੁੰਦਾ ਸੀ। ਰਾਜੇ ਅਤੇ ਦਰਬਾਰੀਆਂ ਨੇ ਭਗਤ ਰਵਿਦਾਸ ਜੀ ਨੂੰ ਨਮਸਕਾਰ ਕੀਤੀ ਅਤੇ ਰਵਿਦਾਸ ਜੀ ਨੂੰ ਕੰਗਣ ਦੀ ਸਾਰੀ ਵਾਰਤਾ ਦੱਸੀ। ਰਵਿਦਾਸ ਜੀ ਨੇ ਬੰਦ-ਖ਼ਲਾਸੀ ਲਈ ਅਤੇ ਰਾਜੇ ਤੇ ਦਰਬਾਰੀਆਂ ਦਾ ਸੰਸਾ ਨਵਿਰਤ ਕਰਨ ਲਈ ਸਿਲ੍ਹ ਚੁੱਕਿਆ (ਜਿਸ ਉਪਰ ਰਵਿਦਾਸ ਜੀ ਜੁੱਤੀਆਂ ਗੰਢਿਆ ਕਰਦੇ ਸਨ), ਰਾਜੇ ਦੇ ਦਰਬਾਰੀਆਂ ਨੇ ਸਿਲ੍ਹ ਹੇਠ ਗੰਗਾ ਜੀ ਦੀਆਂ ਲਹਿਰਾਂ ਵਗਦੀਆਂ ਵੇਖੀਆਂ ਅਤੇ ਅਨੇਕਾਂ ਕੰਗਣ ਲਹਿਰਾਂ ਵਿਚ ਤਰਦੇ ਵੇਖੇ। ਰਵਿਦਾਸ ਜੀ ਨੇ ਪ੍ਰਸੰਨ ਹੋ ਕੇ ਪਹਿਲੇ ਕੰਗਣ ਵਰਗਾ ਦੂਸਰਾ ਕੰਗਣ ਵਗਦੀਆਂ ਲਹਿਰਾਂ ਵਿਚੋਂ ਕੱਢ ਕੇ ਰਾਜੇ ਨੂੰ ਸੌਂਪ ਦਿੱਤਾ।

ਕੰਗਣ ਦੀ ਅਦਭੁਤ ਜੋੜੀ ਵੇਖ ਕੇ ਰਾਜਾ ਹੈਰਾਨ ਰਹਿ ਗਿਆ ਅਤੇ ਰਵਿਦਾਸ ਜੀ ਦੇ ਚਰਨਾਂ 'ਤੇ ਢਹਿ ਪਿਆ। ਇਸ ਕੌਤਕ ਨਾਲ ਭਗਤ ਜੀ ਦਾ ਜਸ ਪਹਿਲਾਂ ਨਾਲੋਂ ਵੀ ਵਧੇਰੇ ਵਧ ਗਿਆ। ਦੋਵੇਂ ਕੰਗਣ ਰਵਿਦਾਸ ਜੀ ਨੇ ਬ੍ਰਾਹਮਣ ਨੂੰ ਦੁਆ ਦਿੱਤੇ, ਬ੍ਰਾਹਮਣ ਅਨੰਦ-ਪੂਰਵਕ ਘਰ ਪੁੱਜ ਗਿਆ। ਭਗਤ ਜੀ ਦਾ ਨਿਸ਼ਚਾ ਪ੍ਰਭੂ ਜੀ ਦੀ ਸਰਬ-ਵਿਆਪਕ ਸੱਤਾ 'ਤੇ ਬਿਲਕੁਲ ਦ੍ਰਿੜ੍ਹ ਹੋ ਗਿਆ। ਜਿਸਦੇ ਹਿਰਦੇ ਵਿਚ ਪ੍ਰਭੂ ਜੀ ਦਾ ਪ੍ਰਕਾਸ਼ ਹੋਵੇ ਉਸਨੂੰ ਸੰਸਾਰ ਦੀ ਵਿਦਿਆ ਅਤੇ ਸੰਪੂਰਨ ਗਿਆਨ ਆਪਣੇ ਆਪ ਸਫੁਰਨ ਹੋਣ ਲੱਗ ਪੈਂਦਾ ਹੈ।

ਸੋ, ਹਰੀ ਪ੍ਰਭੂ ਨੇ ਇਉਂ ਆਪਣੇ ਭਗਤ ਦੀ ਜੈ ਜੈਕਾਰ ਕਰਾ ਦਿੱਤੀ, ਪਰ ਭਗਤ ਜੀ ਜਿਵੇਂ ਜਿਵੇਂ ਪ੍ਰਭੂ ਦੇ ਨੇੜੇ ਹੋਏ, ਹੋਰ ਨਿਰਮਾਣਤਾ ਧਾਰਦੇ ਗਏ। ਆਪ ਦਾ ਸ਼ਬਦ ਹੈ:

ਐਸੀ ਲਾਲ ਤੁਝ ਬਿਨੁ ਕਉਨੁ ਕਰੈ ॥
ਗਰੀਬ ਨਿਵਾਜੁ ਗੁਸਈਆ ਮੇਰਾ ਮਾਥੈ ਛਤ੍ਰੁ ਧਰੈ ॥੧॥ ਰਹਾਉ ॥
ਜਾ ਕੀ ਛੋਤਿ ਜਗਤ ਕਉ ਲਾਗੈ ਤਾ ਪਰ ਤੁਹੀਂ ਢਰੈ ॥
ਨੀਚਹ ਊਚ ਕਰੈ ਮੇਰਾ ਗੋਬਿੰਦੁ ਕਾਹੂ ਤੇ ਨ ਡਰੈ ॥੧॥
ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥
ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥੨॥੧॥ *(ਪੰਨਾ ੧੧੦੬)*

## ਭਗਤ ਰਵਿਦਾਸ ਦੀ ਉਪਮਾ ਹੁੰਦੀ ਵੇਖ ਕੇ ਬ੍ਰਾਹਮਣਾਂ ਨੇ ਈਰਖਾ ਕਰਨੀ

ਚੌਹਾਂ ਵਰਨਾਂ ਦੇ ਲੋਕ ਭਗਤ ਜੀ ਦੇ ਚਰਨੀਂ ਆ ਪਏ ਅਤੇ ਉਹ ਰਾਜਾ ਵੀ ਰਵਿਦਾਸ ਜੀ ਦਾ ਸ਼ਰਧਾਲੂ ਬਣ ਗਿਆ ਪਰ ਅਗਿਆਨਵਸ ਹੋਏ ਬ੍ਰਾਹਮਣ ਈਰਖਾ ਦੀ ਅੱਗ ਵਿਚ ਸੜਦੇ, ਰਵਿਦਾਸ ਜੀ ਦਾ ਜਸ ਵਧਦਾ ਦੇਖ ਕੇ ਸੜ ਰਹੇ ਸਨ, ਆਖਣ ਲੱਗੇ, "ਵੇਖੋ ਕਲਿਜੁਗ ਦਾ ਪ੍ਰਤਾਪ! ਅੰਨ੍ਹੇ ਲੋਕ ਨੀਚ 'ਰਵਿਦਾਸ' ਨੂੰ ਗਲ ਲਿਆ ਕੇ ਦਵੀ ਜਾ ਰਹੇ ਹਨ। ਰਵਿਦਾਸ ਆਪ ਹੀ ਖਾਂਦਾ ਖ਼ਰਚਦਾ ਹੈ ਪਰ ਅਸੀਂ ਜਿਹੜੇ ਮੱਢ-ਕਦੀਮ ਤੋਂ ਜਗਤ ਵਿਚ ਪੂਜਣ ਯੋਗ ਹਾਂ, ਸਾਨੂੰ ਕੋਈ ਪੁੱਛਦਾ ਤਕ ਵੀ ਨਹੀਂ।" ਇਸ ਭਾਵਨਾ ਨਾਲ ਉਨ੍ਹਾਂ ਨੇ ਇਕੱਤਰਤਾ ਬੁਲਾਈ, ਵਿਚਾਰਾਂ ਕਰਨ ਲੱਗੇ ਕਿ ਮਨੂੰ ਸਿੰਮ੍ਰਿਤੀ ਅਨੁਸਾਰ ਕਿਸੇ ਸ਼ੂਦਰ ਨੂੰ ਪੂਜਾ ਦਾ ਅਧਿਕਾਰ ਨਹੀਂ, ਇਸ ਵਾਸਤੇ ਰਵਿਦਾਸ ਦੀ ਧਰਮ ਨੂੰ ਭਰਿਸ਼ਟ ਕਰਨ ਦੀ ਦੁਕਾਨ ਬੰਦ ਕਰਨ ਲਈ ਸਾਨੂੰ ਰਾਜੇ ਪਾਸ ਬੇਨਤੀ ਕਰਨੀ ਚਾਹੀਦੀ ਹੈ, ਤਾਂ ਕਿ ਇਹ ਸਿੰਮ੍ਰਿਤੀ ਦੇ ਵਿਰੁੱਧ ਕ੍ਰਿਆ ਬੰਦ ਹੋ ਸਕੇ।

ਇਹ ਮਤਾ ਪਾਸ ਕਰ ਕੇ ਸਭੇ ਜਾਤ ਅਭਿਮਾਨੀ ਬ੍ਰਾਹਮਣ ਲੋਕ ਰਾਜੇ ਦੇ ਦਰਬਾਰ ਵਿਚ ਪੁੱਜੇ ਅਤੇ ਰਵਿਦਾਸ ਵਿਰੁੱਧ ਆਪਣੀ ਸ਼ਿਕਾਇਤ ਪੇਸ਼ ਕਰ ਦਿੱਤੀ ਅਤੇ ਇਨਸਾਫ਼ ਲਈ ਮੰਗ ਕੀਤੀ। ਰਾਜੇ ਨੇ ਰਵਿਦਾਸ ਨੂੰ ਤੁਰੰਤ ਸੱਦ ਲਿਆ। ਇਸ ਝਗੜੇ ਨੂੰ ਨਿਪਟਾਉਣ ਲਈ ਕਈ ਵਿਉਂਤਾਂ ਰੱਖੀਆਂ ਗਈਆਂ। ਆਖ਼ਰ ਫ਼ੈਸਲਾ ਹੋਇਆ ਕਿ ਰਵਿਦਾਸ ਜੀ ਅਤੇ ਬ੍ਰਾਹਮਣ ਆਪਣੇ-ਆਪਣੇ ਠਾਕਰ ਗੰਗਾ ਦੇ ਪਾਰ ਰੱਖਣਗੇ, ਫਿਰ ਠਾਕਰਾਂ ਨੂੰ ਆਵਾਜ਼ਾਂ ਮਾਰ ਕੇ ਸੱਦਿਆ ਜਾਵੇਗਾ। ਜਿਸਦੇ ਠਾਕਰ ਸੱਚੇ ਹੋਣਗੇ ਉਹ ਤਰ ਕੇ ਆ ਜਾਣਗੇ। ਉਸੇ ਨੂੰ ਠਾਕਰਾਂ ਦੀ ਪੂਜਾ ਕਰਨ ਦਾ ਅਧਿਕਾਰ ਮਿਲ ਜਾਵੇਗਾ। ਰਵਿਦਾਸ ਜੀ ਨੇ ਉਪਰੋਕਤ ਫ਼ੈਸਲਾ ਖਿੜੇ ਹਿਰਦੇ ਪ੍ਰਵਾਨ ਕਰ ਲਿਆ, ਪਰ ਸ਼ਰਧਾ, ਪ੍ਰੇਮ, ਯਕੀਨ ਤੋਂ ਸੱਖਣੇ ਬ੍ਰਾਹਮਣਾਂ ਦੇ ਮਨ ਡਰਨ ਲੱਗੇ। ਮਜਬੂਰਨ ਉਨ੍ਹਾਂ ਨੂੰ ਆਪਣੇ ਠਾਕਰ ਲੈ ਕੇ ਆਉਣਾ ਪਿਆ। ਰਵਿਦਾਸ ਜੀ ਨੇ ਚੰਦਨ ਦੀ ਚੌਕੀ 'ਤੇ ਬੜੇ ਸਤਿਕਾਰ ਨਾਲ ਆਪਣੇ ਠਾਕਰ ਰੱਖ ਕੇ ਲੈ ਆਂਦੇ। ਦੋਨਾਂ ਧਿਰਾਂ ਵਲੋਂ ਠਾਕਰਾਂ ਨੂੰ ਗੰਗਾ ਦੇ ਦੂਜੇ ਕਿਨਾਰੇ ਅਦਬ ਨਾਲ ਰੱਖਿਆ ਗਿਆ। ਪਹਿਲਾਂ ਬ੍ਰਾਹਮਣਾਂ ਦੀ ਵਾਰੀ ਆਈ। ਪੰਡਤਾਂ ਨੇ ਉੱਚੀ-ਉੱਚੀ ਆਵਾਜ਼ਾਂ ਮਾਰੀਆਂ, ਪਰ ਠਾਕਰ ਨਦੀ ਪਾਰ ਹੀ ਰਹੇ। ਬ੍ਰਾਹਮਣ ਸ਼ਰਮਿੰਦੇ ਹੋ ਕੇ ਨਦੀ ਦੇ ਕਿਨਾਰੇ ਬੈਠ ਗਏ।

ਰਵਿਦਾਸ ਜੀ ਦੀ ਵਾਰੀ ਆਈ। ਉਨ੍ਹਾਂ ਦੇ ਠਾਕਰ ਜਿਹੜੇ ਨਦੀਓਂ ਪਾਰ ਪ੍ਰਯੰਕੀ ਵਿਚ ਰੱਖੇ ਹੋਏ ਸਨ, ਆਵਾਜ਼ ਮਾਰਨ 'ਤੇ ਮੁਰਗਾਬੀ ਵਾਂਙੂ ਤਰਦੇ ਤਰਦੇ ਰਵਿਦਾਸ ਜੀ ਪਾਸ ਪੁੱਜ ਗਏ। ਰਾਜਾ ਪਰਜਾ ਇਸ ਕੌਤਕ ਨੂੰ ਵੇਖ ਕੇ ਬਹੁਤ ਹੈਰਾਨ ਰਹਿ ਗਏ, ਪਰ ਬ੍ਰਾਹਮਣਾਂ ਦੇ ਚਿਹਰੇ ਮੁਰਝਾ ਗਏ ਕਿਉਂਕਿ ਉਨ੍ਹਾਂ ਨੇ ਦੇਵੀ ਦੇਵਤਿਆਂ ਦੇ ਬੁੱਤਾਂ ਨੂੰ ਕੇਵਲ ਰੋਟੀ ਦਾ ਹੀ ਵਸੀਲਾ ਬਣਾ ਕੇ ਰੱਖਿਆ ਹੋਇਆ ਸੀ, ਉਨ੍ਹਾਂ ਅੰਦਰ ਸੱਚੀ-ਸੁੱਚੀ ਭਗਤੀ ਦੀ ਘਾਟ ਸੀ। ਫਿਰ ਕਰਮ-ਕਾਂਡੀ ਬ੍ਰਾਹਮਣਾਂ ਦਾ ਪਾਜ ਉਘੜ ਆਇਆ। ਉਨ੍ਹਾਂ ਨੂੰ ਧਰਤੀ ਵੇਹਲ ਨਾ ਦੇਵੇ। ਨਿਮੋਝੂਣੇ ਬੈਠੇ ਰਹੇ। ਰਾਜੇ ਨੇ ਰਵਿਦਾਸ ਜੀ ਤੋਂ ਮੁਆਫ਼ੀ ਮੰਗੀ ਅਤੇ ਠਾਕਰਾਂ ਦੀ ਪੂਜਾ ਦਾ ਅਧਿਕਾਰ ਰਵਿਦਾਸ ਜੀ ਨੂੰ ਦਿੱਤਾ ਗਿਆ। ਰਾਜਾ ਬ੍ਰਾਹਮਣਾਂ ਨੂੰ ਦੰਡ ਦੇਣਾ ਚਾਹੁੰਦਾ ਸੀ ਪਰ ਰਵਿਦਾਸ ਜੀ ਨੇ ਆਖਿਆ, "ਰਾਜਨ! ਜਿਹੜਾ ਪੁਰਸ਼ ਊਚ-ਨੀਚ ਦਾ ਭੇਦ-ਭਾਵ ਰੱਖ ਕੇ ਭਗਤੀ ਕਰੇਗਾ, ਉਸਨੂੰ ਕਦੀ ਵੀ ਪਰਮਪਦ ਦੀ ਪ੍ਰਾਪਤੀ ਨਹੀਂ ਹੋ ਸਕਦੀ, ਉਹ ਆਪਣੇ ਆਪ ਦੇ ਅਹੰਭਾਵ ਵਿਚ ਫਾਥਾ ਰੱਬੀ-ਸ਼ਕਤੀ ਤੋਂ ਵਿਛੋੜੇ ਰੂਪੀ ਸਜ਼ਾ ਹਮੇਸ਼ਾ ਭੋਗਦਾ ਰਹੇਗਾ।" ਇਸ ਤਰ੍ਹਾਂ ਰਵਿਦਾਸ ਜੀ ਠਾਕਰਾਂ ਨੂੰ ਅਦਬ ਨਾਲ ਲੈ ਕੇ ਘਰ ਪੁੱਜ ਗਏ।

## ਬ੍ਰਾਹਮਣਾਂ ਨੇ ਈਰਖਾ-ਭਰਿਆ ਹੋਰ ਦੂਜਾ ਹਮਲਾ ਕੀਤਾ

ਰਵਿਦਾਸ ਜੀ ਦੀ ਉਪਮਾ ਦੂਰ ਨੇੜੇ ਫੈਲ ਗਈ। ਮੰਦਰ ਵਿਚ ਹਰ ਸਮੇਂ ਗ਼ਰੀਬ, ਅਮੀਰ, ਸਾਧੂ, ਸੰਤ,

ਮਹਾਤਮਾ ਦੀ ਰੌਣਕ ਜਹਿੰਦੀ, ਬੇਅੰਤ ਚੜ੍ਹਾਵਾ ਚੜ੍ਹਨ ਲੱਗਾ। ਰਾਜਪੂਤਾਨੇ ਦੇ ਪ੍ਰਸਿੱਧ ਕਿਲ੍ਹੇ ਚਿਤੌੜ ਸ਼ਹਿਰ ਦੇ ਰਾਜੇ ਦੀ ਰਾਣੀ ਝਾਲੀ ਇਕ ਦਇਆ ਧਰਮ ਦੀ ਪ੍ਰਤੱਖ ਮਿਸਾਲ ਸੀ। ਉਸਨੇ ਰਵਿਦਾਸ ਜੀ ਦੀ ਉਪਮਾ ਸੁਣੀ ਤੇ ਦਰਸ਼ਨਾਂ ਦੀ ਲਾਲਸਾ ਅਧੀਨ ਕੁੱਝ ਬ੍ਰਾਹਮਣਾਂ ਨੂੰ ਨਾਲ ਲੈ ਕੇ ਕਾਸ਼ੀ ਨਗਰ ਵਿਚ ਪੁੱਜੀ। ਰਵਿਦਾਸ ਜੀ ਦੇ ਦਰਸ਼ਨ ਕਰ ਕੇ ਉਸਦਾ ਮਨ ਸ਼ਾਂਤ ਹੋ ਗਿਆ। ਉਸਨੇ ਰਵਿਦਾਸ ਜੀ ਨੂੰ ਗੁਰੂ ਧਾਰਨ ਕਰ ਲਿਆ ਅਤੇ ਗੁਰੂ-ਦੀਖਿਆ ਪ੍ਰਾਪਤ ਕਰ ਕੇ ਰਾਮ ਨਾਮ ਦਾ ਸਿਮਰਨ ਕਰਨ ਲੱਗੀ। ਕਾਸ਼ੀ ਦੇ ਸਭ ਜਾਤ-ਅਭਿਮਾਨੀਆਂ ਨੇ ਇਸ ਦਾ ਬਹੁਤ ਬੁਰਾ ਮਨਾਇਆ। ਉਨ੍ਹਾਂ ਨੇ ਚਿਤੌੜ ਪੁੱਜ ਕੇ ਰਾਜੇ ਨੂੰ ਸਿਖਾਇਆ ਕਿ ਆਪ ਦੀ ਰਾਣੀ ਨੇ ਕਿੱਡਾ ਅਨਰਥ ਕੀਤਾ ਹੈ ਕਿ ਇਕ ਚਮਾਰ ਨੂੰ ਗੁਰੂ ਧਾਰਨ ਕਰ ਕੇ, ਪੁਰਾਣੀ ਕੁਲਾ-ਰੀਤ ਨੂੰ ਖ਼ਤਮ ਕਰ ਦਿੱਤਾ।

ਰਾਜੇ ਉਪਰ ਇਨ੍ਹਾਂ ਈਰਖਾਲੂ ਬ੍ਰਾਹਮਣਾਂ ਦੀ ਸ਼ਿਕਾਇਤ ਦਾ ਬਹੁਤ ਪ੍ਰਭਾਵ ਪਿਆ। ਉਸਨੇ ਰਾਣੀ ਨੂੰ ਕਤਲ ਕਰਨ ਦਾ ਪੱਕਾ ਇਰਾਦਾ ਕਰ ਲਿਆ, ਪਰ ਸਿਆਣਿਆਂ ਦਰਬਾਰੀਆਂ ਨੇ ਸਮਝਾਇਆ, "ਰਾਜਾ ਜੀ! ਰਵਿਦਾਸ ਜੀ ਪੂਰਨ ਗਿਆਨਵਾਨ ਹਨ, ਉਨ੍ਹਾਂ ਦੇ ਠਾਕਰ ਨਦੀ ਉਪਰ ਤਰੇ ਹਨ। ਸੋ, ਤੁਸੀਂ ਪਰੀਖਿਆ ਲੈਣ ਵਾਸਤੇ ਰਵਿਦਾਸ ਜੀ ਨੂੰ ਆਪਣੇ ਪਾਸ ਸੱਦ ਲਵੋ।" ਉਪਰੋਕਤ ਵਿਉਂਤ ਅਨੁਸਾਰ ਰਾਜੇ ਨੇ ਆਪਣੀ ਰਾਣੀ ਨੂੰ ਪੱਤਰ ਲਿਖ ਭੇਜਿਆ ਕਿ ਆਉਂਦੇ ਹੋਏ ਆਪਣੇ ਨਾਲ ਰਵਿਦਾਸ ਨੂੰ ਲੈ ਕੇ ਆਉਣਾ।

ਰਵਿਦਾਸ ਜੀ ਚਿਤੌੜ ਸ਼ਹਿਰ, ਰਾਜੇ ਪਾਸ ਪੁੱਜ ਗਏ। ਰਾਣੀ ਅੰਦਰ ਬਹੁਤ ਉਮਾਹ ਸੀ, ਪਰ ਰਾਜਾ ਅਜੇ ਸ਼ਰਧਾ ਤੋਂ ਸੱਖਣਾ ਹੋਣ ਕਾਰਨ ਪਰਤਾਵਾ ਲੈਣ ਦਾ ਮਨ ਵਿਚ ਸੰਕਲਪ ਲਈ ਬੈਠਾ ਸੀ। ਆਦਰ ਸਤਿਕਾਰ ਨਾਲ ਰਵਿਦਾਸ ਜੀ ਦੀ ਆਓ-ਭਗਤ ਕੀਤੀ ਗਈ। ਰਾਜਾ, ਮੰਤਰੀ, ਅਹਿਲਕਾਰ, ਬ੍ਰਾਹਮਣ ਸਭ ਸਭਾ ਵਿਚ ਹਾਜ਼ਰ ਬੈਠੇ ਸਨ। ਸਿੰਘਾਸਣ ਉਪਰ ਇਕ ਸੁੰਦਰ ਵਿਛਾਈ ਰਵਿਦਾਸ ਜੀ ਲਈ ਅਤੇ ਇਕ ਹੋਰ ਵਿਛਾਈ ਠਾਕਰਾਂ ਦੇ ਵਾਸਤੇ ਵਿਛਾਈ ਗਈ। ਰਵਿਦਾਸ ਜੀ ਆਪਣੇ ਆਸਣ 'ਤੇ ਆ ਕੇ ਬਿਰਾਜਮਾਨ ਹੋ ਗਏ। ਰਾਜੇ ਆਖਿਆ, "ਸਤਿਕਾਰਯੋਗ ਪੰਡਤ ਜੀ! ਤੁਸੀਂ ਪਹਿਲਾਂ ਆਪਣੇ ਠਾਕਰਾਂ ਨੂੰ ਬੁਲਾ ਕੇ ਇਸ ਸਿੰਘਾਸਣ 'ਤੇ ਬਿਰਾਜਮਾਨ ਕਰਾਓ। ਤੁਹਾਡੇ ਪਿੱਛੋਂ ਰਵਿਦਾਸ ਜੀ ਆਪਣੇ ਠਾਕਰਾਂ ਨੂੰ ਬੁਲਾ ਕੇ ਇਸ ਸਿੰਘਾਸਣ 'ਤੇ ਬਿਰਾਜਮਾਨ ਕਰਵਾਉਣਗੇ।

ਸਭਾ ਵਿਚ ਹਾਜ਼ਰ ਬ੍ਰਾਹਮਣਾਂ ਨੇ ਵੇਦ-ਮੰਤਰ ਪੜ੍ਹੇ ਤੇ ਬੇਨਤੀਆਂ ਕੀਤੀਆਂ, ਪਰ ਪ੍ਰੇਮਾ-ਭਗਤੀ ਤੋਂ ਸੱਖਣੇ ਬ੍ਰਾਹਮਣਾਂ ਦੇ ਠਾਕਰ ਸਿੰਘਾਸਣ 'ਤੇ ਨਾ ਪੁੱਜੇ। ਬ੍ਰਾਹਮਣ ਪਾਣੀਓਂ ਪਤਲੇ ਹੋਏ ਧੌਣਾਂ ਨੀਵੀਆਂ ਪਾਈ ਸ਼ਰਮਿੰਦਗੀ ਦੇ ਮਾਰੇ ਬੈਠੇ ਰਹੇ। ਰਵਿਦਾਸ ਜੀ ਦੀ ਵਾਰੀ ਆਈ। ਰਵਿਦਾਸ ਜੀ ਉਸ ਸਿੰਘਾਸਣ 'ਤੇ ਆਪ ਹੀ ਬੈਠ ਗਏ ਜਿਹੜਾ ਠਾਕਰਾਂ ਲਈ ਵਿਛਾਇਆ ਗਿਆ ਸੀ। ਕ੍ਰੋਧ ਅੰਦਰ ਸੜ ਕੇ ਬ੍ਰਾਹਮਣ ਦੰਦੀਆਂ ਪੀਂਹਦੇ ਹੀ ਕਹਿਣ ਕਿ ਇਸ ਪ੍ਰਯੰਕੀ ਵਿਚ ਤਾਂ ਠਾਕਰ ਹੀ ਬਿਰਾਜ ਸਕਦੇ ਹਨ, ਪਰ ਇਹ ਰਾਜੇ ਦੀ ਗਲਤੀ ਹੈ, ਜਿਸਨੇ ਰਵਿਦਾਸ ਨੂੰ ਪ੍ਰਯੰਕੀ ਵਿਚ ਬੈਠਣ ਲੱਗੇ ਨੂੰ ਨਹੀਂ ਰੋਕਿਆ। ਰਾਜੇ ਨੇ ਮੂੰਹੋਂ ਇਕ ਵੀ ਸ਼ਬਦ ਨਾ ਕਿਹਾ, ਰਵਿਦਾਸ ਜੀ ਨੇ ਪ੍ਰਭੂ-ਪ੍ਰੀਤ ਵਿਚ ਮਗਨ ਹੋ ਕੇ ਪ੍ਰਭੂ ਗੁਣ ਗਾਉਣੇ ਸ਼ੁਰੂ ਕਰ ਦਿੱਤੇ। ਠਾਕਰ ਰਵਿਦਾਸ ਦੀ ਗੋਦ ਵਿਚ ਆ ਕੇ ਬਿਰਾਜਮਾਨ ਹੋ ਗਏ। ਇਹ ਵੇਖ ਕੇ ਸਾਰੀ ਸਭਾ ਵਿਚ ਜੈ ਜੈਕਾਰ ਹੋਣ ਲੱਗ ਪਈ। ਅਨੇਕਾਂ ਸੰਖਾਂ ਦੀਆਂ ਧੁਨੀਆਂ ਸੁਣਾਈ ਦੇਣ ਲੱਗੀਆਂ। ਰਾਜਾ ਉੱਠ ਕੇ ਰਵਿਦਾਸ ਜੀ ਦੇ ਚਰਨਾਂ 'ਤੇ ਨਮਸਕਾਰਾਂ ਕਰਨ ਲੱਗਾ।

## ਰਾਣੀ ਝਾਲੀ ਵਲੋਂ ਕੀਤਾ ਬ੍ਰਹਮ-ਭੋਜ

ਇਸ ਤਰ੍ਹਾਂ ਭਗਤ ਰਵਿਦਾਸ ਜੀ ਦਿਨੋ ਦਿਨ ਵਧੇਰੇ ਤੋਂ ਵਧੇਰੇ ਪ੍ਰਭੂ-ਰੰਗ ਵਿਚ ਰੰਗੀਦੇ ਗਏ ਤੇ ਇਹ ਗੱਲ ਪ੍ਰਗਟ ਹੋ ਗਈ ਕਿ ਰਵਿਦਾਸ ਭਗਤ ਜੀ ਤੇ ਪ੍ਰਭੂ ਵਿਚ ਕੋਈ ਭੇਦ ਹੀ ਨਹੀਂ। ਝਾਲਾਂ ਰਾਣੀ ਬਹੁਤ

ਪ੍ਰਸੰਨ ਹੋਈ। ਰਾਣੀ ਨੇ ਰਵਿਦਾਸ ਜੀ ਦੇ ਚਿਤੌੜ ਪੁੱਜਦਿਆਂ ਹੀ ਭਾਂਤ-ਭਾਂਤ ਦੇ ਪਕਵਾਨ ਪਕਵਾਉਣੇ ਸ਼ੁਰੂ ਕਰ ਦਿੱਤੇ ਸਨ। ਬ੍ਰਾਹਮਣਾਂ ਨੂੰ ਨਿਮੰਤਰਨ ਵੀ ਭੇਜ ਦਿੱਤੇ ਸਨ, ਉਹ ਭਗਤ ਜੀ ਦੀ ਸ਼ਰਧਾਲੂ ਸੀ, ਇਸ ਲਈ ਉਸਨੇ ਜਿਥੇ ਹੋਰ ਪੰਡਤਾਂ ਤੇ ਉੱਚ-ਲੋਕਾਂ ਨੂੰ ਸੱਦੇ ਭੇਜੇ, ਉਥੇ ਰਵਿਦਾਸ ਜੀ ਨੂੰ ਵੀ ਸਤਿਕਾਰ-ਸਹਿਤ ਸੱਦਾ ਦਿੱਤਾ ਗਿਆ ਕਿ ਤੁਸਾਂ ਬ੍ਰਹਮ-ਭੋਜ 'ਤੇ ਜ਼ਰੂਰ ਪੁੱਜਣਾ।

ਨਿਯਤ ਦਿਨ 'ਤੇ ਜਦੋਂ ਸਾਰੇ ਲੋਕ ਪੁੱਜੇ ਤਾਂ ਸੰਨਿਆਸੀਆਂ, ਜੋਗੀਆਂ ਤੇ ਹੋਰ ਪੰਡਤਾਂ ਦਿਗੰਬਰਾਂ ਨੂੰ ਪਤਾ ਲੱਗਾ ਕਿ ਬ੍ਰਹਮ-ਭੋਜ ਵਿਚ ਰਵਿਦਾਸ ਵੀ ਆਇਆ ਹੈ ਤਾਂ ਸਭ ਨੇ ਕਿਹਾ, "ਜੇ ਰਵਿਦਾਸ ਸਾਡੇ ਵਿਚ ਬੈਠਾ ਤਾਂ ਅਸੀਂ ਭੋਜਨ ਨਹੀਂ ਛਕਾਂਗੇ।" ਰਾਣੀ ਬੜੀ ਚਿੰਤਾ ਵਿਚ ਪੈ ਗਈ। ਨਾ ਹਾਂ, ਨਾ ਨਾਂਹ ਕੀਤੀ, ਚਿੰਤਾਤੁਰ ਜਿਹੀ ਹੋ ਗਈ। ਭਗਤ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਰਾਣੀ ਨੂੰ ਕਿਹਾ, "ਬੇਟਾ! ਤੂੰ ਪਰੇਸ਼ਾਨ ਨਾ ਹੋ, ਪਹਿਲੋਂ ਇਨ੍ਹਾਂ ਪੰਡਤਾਂ ਬ੍ਰਾਹਮਣਾਂ ਨੂੰ ਭੋਜਨ ਛਕਾ ਦੇਹ, ਅਸੀਂ ਮਗਰੋਂ ਛਕ ਲਵਾਂਗੇ।"

ਪੰਡਤਾਂ, ਸੰਨਿਆਸੀਆਂ, ਜੋਗੀ ਤੇ ਜੈਨੀ-ਦਿਗੰਬਰਾਂ ਆਦਿਕਾਂ ਦੀਆਂ ਪੰਗਤਾਂ ਲੱਗ ਗਈਆਂ। ਭਗਤ ਜੀ ਇਕ ਪਾਸੇ ਹੀ ਬੈਠੇ ਸਨ ਪਰ ਭਗਵਾਨ ਨੇ ਫਿਰ ਆਪਣੇ ਭਗਤ ਨੂੰ ਵਡਿਆਈ ਦੇਣੀ ਚਾਹੀ। ਜਦੋਂ ਸਭ ਨੇ ਭੋਜਨ ਛਕਣਾ ਸ਼ੁਰੂ ਕੀਤਾ ਤਾਂ ਸਾਰੇ ਹੀ ਬੋਲ ਪਏ, "ਹਰੇ ਹਰੇ, ਰਵਿਦਾਸ ਚਮਾਰ ਮੇਰੇ ਨਾਲ ਖਾ ਰਿਹਾ ਹੈ, ਰਵਿਦਾਸ ਚਮਾਰ ਮੇਰੇ ਨਾਲ ਖਾ ਰਿਹਾ ਹੈ।" ਸਾਰੇ ਖਾਣੋਂ ਹਟ ਗਏ, ਪਰ ਦੂਜੇ ਬੰਨੇ ਰਵਿਦਾਸ ਜੀ ਨੂੰ ਦੂਰ ਕਮਰੇ ਵਿਚ ਬੈਠੇ ਵੇਖਣ ਤਾਂ ਕੁੱਝ ਵੀ ਸਮਝ ਨਾ ਸਕਣ ਕਿ ਇਹ ਕੀ ਗੱਲ ਹੋਈ? ਦੋ ਤਿੰਨ ਵਾਰ ਜਦੋਂ ਇਵੇਂ ਹੀ ਹੋਇਆ ਤਾਂ ਹੁਣ ਸਭ ਨੇ ਹੱਥ ਜੋੜ ਕੇ ਰਵਿਦਾਸ ਜੀ ਤੋਂ ਮਾਫ਼ੀ ਮੰਗੀ। ਭਗਤ ਜੀ ਨੇ ਕਿਹਾ ਕਿ ਮੈਨੂੰ ਤਾਂ ਇਸ ਗੱਲ ਦਾ ਗਿਲਾ ਹੀ ਕੋਈ ਨਹੀਂ, ਪਰ ਭਗਵਾਨ ਨੂੰ ਇਹ ਗੱਲ ਨਹੀਂ ਭਾਉਂਦੀ ਕਿਉਂਕਿ ਉਹ ਪ੍ਰਭੂ ਅੰਤਰਜਾਮੀ ਸਭ ਕੁੱਝ ਜਾਣਦਾ ਹੈ, ਉਸ ਤੋਂ ਕੋਈ ਗੱਲ ਭੁੱਲੀ ਨਹੀਂ ਹੋਈ, ਉਹ ਸਭ ਦੇ ਅੰਦਰ ਵਸਦਾ ਹੈ, ਉਸਨੂੰ ਕੋਈ ਚਾਤਰੀ ਨਾਲ ਮੱਥੇ 'ਤੇ ਤਿਲਕ ਜਾਂ ਸੰਧੂਰ ਲਾ ਕੇ, ਨਿਰੀ ਤੋਤਾ-ਰਟਨੀ ਨਾਲ ਭਰਮਾ ਨਹੀਂ ਸਕਦਾ, ਕਿਉਂਕਿ ਉਹ ਤਾਂ ਵੇਖਦਾ ਹੈ:

> ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ॥
> ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ॥੧॥ *(ਪੰਨਾ ੧੧੨੪)*

ਅਖ਼ੀਰ ਭਗਤ ਜੀ ਨੂੰ ਪੰਗਤ ਵਿਚ ਬੈਠ ਕੇ ਭੋਜਨ ਛਕਣ ਲਈ ਲਿਆਂਦਾ ਗਿਆ। ਭਗਵਾਨ ਨੇ ਉੱਚ-ਜਾਤੀ ਦਾ ਮਾਣ ਕਰਨ ਦਾ ਹੰਕਾਰ ਚੂਰ-ਚੂਰ ਕਰ ਕੇ ਰੱਖ ਦਿੱਤਾ।

ਭਗਤ ਰਵਿਦਾਸ ਜੀ ਵੀ ਭਗਤ ਕਬੀਰ ਜੀ ਦੇ ਸਮਕਾਲੀ ਹੋਏ ਹਨ। ਇਸੇ ਕਰਕੇ ਇਨ੍ਹਾਂ ਨੇ ਆਪਣੀ ਬਾਣੀ ਵਿਚ ਭਗਤ ਨਾਮਦੇਵ, ਕਬੀਰ ਜੀ, ਤ੍ਰਿਲੋਚਨ ਜੀ, ਸਧਨਾ ਜੀ ਤੇ ਸੈਣ ਜੀ ਦਾ ਜ਼ਿਕਰ ਕੀਤਾ ਹੈ। ਇਹ ਇਸ ਸਮੇਂ ਦੇ ਮਸ਼ਹੂਰ ਭਗਤ ਸਨ। ਭਗਤ ਜੀ ਨੇ ਆਪਣੇ ਬਾਰੇ ਆਪ ਇਕ ਸ਼ਬਦ ਵਿਚ ਦੱਸਿਆ ਹੈ ਕਿ ਉਹ ਕੀ ਸਨ, ਪਰ ਪ੍ਰਭੂ-ਭਗਤੀ ਤੇ ਪ੍ਰਭੂ-ਕ੍ਰਿਪਾ ਨੇ ਉਨ੍ਹਾਂ ਨੂੰ ਕਿਸ ਦਰਜੇ 'ਤੇ ਪੁਚਾ ਦਿੱਤਾ:

> ਨਾਗਰ ਜਨਾਂ ਮੇਰੀ ਜਾਤਿ ਬਿਖਿਆਤ ਚੰਮਾਰੰ॥
> ਰਿਦੈ ਰਾਮ ਗੋਬਿੰਦ ਗੁਨ ਸਾਰੰ॥੧॥ ਰਹਾਉ॥ *(ਪੰਨਾ ੧੨੯੩)*

ਭਾਵ, ਇਹ ਸਭ ਜਾਣਦੇ ਹਨ ਕਿ ਮੇਰੀ ਜਾਤੀ ਚਮਾਰਾਂ ਦੀ ਹੈ, ਪਰ ਹਿਰਦੇ ਵਿਚ ਗੁਣਾਂ ਦੀ ਖਾਣ, ਗੋਬਿੰਦ ਦਾ ਨਾਮ ਵੱਸ ਗਿਆ ਹੈ।

> ਸੁਰਸਰੀ ਸਲਲ ਕ੍ਰਿਤ ਬਾਰੁਨੀ ਰੇ ਸੰਤ ਜਨ ਕਰਤ ਨਹੀ ਪਾਨੰ॥
> ਸੁਰਾ ਅਪਵਿਤ੍ਰ ਨਤ ਅਵਰ ਜਲ ਰੇ, ਸੁਰਸਰੀ ਮਿਲਤ ਨਹਿ ਹੋਇ ਆਨੰ॥੧॥ *(ਪੰਨਾ ੧੨੯੩)*

ਭਾਵ, ਗੰਗਾ ਦਾ ਜਲ ਲੈ ਕੇ ਕੋਈ ਸ਼ਰਾਬ ਕੱਢ ਕੇ ਕਹੇ ਕਿ ਇਹ ਗੰਗਾ ਜਲ ਹੀ ਹੈ, ਤਾਂ ਸੰਤ-ਜਨ ਨਹੀਂ ਪੀਂਦੇ। ਪਰ ਗੰਗਾ ਦੇ ਜਲ ਵਿਚ ਆਲੇ-ਦੁਆਲਿਓਂ ਜਿੰਨੀਆਂ ਥਾਵਾਂ ਤੋਂ ਵੀ ਗੰਦੇ ਪਾਣੀ ਉਸ ਵਿਚ ਆਣ ਪੈਂਦੇ ਹਨ, ਉਹ ਗੰਗਾ ਵਿਚ ਪੈਂਦੇ ਹੀ ਗੰਗਾ ਦੇ ਜਲ ਸਮਾਨ ਹੋ ਜਾਂਦੇ ਹਨ ਤੇ ਉਨ੍ਹਾਂ ਨੂੰ ਕੋਈ ਵੱਖ ਨਹੀਂ ਕਰ ਸਕਦਾ।

ਤਰ ਤਾਰਿ ਅਪਵਿਤ੍ਰ ਕਰਿ ਮਾਨੀਐ ਰੇ ਜੈਸੇ ਕਾਗਰਾ ਕਰਤ ਬੀਚਾਰੰ ॥
ਭਗਤਿ ਭਾਗਉਤੁ ਲਿਖੀਐ ਤਿਹ ਊਪਰੇ ਪੂਜੀਐ ਕਰਿ ਨਮਸਕਾਰੰ ॥੨॥ (ਪੰਨਾ ੧੨੯੩)

ਭਾਵ, ਪੁਰਾਤਨ ਸਮੇਂ ਵਿਚ ਪੱਤਰਾਂ 'ਤੇ ਲਿਖਿਆ ਜਾਂਦਾ ਸੀ ਤੇ ਉਹ ਪੱਤਰ ਅਪਵਿੱਤਰ ਤੇ ਐਵੇਂ ਰੁਲਦੇ ਫਿਰਦੇ ਸਨ, ਜਿਨ੍ਹਾਂ 'ਤੇ ਹੋਰ ਕਈ ਤਰ੍ਹਾਂ ਦੇ ਵਿਚਾਰ ਲਿਖੇ ਜਾਂਦੇ ਸਨ, ਪਰ ਜਿਨ੍ਹਾਂ 'ਤੇ ਪ੍ਰਭੂ-ਪ੍ਰੇਮ ਦੀਆਂ ਗੱਲਾਂ ਅਤੇ ਭਗਤੀ-ਭਾਵ ਲਿਖੇ ਜਾਣ ਉਨ੍ਹਾਂ ਨੂੰ ਨਮਸਕਾਰਾਂ ਹੁੰਦੀਆਂ ਸਨ।

ਮੇਰੀ ਜਾਤਿ ਕੁਟ ਬਾਂਢਲਾ ਢੋਰ ਢੋਵੰਤਾ ਨਿਤਹਿ ਬਾਨਾਰਸੀ ਆਸ ਪਾਸਾ ॥
ਅਬ ਬਿਪ੍ਰ ਪਰਧਾਨ ਤਿਹਿ ਕਰਹਿ ਡੰਡਉਤਿ ਤੇਰੇ ਨਾਮ ਸਰਣਾਇ ਰਵਿਦਾਸੁ ਦਾਸਾ ॥੩॥੧॥
(ਪੰਨਾ ੧੨੯੩)

ਭਾਵ, ਰਵਿਦਾਸ ਜੀ ਆਖਦੇ ਹਨ ਕਿ ਮੇਰੀ ਜਾਤੀ ਦੇ ਚਮਾਰ ਲੋਕ ਪਸ਼ੂ ਮਾਰਦੇ, ਮਰੇ ਪਸ਼ੂ ਢੋਂਦੇ ਤੇ ਖੱਲਾਂ ਲਾਹੁਣ ਦਾ ਕੰਮ ਅਜੇ ਵੀ ਬਨਾਰਸ ਦੇ ਆਸ ਪਾਸ ਕਰਦੇ ਫਿਰਦੇ ਵੇਖ ਸਕਦੇ ਹੋ, ਪਰ ਮੈਂ (ਦਾਸ ਰਵਿਦਾਸ) ਹੁਣ ਪ੍ਰਭੂ ਦੇ ਨਾਮ ਦੀ ਸ਼ਰਨ ਪੈਣ ਕਰਕੇ ਐਸਾ ਹੋ ਗਿਆ ਹਾਂ ਕਿ ਪੰਡਤਾਂ ਦੇ ਪ੍ਰਧਾਨ, ਭਾਵ ਸ਼ਿਰੋਮਣੀ ਪੰਡਿਤ ਮੈਨੂੰ ਡੰਡਉਤ ਕਰਦੇ ਹਨ। "ਹੇ ਪ੍ਰਭੂ! ਇਹ ਸਭ ਤੇਰਾ ਬਲ ਤੇ ਤੇਰੀ ਸਰਣਾਈ ਹੋਣ ਕਰਕੇ ਹੀ ਹੈ।"

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਰਵਿਦਾਸ ਜੀ ਦੀ ਬਾਣੀ ਵਿਚੋਂ ਵੈਰਾਗ, ਨਿਮਰਤਾ, ਪ੍ਰੇਮਾ-ਭਗਤੀ ਅਤੇ ਬ੍ਰਹਮ-ਗਿਆਨ ਝਲਕਾਂ ਮਾਰਦਾ ਹੈ। ਸਰਵ-ਵਿਆਪਕ ਪਰਮੇਸ਼ਰ ਜੀ ਨੇ ਭਗਤ ਦੀ ਹਰ ਤਰ੍ਹਾਂ ਲਾਜ ਰੱਖੀ ਤੇ ਹੰਕਾਰੀ ਪੰਡਤਾਂ ਦਾ ਮਾਣ ਦੂਰ ਕੀਤਾ।

## (੮) ਭਗਤ ਸਧਨਾ ਜੀ

ਭਗਤ ਸਧਨਾ ਜੀ ਦਾ ਜਨਮ ੧੧੮੦ ਈ: ਨੂੰ ਇਲਾਕਾ ਸਿੰਧ ਪਿੰਡ ਸਹਿਵਾਨ (ਸਿੰਧ ਹੈਦਰਾਬਾਦ) ਵਿਚ ਹੋਇਆ। ਇਹ ਨਗਰ ਰੋੜੀ ਜੰਕਸ਼ਨ ਤੋਂ ੧੪੨ ਮੀਲ ਦੀ ਵਿੱਥ 'ਤੇ ਹੈ।

ਸਧਨਾ ਜੀ ਭਗਤ ਨਾਮਦੇਵ ਜੀ ਦੇ ਸਮਕਾਲੀ ਸਨ। ਆਪ ਕਸਾਈ ਹੋਣ ਕਾਰਨ ਮਾਸ ਵੇਚਣ ਦਾ ਕੰਮ ਕਰਦੇ ਸਨ। ਸਧਨਾ ਜੀ ਮੁੱਢ ਤੋਂ ਹੀ ਪਰਮਾਰਥੀ ਸਨ। ਆਪ ਸਾਲਗਰਾਮ (ਇਕ ਕਾਲੀ ਧਾਰੀ ਵਾਲਾ ਪੱਥਰ) ਦੀ ਪੂਜਾ ਕਰਦੇ ਦੱਸੇ ਜਾਂਦੇ ਹਨ। ਪਿੱਛੋਂ ਨਿਰਗੁਣ ਪ੍ਰਭੂ ਜੀ ਦੇ ਉਪਾਸ਼ਕ ਹੋ ਗਏ ਸਨ।

ਭਗਤ ਜੀ ਦੀ ਸਮਾਧ ਸਰਹੰਦ (ਜ਼ਿਲ੍ਹਾ ਪਟਿਆਲਾ) ਵਿਖੇ ਬਣੀ ਹੋਈ ਹੈ, ਜਿਸ ਤੋਂ ਆਪ ਜੀ ਦਾ ਦਿਹਾਂਤ ਪੰਜਾਬ ਵਿਚ ਹੋਇਆ ਮੰਨਿਆ ਜਾਂਦਾ ਹੈ।

ਬਿਲਾਵਲ ਰਾਗ ਵਿਚ ਸਧਨਾ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ।

ਸਧਨਾ ਜੀ ਕਸਾਈ ਜਾਤ ਦੇ ਸਨ। ਆਪ ਕਸਾਈ-ਪੁਣੇ ਦਾ ਕੰਮ, ਭਾਵ ਬੱਕਰੇ ਮਾਰਦੇ ਤੇ ਵੇਚਦੇ ਸਨ।

ਗਿਆਰਵੀਂ ਸਦੀ ਤੋਂ ਲੈ ਕੇ ਪੰਦਰਵੀਂ ਸਦੀ ਤਕ, ਭਾਰਤ ਵਿਚ ਵੱਡੀ ਭਗਤੀ ਲਹਿਰ ਚੱਲੀ। ਇਸ ਲਹਿਰ ਨੂੰ ਚਲਾਉਣ ਲਈ ਪ੍ਰਭੂ ਨੇ ਆਪਣੇ ਭਗਤ ਨਾਮਦੇਵ ਜੀ, ਕਬੀਰ ਜੀ, ਰਵਿਦਾਸ ਜੀ, ਤ੍ਰਿਲੋਚਨ

ਜੀ, ਸਧਨਾ ਜੀ ਤੇ ਸੈਣ ਜੀ ਆਦਿ ਕਈ ਭਗਤ ਭੇਜੇ, ਜਿਨ੍ਹਾਂ ਨੇ ਦੁਨੀਆ 'ਤੇ ਨਾਮ ਜਪ ਕੇ, ਕੁੱਝ ਤੋਂ ਕੁੱਝ ਬਣ ਜਾਣ ਦੇ ਅਸਚਰਜ ਕੌਤਕ ਵੇਖੇ। ਭਗਤੀ ਤੇ ਪ੍ਰਭੂ ਦਾ ਉਪਦੇਸ਼ ਦੇਣ ਵਾਲੇ ਬ੍ਰਾਹਮਣ, ਜਾਤੀ-ਅਭਿਮਾਨ ਵਿਚ ਅੰਨ੍ਹੇ ਹੋ ਰਹੇ ਸਨ ਤੇ ਸਮੇਂ ਦੀ ਮੁਸਲਮਾਨ ਹਕੂਮਤ ਆਪਣੇ ਰਾਜ ਮਦ ਦੇ ਨਸ਼ੇ ਵਿਚ ਉੱਝ ਹੀ ਬਦਮਸਤ ਹੋ ਰਹੀ ਸੀ। ਪ੍ਰਭੂ ਤੇ ਪ੍ਰਭੂ ਦੇ ਗਿਆਨ ਵਲੋਂ ਦੋਵੇਂ ਧਿਰਾਂ ਭਟਕੀਆਂ ਹੋਈਆਂ ਸਨ; ਇਸ ਲਈ ਗ਼ਰੀਬ ਨਿਵਾਜ ਪ੍ਰਭੂ ਨੇ ਨੀਵੀਆਂ ਜਾਤਾਂ ਵਿਚ ਆਪਣੇ ਭਗਤ ਪੈਦਾ ਕੀਤੇ ਤੇ ਉਨ੍ਹਾਂ ਕੋਲੋਂ ਜਾਤ-ਅਭਿਮਾਨੀਆਂ ਦਾ ਖੰਡਨ ਕਰਵਾਇਆ। ਰਾਜ-ਮਦ ਦੇ ਹੰਕਾਰੀਆਂ ਦਾ ਸਿਰ ਵੀ ਨਿਵਾਇਆ। ਸੋ, ਇਹ ਉਸ ਮੇਰੇ ਪ੍ਰਭੂ ਦੀ ਖੇਡ ਹੈ ਤੇ ਉਹ ਜੁਗਾਂ ਜੁਗਾਂ ਵਿਚ ਭਗਤ ਪੈਦਾ ਕਰਦਾ, ਉਨ੍ਹਾਂ ਦੀ ਵਡਿਆਈ ਕਰਾਂਦਾ ਤੇ ਉਨ੍ਹਾਂ ਦੀ ਪੈਜ ਰੱਖਦਾ ਆਇਆ ਹੈ।

ਸਧਨਾ ਜੀ ਦੇ ਬਾਰੇ ਇਉਂ ਵੀ ਪੜ੍ਹਨ ਵਿਚ ਆਉਂਦਾ ਹੈ ਕਿ ਇਕ ਦਿਨ ਜਦ ਉਹ ਬੱਕਰੇ ਨੂੰ ਮਾਰਨ ਦੀ ਬਜਾਏ ਉਸਦੇ ਕੇਵਲ ਪਤਾਲੂ ਹੀ ਵੱਢ ਕੇ ਵੇਚਣਾ ਚਾਹੁੰਦੇ ਸਨ ਤੇ ਬੱਕਰੇ ਦੀ ਜਾਨ ਸਵੇਰੇ ਕੱਢਣਾ ਚਾਹੁੰਦੇ ਸਨ ਪਰ ਬੱਕਰਾ ਉਨ੍ਹਾਂ ਦੀ ਇਸ ਨਵੀਂ ਭਾਜੀ ਪਾਉਣ 'ਤੇ ਹੱਸ ਪਿਆ। ਉਸ ਕੋਲੋਂ ਪੁੱਛਣ 'ਤੇ ਬੱਕਰੇ ਨੇ ਦੱਸਿਆ ਕਿ ਸਧਨਿਆ। ਕਈ ਵਾਰ ਮੈਂ ਬੱਕਰਾ ਬਣਿਆ ਤੇ ਕਈ ਵਾਰੀ ਤੂੰ। ਤੂੰ ਮੈਨੂੰ ਮਾਰਦਾ ਆ ਰਿਹਾ ਹੈਂ ਤੇ ਮੈਂ ਤੈਨੂੰ। ਪਰ ਅੱਜ ਇਹ ਨਵੀਂ ਭਾਜੀ ਪਾਉਣ ਲੱਗਾ ਹੈਂ। ਕਹਿੰਦੇ ਹਨ ਕਿ ਇਸ ਗੱਲ ਤੋਂ ਸਧਨਾ ਜੀ ਨੂੰ ਗਿਆਨ ਹੋ ਗਿਆ ਤੇ ਉਨ੍ਹਾਂ ਨੇ ਜਿਸ ਆਦਮੀ ਨੇ ਮਾਸ ਦੀ ਮੰਗ ਕੀਤੀ ਸੀ, ਉਸ ਨੂੰ ਦੇਣੋਂ ਨਾਂਹ ਕਰ ਦਿੱਤੀ। ਉਹ ਆਦਮੀ ਰਾਜੇ ਦਾ ਸੀ ਤੇ ਉਸ ਨੇ ਰਾਜੇ ਕੋਲ ਸ਼ਿਕਾਇਤ ਕਰ ਕੇ ਸਧਨੇ ਨੂੰ ਫੜਾ ਦਿੱਤਾ।

ਪਰ ਸਧਨਾ ਜੀ ਦੇ ਫੜੇ ਜਾਣ ਬਾਰੇ ਇਕ ਹੋਰ ਕਹਾਣੀ ਵੀ ਹੈ। ਸਧਨਾ ਜੀ ਜਿਸ ਵੱਟੇ ਨਾਲ ਤੋਲਦੇ ਸਨ, ਉਹ ਵੱਟਾ 'ਸਾਲਗਰਾਮ' ਸੀ। ਇਕ ਦਿਨ ਇਕ ਰਾਹ ਜਾਂਦੇ ਸਾਧੂ ਨੇ ਸਧਨਾ ਜੀ ਨੂੰ ਸਾਲਗਰਾਮ ਦੇ ਵੱਟੇ ਨਾਲ ਮਾਸ ਤੋਲਦੇ ਦੇਖ ਲਿਆ। ਉਸ ਸਾਧੂ ਨੂੰ ਬੜਾ ਦੁਖ ਹੋਇਆ। ਉਸਨੇ ਸਧਨਾ ਜੀ ਨੂੰ ਦੁਕਾਨ ਤੋਂ ਉਠਾ ਕੇ ਪਰ੍ਹੇ ਲਿਜਾ ਕੇ ਜਦ ਸਮਝਾਇਆ ਕਿ ਤੂੰ ਇਹ ਕੀ ਕਰਮ ਕਰ ਰਿਹਾ ਹੈਂ, ਪਵਿੱਤਰ ਤੇ ਪੂਜਾ ਕਰਨ ਵਾਲੇ ਸਾਲਗਰਾਮ ਨੂੰ ਤੂੰ ਮਾਸ ਵਰਗੀ ਅਪਵਿੱਤਰ ਵਸਤੂ ਲਈ ਵਰਤ ਰਿਹਾ ਹੈਂ। ਸਾਲਗਰਾਮ ਜੀ ਦਾ ਇਤਨਾ ਅਪਮਾਨ ਕਰ ਰਿਹਾ ਹੈਂ, ਤੂੰ ਕਦੀ ਇਸ ਗੱਲ ਨੂੰ ਕਿਉਂ ਨਹੀਂ ਵਿਚਾਰਿਆ ?

"ਹੈਂ, ਇਹ ਵੱਟਾ ਸਾਲਗਰਾਮ ਹੈ ?"

"ਹੋਰ ਕੀ ? ਦੇਖ ਲੈ।"

ਸਧਨਾ ਜੀ ਭਾਵੇਂ ਕੰਮ ਤਾਂ ਕਸਾਈਆਂ ਵਾਲਾ ਹੀ ਕਰਦੇ ਸਨ, ਪਰ ਉੱਝ ਬੜੇ ਸਮਝਦਾਰ ਤੇ ਭਗਤੀ-ਭਾਵ ਵਾਲੇ ਸਨ। ਉਹ ਅੱਗੇ ਹੀ ਇਸ ਤੋਂ ਭਾਵੇਂ ਨਫ਼ਰਤ ਕਰਦੇ ਸਨ, ਪਰ ਪਿਤਾ-ਪੁਰਖੀ ਕੰਮ ਹੋਣ ਕਰਕੇ, ਪੇਟ-ਪਾਲਣਾ ਕਰਨ ਦਾ ਹੋਰ ਕੋਈ ਵਸੀਲਾ ਨਾ ਹੋਣ ਕਰਕੇ ਮਜਬੂਰਨ ਇਸ ਕੰਮ ਵਿਚ ਲੱਗੇ ਹੋਏ ਸਨ। ਹੁਣ ਉਸ ਸਾਧੂ ਦੇ ਬਚਨਾਂ ਨੇ ਤੀਰ ਮਾਰ ਦਿੱਤੇ।

"ਫੇਰ, ਹੁਣ ਕੀ ਬਣੇ ?"

"ਬਣਨਾ ਕੀ ਹੈ, ਇਹ ਕੰਮ ਛੱਡ ਦੇ ਅਤੇ ਤੀਰਥਾਂ 'ਤੇ ਵਿਚਰ ਅਤੇ ਇਸ ਗੱਲ ਦਾ ਪਸ਼ਚਾਤਾਪ ਕਰ ਜੇ ਬਚਣਾ ਈ।"

"ਬਹੁਤ ਚੰਗਾ।"

ਸਧਨਾ ਜੀ ਮੰਨ ਗਏ।

ਇਸ ਤੋਂ ਮਗਰੋਂ ਸਧਨਾ ਜੀ ਦੇ ਮਨ ਵਿਚ ਵੈਰਾਗ ਦਾ ਹੜ੍ਹ ਆ ਗਿਆ। ਸਾਧੂ ਨੇ ਪੁਰਾਣੇ ਬਾਲਮੀਕ ਤੇ ਹੋਰ ਕਈ ਭਗਤਾਂ ਦੀਆਂ ਸਾਖੀਆਂ ਸੁਣਾ ਕੇ ਸਧਨਾ ਜੀ ਦੇ ਮਨ ਨੂੰ ਉਦਾਸ ਕਰ ਦਿੱਤਾ।

ਹੁਣ ਸਧਨਾ ਜੀ ਉਸ ਸਾਧੂ ਦੇ ਨਾਲ ਹੀ ਘਰੋਂ ਨਿਕਲ ਤੁਰੇ। ਹੋਰ ਤੀਰਥਾਂ 'ਤੇ ਫਿਰ ਫਿਰਾ ਕੇ ਅਖ਼ੀਰ ਜਗਨਨਾਥ ਪੁਰੀ ਵੱਲ ਤੁਰ ਪਏ। ਹਿੰਦੂਆਂ ਦੇ ਸਭ ਹੋਰ ਤੀਰਥ ਦੇਵੀ ਦੇਵਤਿਆਂ ਦੇ ਕਾਇਮ ਕੀਤੇ ਹੋਏ ਹਨ, ਪਰ ਇਹ ਜਗਨਨਾਥ ਪੁਰੀ ਦੇ ਮੰਦਰ ਨੂੰ ਪ੍ਰਭੂ ਦਾ ਮੰਦਰ ਆਖਦੇ ਹਨ, ਇਥੇ ਹੀ ਪ੍ਰਭੂ ਦੀ ਆਰਤੀ ਉਤਾਰਦੇ ਹਨ। ਇਥੇ ਹੀ ਗੁਰੂ ਨਾਨਕ ਦੇਵ ਜੀ ਨੇ ਮੰਦਰ ਦੇ ਬਾਹਰ ਬੈਠ ਕੇ, ਆਰਤੀ ਸ਼ਬਦ ਦਾ ਉਚਾਰਨ ਕਰ ਕੇ, ਉਸ ਪ੍ਰਭੂ ਸਰਬ-ਵਿਆਪਕ ਦੀ ਹੋ ਰਹੀ ਆਰਤੀ ਦਾ ਲੋਕਾਂ ਨੂੰ ਪਤਾ ਦੱਸਿਆ ਸੀ।

ਜਗਨਨਾਥ ਦੇ ਨੇੜੇ ਪੁੱਜੇ। ਰਸਤੇ ਵਿਚ ਹੀ ਕਈ ਰਾਤਾਂ ਬਿਤਾਈਆਂ ਸਨ ਪਰ ਅੱਜ ਦੀ ਰਾਤ ਸਧਨੇ ਜੀ ਦੇ ਡੂੰਘੇ ਇਮਤਿਹਾਨ ਵਾਲੀ ਸੀ। ਮਨ ਠੋਕਰ ਖਾ ਚੁੱਕਾ ਸੀ। ਸਿੱਧੇ ਰਸਤੇ ਵੀ ਪੈ ਚੁੱਕਾ ਸੀ। ਹਰ ਸਮੇਂ ਹੀ ਪ੍ਰਭੂ ਦੇ ਸਿਮਰਨ ਵਿਚ ਜੁੜਿਆ ਰਹਿੰਦਾ ਸੀ, ਪਰ ਅਜੇ ਮੰਜ਼ਲਿ-ਮਕਸੂਦ 'ਤੇ ਪੁੱਜਣਾ ਬਾਕੀ ਸੀ।

ਭੁੱਖ ਲੱਗੀ ਸੀ। ਸਾਹਮਣੇ ਇਕ ਨਗਰ ਸੀ, ਉਥੋਂ ਭਿਖਿਆ ਮੰਗ ਕੇ ਉਦਰ-ਪੂਰਨਾ ਕਰਨ ਦਾ ਖਿਆਲ ਹੋਇਆ। ਸਧਨਾ ਜੀ ਅਜੇ ਨੌਜੁਆਨ ਸੁੰਦਰ ਮੁੱਖੜੇ ਵਾਲੇ ਤੇਜਧਾਰੀ ਸਨ, ਜਿਸ ਘਰ ਤੋਂ ਭਿਖਿਆ ਮੰਗੀ, ਉਥੇ ਹੀ ਬੈਠ ਕੇ ਖਾ ਲਈ। ਨਿਮਰਤਾ ਸਹਿਤ ਕਿਹਾ, "ਜੇ ਕਹੋ ਤਾਂ ਰਾਤ ਇਥੇ ਵੇਹੜੇ ਵਿਚ ਹੀ ਬਿਸਰਾਮ ਕਰ ਲਈਏ, ਸਵੇਰੇ ਅਸਾਂ ਜਗਨਨਾਥ ਪੁਰੀ ਚਲੇ ਜਾਣਾ ਹੈ।"

ਇਸਤ੍ਰੀ ਨੇ ਸਧਨਾ ਜੀ ਵੱਲ ਵੇਖਿਆ, ਕਹਿਣ ਲੱਗੀ, "ਕਰ ਲੌ।" ਪਰ ਇਹ ਇਸਤ੍ਰੀ ਸਧਨਾ ਜੀ ਦਾ ਰੰਗ ਰੂਪ ਵੇਖ ਕੇ, ਉਨ੍ਹਾਂ 'ਤੇ ਮੋਹਤ ਹੋ ਚੁੱਕੀ ਸੀ। ਇਹ ਉਸ ਪ੍ਰਭੂ ਦੀ ਖੇਡ ਸੀ। ਅਸੀਂ ਉਸ ਇਸਤ੍ਰੀ ਨੂੰ ਬੁਰਾ ਭਲਾ ਕਾਹਨੂੰ ਕਹੀਏ। ਠੀਕ ਅੱਧੀ ਰਾਤ ਦੇ ਸਮੇਂ ਜਦ ਉਹ ਇਸਤ੍ਰੀ ਖਾਣਾ ਖਾ ਕੇ ਵੇਹਲੀ ਹੋ ਕੇ ਪਤੀ ਨੂੰ ਮੁੱਠੀਆਂ ਚਾਪੀਆਂ ਕਰ ਕੇ ਸੁਆ ਚੁੱਕੀ ਸੀ, ਫਿਰ ਬਾਹਰ ਵੇਹੜੇ ਵਿਚ ਸੁਤੇ ਪਏ ਸਧਨਾ ਜੀ ਕੋਲ ਆ ਗਈ। ਉਸਨੇ ਸਧਨਾ ਜੀ ਨੂੰ ਜਗਾ ਦਿੱਤਾ ਤੇ ਹਾਵ-ਭਾਵ ਕਰ ਕੇ ਆਪਣੀ ਇਛਿਆ ਪ੍ਰਗਟ ਕਰ ਦਿੱਤੀ।

ਪਰ ਸਧਨਾ ਜੀ ਦਾ ਮਨ ਪੂਰਨ ਵੈਰਾਗੀ ਹੋ ਕੇ ਘਰੋਂ ਤੁਰਿਆ ਸੀ। ਕਹਿਣ ਲੱਗਾ, "ਦੇਵੀ! ਇਹ ਕੀ? ਮੈਂ ਇਕ ਪਾਪ ਵਿਚੋਂ ਅੱਗੇ ਮਸਾਂ ਛੁੱਟਿਆ ਹਾਂ, ਹੁਣ ਹੋਰ ਗਾੜ੍ਹੇ ਵਿਚ ਨਾ ਸੁੱਟ। ਪ੍ਰਭੂ ਨੇ ਤੈਨੂੰ ਸੁਹਾਗਵੰਤੀ ਬਣਾਇਆ ਹੈ, ਤੂੰ ਪਤੀਬ੍ਰਤਾ ਧਰਮ ਵਿਚ ਰਹਿ ਕੇ ਆਪਣੇ ਜੀਵਨ ਨੂੰ ਸਫਲਾ ਕਰ, ਜਾਹ ਭੈਣ! ਮੈਂ ਹੱਥ ਜੋੜਦਾ ਹਾਂ, ਜਾਹ। ਪ੍ਰਭੂ ਤੇਰਾ ਭਲਾ ਕਰੇ।"

ਪਰ ਕਾਮ ਇਕ ਐਸੀ ਬਲਾ ਹੈ ਕਿ ਇਸਦੇ ਵੱਸ ਆਇਆ, ਕੀ ਇਸਤ੍ਰੀ ਤੇ ਕੀ ਪੁਰਸ਼, ਅੰਨ੍ਹਾ ਹੋ ਜਾਂਦਾ ਹੈ ਤੇ ਅੰਨ੍ਹੇ ਹੋਏ ਹੋਏ ਨੂੰ ਉਸ ਵੇਲੇ ਕੌਣ ਸਮਝਾਵੇ?

ਇਸਤ੍ਰੀ ਨੇ ਸਮਝਿਆ ਕਿ ਸ਼ਾਇਦ ਇਹ ਮੇਰੇ ਪਤੀ ਕਰਕੇ ਹੀ ਡਰਦਾ ਹੈ, ਚੰਗਾ ਕੋਈ ਨਹੀਂ।

ਉਸ ਕਾਮ-ਵਸ ਇਸਤ੍ਰੀ ਉਤੇ ਉਸ ਵੇਲੇ ਕਾਮ ਦਾ ਐਸਾ ਜਾਦੂ ਹੋਇਆ ਕਿ ਉਸਨੇ ਜਾ ਕੇ ਆਪਣੇ ਸੁੱਤੇ ਪਏ ਪਤੀ ਦਾ ਸਿਰ ਵੱਢ ਦਿੱਤਾ। ਪਤੀ ਦੇ ਸਿਰ ਨੂੰ ਸਧਨੇ ਕੋਲ ਲੈ ਆਈ ਤੇ ਕਹਿਣ ਲੱਗੀ ਕਿ ਲੈ ਮੇਰੇ ਪਰਮ-ਸੁਖ ਦਾਤੇ! ਆਹ ਦੇਖ ਮੇਰਾ ਪਤੀ, ਜੋ ਤੇਰੇ ਰਾਹ ਵਿਚ ਰੋਕ ਸੀ, ਤਾਂ ਮੈਂ ਉਸ ਰੋਕ ਨੂੰ ਹਟਾ ਦਿੱਤਾ ਹੈ। ਆ, ਹੁਣ ਦੇਰ ਨਾ ਲਗਾ, ਹੁਣ ਮੈਨੂੰ ਗਲੇ ਨਾਲ ਲਗਾ ਕੇ, ਪਿਆਰ ਦਾ ਹੁਲਾਰਾ ਲੈ।

ਹੁਣ ਤਾਂ ਇਸਤ੍ਰੀ ਬਿਲਕੁਲ ਹੀ ਕਾਮ ਵਿਚ ਅੰਨ੍ਹੀ ਹੋ ਕੇ ਨਿਲੱਜ ਹੋ ਨੰਗੀ ਨੱਚ ਖਲੋਤੀ:

"ਮੈਂ ਤੇਰੀ ਦਾਸੀ ਹਾਂ, ਤੂੰ ਇਥੇ ਹੀ ਰਹੁ, ਇਹ ਘਰ-ਬਾਰ ਅਤੇ ਮੇਰਾ ਸਰੀਰ ਸਭ ਕੁੱਝ ਤੇਰਾ ਹੈ, ਤੈਨੂੰ ਕੋਈ ਵੀ ਰੋਕਣ ਵਾਲਾ ਨਹੀਂ। ਜੇ ਇਥੇ ਨਹੀਂ ਰਹਿਣਾ ਤਾਂ ਚੱਲ, ਜਿਥੇ ਮਰਜ਼ੀ ਮੈਨੂੰ ਨਾਲ ਲੈ ਚੱਲ, ਹੁਣ ਮੈਂ ਤੇਰੀ ਹਾਂ, ਤੇਰੀ ਹਾਂ।"

ਪਰ ਸਧਨਾ ਜੀ ਤਾਂ ਉਸਦੇ ਸਾਹਮਣੇ ਲਿਆਂਦੇ ਮਨੁੱਖ ਦੇ ਸਿਰ ਵੱਲ ਵੇਖ ਕੇ ਕੰਬ ਉੱਠੇ ਸਨ ਤੇ ਸੋਚ ਰਹੇ ਸਨ ਕਿ ਜਿਸ ਵਿਭਚਾਰਨ ਨੇ ਕਾਮ ਦੇ ਬਦਲੇ ਪਤੀ ਦਾ ਸਿਰ ਵੱਢ ਦਿੱਤਾ ਹੈ, ਮੈਂ ਇਸਦਾ ਕੀ ਲਗਦਾ ਹਾਂ, ਤੇ ਇਉਂ ਨਫ਼ਰਤ ਤੇ ਹਕਾਰਤ ਨਾਲ ਉਸ ਵੱਲ ਵੇਖਿਆ ਤੇ ਜਵਾਬ ਹੀ ਨਾ ਦਿੱਤਾ।

ਉਹ ਸਾਰੀ ਰਾਤ ਆਪਣਾ ਪੂਰਾ ਜ਼ੋਰ ਲਾਉਂਦੀ ਰਹੀ, ਸਧਨਾ ਜੀ ਬੁੱਕਲ ਮਾਰ ਕੇ ਬੈਠੇ ਰਹੇ ਤੇ ਉਸਦੀ ਜ਼ਬਰਦਸਤੀ ਦੀ ਵੀ ਕੋਈ ਪੇਸ਼ ਨਾਲ ਜਾਣ ਦਿੱਤੀ।

ਰਾਤ ਬੀਤ ਗਈ, ਦਿਨ ਚੜ੍ਹਨ ਵਾਲਾ ਹੋ ਗਿਆ। ਦਿਨ ਚੜ੍ਹ ਗਿਆ, ਇਸਤ੍ਰੀ ਨੇ ਸੋਚਿਆ ਇਸਨੇ ਮੇਰੀ ਕਰਤੂਤ ਨੂੰ ਲੋਕਾਂ ਕੋਲ ਦੱਸ ਦੇਣਾ ਹੈ ਤਾਂ ਮੈਂ ਕਿਸੇ ਨੂੰ ਕੀ ਕਹਾਂਗੀ ?

ਪਰ ਇਸ ਗੱਲ ਦਾ ਇਲਾਜ ਉਸਨੇ ਛੇਤੀ ਹੀ ਲੱਭ ਲਿਆ।

ਦਿਨ ਚੜ੍ਹੇ ਉਸਨੇ ਰੋਣਾ ਸ਼ੁਰੂ ਕਰ ਦਿੱਤਾ, "ਲੋਕੋ! ਇਸ ਨੇ ਮੇਰਾ ਪਤੀ ਮਾਰ ਦਿੱਤਾ ਹੈ, ਇਹ ਮੇਰਾ ਸਤ-ਭੰਗ ਕਰਨਾ ਚਾਹੁੰਦਾ ਸੀ।"

ਇਸਤ੍ਰੀ ਨੇ ਅਜੀਬ ਚਰਿਤ੍ਰ ਕੀਤਾ। ਲੋਕ ਇਕੱਠੇ ਹੋ ਗਏ। ਸਧਨੇ ਨੂੰ ਫੜ ਕੇ ਰਾਜੇ ਦੇ ਪੇਸ਼ ਕੀਤਾ ਗਿਆ।

ਔਰਤ ਦੇ ਬਿਆਨਾਂ ਅਨੁਸਾਰ ਸਧਨਾ ਜੀ ਕਾਤਲ ਮਿਥੇ ਗਏ, ਪਰ ਇਸ ਗੱਲ ਨੇ ਉਨ੍ਹਾਂ ਦੇ ਮਨ 'ਤੇ ਐਸਾ ਅਸਰ ਕੀਤਾ ਕਿ ਉਹ ਉਸ ਔਰਤ ਵਿਰੁੱਧ ਬੋਲਣ ਦੀ ਬਜਾਏ ਪ੍ਰਭੂ ਦੇ ਚਰਨਾਂ ਵੱਲ ਵਧਣ ਲੱਗੇ।

ਹੌਲੀ-ਹੌਲੀ ਸਾਰੀ ਰਾਤ ਪ੍ਰਭੂ-ਚਿੰਤਨ ਵਿਚ ਹੀ ਲੱਗੇ ਰਹੇ। ਦੇਖੋ, ਉਨ੍ਹਾਂ ਦਾ ਸ਼ਬਦ :

> ਨ੍ਰਿਪ ਕੰਨਿਆ ਕੇ ਕਾਰਨੈ ਇਕੁ ਭਇਆ ਭੇਖਧਾਰੀ ॥
> ਕਾਮਾਰਥੀ ਸੁਆਰਥੀ ਵਾ ਕੀ ਪੈਜ ਸਵਾਰੀ ॥੧॥ (ਪੰਨਾ ੮੫੮)

ਇਕ ਰਾਜੇ ਦੀ ਲੜਕੀ ਨੇ ਕਿਹਾ, "ਮੈਂ ਵਿਸ਼ਨੂੰ ਨਾਲ ਹੀ ਵਿਆਹ ਕਰਾਣਾ ਹੈ, ਨਹੀਂ ਤੇ ਨਹੀਂ ਕਰਾਣਾ।" ਉਸਦੀ ਇਹ ਗੱਲ ਦੇਖ ਕੇ ਇਕ ਉਸਦਾ ਪ੍ਰੇਮੀ ਵਿਸ਼ਨੂੰ ਬਣ ਗਿਆ, ਉਸ ਨਾਲ ਉਸਦਾ ਵਿਆਹ ਹੋ ਗਿਆ। ਰਾਜੇ ਨੇ ਸਮਝਿਆ ਵਿਸ਼ਨੂੰ ਮੇਰਾ ਜਵਾਈ ਹੈ, ਹੁਣ ਮੈਨੂੰ ਕੀ ਫ਼ਿਕਰ ਹੈ, ਇਸ ਖ਼ਿਆਲ ਨਾਲ ਉਸਨੇ ਫ਼ੌਜ ਦਾ ਖ਼ਰਚ ਘਟਾ ਦਿੱਤਾ। ਇਹ ਦੇਖ ਕੇ ਦੂਜੇ ਰਾਜੇ ਨੇ ਉਸ ਉੱਤੇ ਚੜ੍ਹਾਈ ਕਰ ਦਿੱਤੀ।

ਹੁਣ ਨਕਲੀ ਵਿਸ਼ਨੂੰ ਨੇ ਸੋਚਿਆ, ਹੁਣ ਤਾਂ ਮੇਰਾ ਪਾਜ ਖੁਲ੍ਹ ਜਾਣਾ ਹੈ। ਉਹ ਰਾਤ ਵੇਲੇ ਮਹਿਲਾਂ ਵਿਚੋਂ ਨਿਕਲ ਕੇ, ਨਦੀ ਵਿਚ ਡੁੱਬਣ ਲਈ ਚਲਾ ਗਿਆ ਕਿ ਸ਼ਰਮਿੰਦਗੀ ਨਾਲੋਂ ਮੌਤ ਚੰਗੀ ਹੈ, ਪਰ ਜਿਸ ਵੇਲੇ ਉਹ ਡੁੱਬਣ ਲੱਗਾ, ਅਸਲੀ ਵਿਸ਼ਨੂੰ ਨੇ ਉਸ ਨੂੰ ਫੜ ਲਿਆ ਕਿ ਲੋਕ ਕੀ ਆਖਣਗੇ ਕਿ ਵਿਸ਼ਨੂੰ ਮਰ ਗਿਆ ਹੈ ? ਸੋ ਅਸਲੀ ਵਿਸ਼ਨੂੰ ਨੇ ਰਾਜੇ ਦੀ ਜਿੱਤ ਕਰਾ ਦਿੱਤੀ ਤੇ ਇਉਂ ਨਕਲੀ ਵਿਸ਼ਨੂੰ ਦੀ ਪੈਜ ਰੱਖੀ ਸੀ। ਸੋ, ਸਧਨਾ ਜੀ ਕਹਿੰਦੇ ਹਨ ਕਿ ਮੈਂ ਤਾਂ ਸੱਚਾ ਹਾਂ, ਕਾਮਾਰਥੀ ਨਹੀਂ, ਫਿਰ ਮੇਰੀ ਰੱਖਿਆ ਕਿਉਂ ਨਹੀਂ ਕਰਦੇ। ਤਾਂ ਅਕਾਸ਼ਬਾਣੀ ਹੋਈ ਕਿ ਇਹ ਤੇਰੇ ਹੋਰ ਕਰਮਾਂ ਦਾ ਫਲ ਹੈ, ਤਾਂ ਸਧਨਾ ਜੀ ਬੋਲੇ :

> ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥
> ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥੧॥ ਰਹਾਉ ॥ (ਪੰਨਾ ੮੫੮)

ਸਧਨਾ ਜੀ ਨੇ ਕਿਹਾ, "ਹੇ ਜਗਤ-ਗੁਰੂ (ਪ੍ਰਭੂ)! ਤੇਰੇ ਸ਼ੇਰ ਦੀ ਸ਼ਰਨ ਆਉਣ ਦਾ ਕੀ ਫ਼ਾਇਦਾ ਜੇ ਸਾਨੂੰ ਗਿੱਦੜਾਂ (ਕਰਮਾਂ) ਨੇ ਹੀ ਖਾ ਜਾਣਾ ਹੈ।"

ਇਸ 'ਤੇ ਅਕਾਸ਼ਬਾਣੀ ਹੋਈ ਕਿ ਸਹਾਰਾ ਕਰ, ਘਬਰਾ ਨਾ।

ਇਹ ਸੁਣ ਕੇ ਸਧਨਾ ਜੀ ਫਿਰ ਬੋਲੇ :

> ਏਕ ਬੂੰਦ ਜਲ ਕਾਰਨੇ ਚਾਤ੍ਰਿਕ ਦੁਖੁ ਪਾਵੈ ॥
> ਪ੍ਰਾਨ ਗਏ ਸਾਗਰੁ ਮਿਲੈ ਫੁਨਿ ਕਾਮਿ ਨ ਆਵੈ ॥੨॥ (ਪੰਨਾ ੮੫੮)

"ਹੇ ਪ੍ਰਭੂ! ਸਹਾਰਾ ਕੀ ਕਰਾਂ, ਪਪੀਹਾ ਇਕ ਬੂੰਦ ਦੀ ਖ਼ਾਤਰ ਤੜਫਦਾ ਮਰ ਜਾਂਦਾ ਹੈ, ਪਰ ਜੇ ਮਗਰੋ

ਉਸਨੂੰ ਸਮੁੰਦਰ ਭੇਜ ਦੇਵੇਂ ਤਾਂ ਉਸਦੇ ਕਿਸ ਕੰਮ ਹੈ? ਸੋ, ਜੇ ਜਾਨ ਨਿਕਲ ਗਈ ਤਾਂ ਫਿਰ ਤੁਹਾਡੀ ਸਹਾਇਤਾ ਦਾ ਕੀ ਲਾਭ?" ਫਿਰ ਅਕਾਸ਼ਬਾਣੀ ਹੋਈ ਕਿ ਸਧਨੇ! ਹੌਸਲਾ ਕਰ। ਇਹ ਸੁਣ ਕੇ ਸਧਨਾ ਜੀ ਆਖਦੇ ਹਨ :

> ਪ੍ਰਾਨ ਜੁ ਥਾਕੇ ਥਿਰੁ ਨਹੀ ਕੈਸੇ ਬਿਰਮਾਵਉ ॥
> ਬੂਡਿ ਮੂਏ ਨਉਕਾ ਮਿਲੈ ਕਹੁ ਕਾਹਿ ਚਢਾਵਉ ॥੩॥
>
> (ਪੰਨਾ ੮੫੮)

"ਹੇ ਪ੍ਰਭੂ! ਹੁਣ ਸਹਾਰਾ ਕਰਨ ਦੀ ਗੁੰਜਾਇਸ਼ ਨਹੀਂ ਹੈ, ਕਿਉਂਕਿ ਪ੍ਰਾਣ ਹੀ ਬਸ ਹੋਏ ਪਏ ਹਨ। ਇਸ ਲਈ ਜੇ ਡੁੱਬਣ ਮਗਰੋਂ ਬੇੜੀ (ਤੁਹਾਡੀ ਸਹਾਇਤਾ) ਮਿਲੀ, ਤਾਂ ਦੱਸ, ਮੈਂ ਉਸ 'ਤੇ ਕਿਸ ਨੂੰ ਚੜ੍ਹਾਵਾਂਗਾ? ਹੇ ਪ੍ਰਭੂ! ਹੁਣ ਤਾਂ ਲੱਜਾ ਰੱਖਣ ਦਾ ਸੁਆਲ ਹੈ, ਤੇਰੇ ਜਨ ਦੀ ਲੱਜਿਆ ਹੀ ਤੇਰੀ ਲੱਜਾ ਹੈ, ਕਿਉਂਕਿ ਮੈਂ ਤਾਂ ਕੁੱਝ ਵੀ ਨਹੀਂ ਹਾਂ, ਨਾ ਹੈ ਸਾਂ, ਨਾ ਹੀ ਮੇਰਾ ਹੋਰ ਕੋਈ ਹੈ।"

> ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ ॥
> ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ ॥੪॥੧॥
>
> (ਪੰਨਾ ੮੫੮)

ਇਸ ਪ੍ਰਾਰਥਨਾ ਦਾ ਅਸਰ ਇਹ ਹੋਇਆ ਕਿ ਕਤਲ ਹੋਣ ਦੀ ਸਜ਼ਾ ਨਾ ਮਿਲੀ। ਹੱਥ ਵੱਢ ਕੇ ਸਧਨਾ ਜੀ ਨੂੰ ਛੱਡ ਦਿੱਤਾ ਗਿਆ। ਆਪ ਵਗਦੇ ਲਹੂ ਨਾਲ ਹੀ ਜਗਨਨਾਥ ਵੱਲ ਤਰ ਪਏ। ਪਰ ਜਗਨਨਾਥ ਪੁਰੀ ਜਾ ਕੇ ਕੀ ਕੌਤਕ ਹੋਇਆ; ਸਧਨਾ ਜੀ ਦੇ ਆਲੇ-ਦੁਆਲੇ ਭੀੜਾਂ ਲੱਗ ਗਈਆਂ ਕਿ ਇਹ ਕੌਣ ਆ ਗਿਆ ਹੈ, ਇਸਦੇ ਹੱਥ ਕਿਉਂ ਵੱਢੇ ਗਏ ਹਨ। ਪਰ ਜਦ ਸਧਨਾ ਜੀ ਨੇ ਲੰਮੇ ਪੈ ਕੇ ਅਸਟਾਂਗ ਡੰਡਉਤ ਕਰਨੀ ਚਾਹੀ ਤਾਂ ਉਸੇ ਵੇਲੇ ਆਪ ਦੇ ਹੱਥ ਟੁੰਡਾਂ 'ਤੇ ਆਣ ਲੱਗੇ। ਇਹ ਵੇਖ ਕੇ ਸਧਨਾ ਜੀ ਦੀ ਕੀਰਤੀ ਫੈਲ ਗਈ ਤੇ ਪ੍ਰਭੂ ਦੀ ਜੈ ਜੈਕਾਰ ਹੋਣ ਲੱਗ ਪਈ।

ਇਹ ਸਧਨਾ ਜੀ ਦੀ ਸਾਖੀ ਸੁਣ ਕੇ ਸਾਨੂੰ ਮਰੇਤਿਆਂ ਨੂੰ ਵੀ ਪ੍ਰਭੂ ਜੀ ਦਾ ਸਿਮਰਨ ਕਰਨਾ ਆਰੰਭ ਕਰ ਦੇਣਾ ਚਾਹੀਦਾ ਹੈ, ਜਿਸਦੇ ਜਾਪ ਕਰਨ ਦਾ ਸਦਕਾ, ਮਹਾਂ-ਕਠੋਰ, ਪਾਪੀ, ਨਿੰਦਕ, ਕੁਕਰਮੀ ਵੀ ਜਦੋਂ ਅੰਦਰੋਂ ਨਿਮਰਤਾ-ਭਾਵ ਧਾਰਨ ਕਰ ਕੇ ਪਤਿਤ ਪਾਵਨ ਜੀ ਦੀ ਸ਼ਰਨੀ ਪੈ ਜਾਵੇ ਤਾਂ ਉਸਦੇ ਸਾਰੇ ਪਾਪ ਮੁਆਫ਼ ਹੋ ਜਾਂਦੇ ਹਨ, ਤਾਂ ਤੇ ਸਾਨੂੰ ਭੀ ਢਿੱਲ ਨਹੀ ਕਰਨੀ ਚਾਹੀਦੀ ਅਤੇ ਪ੍ਰੇਮਾ-ਭਗਤੀ ਦੇ ਮਾਰਗ 'ਤੇ ਟੁਰ ਕੇ ਪ੍ਰਭੂ ਜੀ ਦਾ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ।

## (੯) ਭਗਤ ਜੈਦੇਵ ਜੀ

| | |
|---|---|
| ਜਨਮ | : ਆਪ ਜੀ ਦਾ ਜਨਮ ਸੰਮਤ ੧੨੬੫ ਬਿਕ੍ਰਮੀ ਨੂੰ ਪਿੰਡ ਕੇਦੂਲ (ਕਿੰਦੂ ਬਿਲ) ਪਰਗਣਾ ਬੀਰਭੂਮ (ਬੰਗਾਲ) ਵਿਚ ਹੋਇਆ। |
| ਮਾਤਾ-ਪਿਤਾ | : ਪਿਤਾ ਦਾ ਨਾਮ ਭੋਜ ਦੇਵ, ਮਾਤਾ ਦਾ ਨਾਮ ਬਾਮ ਦੇਵੀ ਸੀ। |
| ਵਿਦਿਆ | : ਆਪ ਸੰਸਕ੍ਰਿਤ ਦੇ ਮਹਾਨ ਵਿਦਵਾਨ ਸਨ ਅਤੇ ਉੱਚ-ਕੋਟੀ ਦੇ ਕਵੀ ਸਨ। ਰਾਜਾ ਲਛਮਣ ਸੈਣ ਦੇ ਦਰਬਾਰੀ ਕਵੀਆਂ ਵਿਚੋਂ ਆਪ ਉੱਘੇ ਕਵੀ ਸਨ। |
| ਰਚਨਾ | : 'ਗੀਤ ਗੋਬਿੰਦ' ਜਿਸਦੀ ਰਚਨਾ ਬਾਬਤ ਭਾਈ ਗੁਰਦਾਸ ਜੀ ਵੀ ਹਵਾਲਾ ਦਿੰਦੇ ਹਨ, ਸੰਸਕ੍ਰਿਤ ਭਾਸ਼ਾ ਵਿਚ ਇਕ ਉੱਚ-ਕੋਟੀ ਦੀ ਰਚਨਾ ਹੈ, ਜਿਹੜੀ ਪ੍ਰਭੂ-ਕ੍ਰਿਪਾ ਨਾਲ ਸੰਪੂਰਨ ਹੋਈ। |

ਜੋਤੀ ਜੋਤ ਸਮਾਉਣਾ : ਆਪ ਕੇਂਦਲੀ ਨਗਰ ਵਿਚ ਜੋਤੀ-ਜੋਤ ਸਮਾਏ ਜਿਥੇ ਇਕ ਸੁੰਦਰ ਮੰਦਰ ਹੈ, ਮਾਘ ਦੀ ਸੰਗਰਾਂਦ ਨੂੰ ਉਥੇ ਭਾਰੀ ਮੇਲਾ ਲੱਗਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਭਗਤ ਜੈਦੇਵ ਜੀ ਦੇ ਦੋ ਸ਼ਬਦ ਗੂਜਰੀ ਅਤੇ ਮਾਰੂ ਰਾਗ ਵਿਚ ਦਰਜ ਹਨ।

ਭਾਈ ਗੁਰਦਾਸ ਜੀ ਨੇ ਭਗਤ ਜੀ ਦਾ ਜੀਵਨ ਇੰਝ ਉਕ੍ਰਿਆ ਹੈ:

ਪ੍ਰੇਮ ਭਗਤਿ ਜੈਦੇਉ ਕਰਿ ਗੀਤ ਗੋਵਿੰਦ ਸਹਜ ਧੁਨਿ ਗਾਵੈ॥
ਲੀਲਾ ਚਲਿਤ ਵਖਾਣਦਾ ਅੰਤਰਜਾਮੀ ਠਾਕਰ ਭਾਵੈ॥
ਅਖਰੁ ਇਕੁ ਨ ਆਵੜੈ ਪੁਸਤਕ ਬੰਨ੍ਹਿ ਸੰਧਿਆ ਕਰਿ ਆਵੈ॥
ਗੁਣ ਨਿਧਾਨੁ ਘਰਿ ਆਇ ਕੈ ਭਗਤ ਰੂਪਿ ਲਿਖਿ ਲੇਖੁ ਬਣਾਵੈ॥
ਅਖਰ ਪੜ੍ਹਿ ਪਰਤੀਤਿ ਕਰਿ ਹੋਇ ਵਿਸਮਾਦੁ ਨ ਅੰਗਿ ਸਮਾਵੈ॥
ਵੇਖੈ ਜਾਇ ਉਜਾੜਿ ਵਿਚਿ ਬਿਰਖੁ ਇਕੁ ਆਚਰਜੁ ਸੁਹਾਵੈ॥
ਗੀਤ ਗੋਵਿੰਦ ਸੰਪੂਰਣੋ ਪਤਿ ਪਤਿ ਲਿਖਿਆ ਅੰਤੁ ਨ ਪਾਵੈ॥
ਭਗਤਿ ਹੇਤਿ ਪਰਗਾਸੁ ਕਰਿ ਹੋਇ ਦਇਆਲੁ ਮਿਲੈ ਗਲਿ ਲਾਵੈ॥
ਸੰਤ ਅਨੰਤ ਨ ਭੇਦੁ ਗਣਾਵੈ॥ *(ਵਾਰ ੧੦, ਪਉੜੀ ੧੦)*

## ਜੈਦੇਵ ਤਿਆਗਿਓ ਅਹੰਮੇਵ

ਭਗਤ ਜੈਦੇਵ ਜੀ ਦਾ ਜਨਮ ਬੰਗਾਲ ਦੇ ਨਗਰ ਕਿੰਦੂ ਬਿਲ ਵਿਚ ਹੋਇਆ। ਆਪ ਦੀ ਮਾਤਾ ਬਾਮ ਦੇਵੀ, ਪਿਤਾ ਭੋਜ ਦੇਵ ਹਿੰਦੂ-ਮਤ ਅਨੁਸਾਰ ਕ੍ਰਿਸ਼ਨ ਜੀ ਦੇ ਉਪਾਸ਼ਕ ਸਨ। ਜੈਦੇਵ ਨੂੰ ਉਨ੍ਹਾਂ ਦੇ ਮਾਤਾ-ਪਿਤਾ ਜੀ ਨੇ ਸੰਸਕ੍ਰਿਤ ਦੀ ਵਿਦਿਆ ਪੜ੍ਹਨ ਵਾਸਤੇ ਪਿੰਡ ਵਿਚ ਹੀ ਪਾਠਸ਼ਾਲਾ ਵਿਚ ਪੜ੍ਹਨੇ ਪਾਇਆ। ਆਪ ਜੀ ਨੂੰ ਮੁੱਢ ਤੋਂ ਹੀ ਰਾਗ ਨਾਲ ਪ੍ਰੇਮ ਸੀ ਅਤੇ ਪ੍ਰਭੂ-ਭਗਤੀ ਦੀ ਲਗਨ ਸੀ। ਆਪ ਆਪਣੀ ਮਾਤਾ ਨਾਲ ਹੀ ਮੰਦਰ ਜਾਂਦੇ ਅਤੇ ਪ੍ਰਭੂ ਜੀ ਦੇ ਗੁਣ ਗਾਉਂਦੇ। ਇਵੇਂ ਵਿਰਸੇ ਵਿਚੋਂ ਹੀ ਕ੍ਰਿਸ਼ਨ ਜੀ ਦੀ ਉਪਾਸ਼ਨਾ ਦੀ ਦਾਤ ਪ੍ਰਾਪਤ ਹੋ ਗਈ।

ਆਪ ਦੇ ਮਾਤਾ-ਪਿਤਾ ਛੋਟੀ ਉਮਰ ਵਿਚ ਹੀ ਚੜ੍ਹਾਈ ਕਰ ਗਏ। ਪਰ ਆਪ ਜੀ ਨੇ ਵਿਦਿਆ ਪ੍ਰਾਪਤੀ ਅਤੇ ਪ੍ਰੇਮਾ-ਭਗਤੀ ਦਾ ਮਾਰਗ ਨਾ ਤਿਆਗਿਆ। ਚੜ੍ਹਦੀ ਜੁਆਨੀ ਤਕ ਆਪ ਇਕ ਉੱਚ-ਕੋਟੀ ਦੇ ਵਿਦਵਾਨ, ਕਵੀ ਅਤੇ ਗਵੱਈਏ ਦੇ ਰੂਪ ਵਿਚ ਕਾਫ਼ੀ ਪ੍ਰਭੂਤਾ ਪ੍ਰਾਪਤ ਕਰ ਗਏ। ਮੁੱਢ ਤੋਂ ਹੀ ਬੰਗਾਲ ਰਾਜ ਵਿਚ ਰਾਗ, ਨਾਚ, ਕਵਿਤਾ ਅਤੇ ਭਗਤੀ-ਭਾਵ ਨੂੰ ਬਹੁਤ ਸਤਿਕਾਰਿਆ ਜਾਂਦਾ ਰਿਹਾ ਹੈ। ਰਾਜਾ ਲਛਮਣ ਸੈਣ ਜੀ ਨੇ ਲੋਕਾਂ ਦੁਆਰਾ ਜੈਦੇਵ ਜੀ ਦੀ ਉਪਮਾ ਸੁਣੀ ਅਤੇ ਆਪ ਜੀ ਨੂੰ ਰਾਜ-ਕਵੀ ਬਣਾ ਲਿਆ। ਜੈਦੇਵ ਜੀ ਨੂੰ ਰਾਜ-ਦਰਬਾਰ ਵਿਚ ਮਾਣ ਪ੍ਰਾਪਤ ਹੋਇਆ ਪਰ ਆਪ ਜੀ ਨੇ ਆਪਣੇ ਸਾਧੂ-ਸੁਭਾਅ ਦਾ ਤਿਆਗ ਨਾ ਕੀਤਾ। ਰਾਜ-ਦਰਬਾਰ ਵਿਚ ਆਪ ਜੀ ਨੂੰ ਸੰਸਕ੍ਰਿਤ ਭਾਸ਼ਾ ਦਾ ਉੱਚ-ਪੱਧਰ ਤਕ ਗਿਆਨ ਪ੍ਰਾਪਤ ਹੋ ਗਿਆ।

ਰਾਜਸੀ ਵਡਿਆਈ ਆਪ ਨੂੰ ਮੋਹ ਨਾ ਸਕੀ। ਜੈਦੇਵ ਜੀ ਵੈਰਾਗੀ ਸੁਭਾਅ ਦੇ ਸਨ। ਰਾਜ-ਦਰਬਾਰ ਵਿਚ ਜੈਦੇਵ ਜੀ ਨੇ ਆਪਣੇ ਆਪ ਨੂੰ ਕੈਦੀ ਸਮਝਿਆ। ਰਾਜਾ ਲਛਮਣ ਦੀ ਨੌਕਰੀ ਤਿਆਗ ਕੇ ਆਪ ਜੰਗਲ ਵਿਚ ਫਿਰਦੇ ਰਹਿੰਦੇ ਅਤੇ ਇਕ ਸੁੰਦਰ ਬਿਰਛ ਹੇਠ ਬੈਠ ਕੇ ਕ੍ਰਿਸ਼ਨ ਜੀ ਦੀ ਉਪਮਾ ਵਿਚ 'ਗੀਤ ਗੋਬਿੰਦ' ਪੁਸਤਕ ਲਿਖਣੀ ਆਰੰਭ ਕੀਤੀ। ਆਪ ਇੰਨੇ ਕਰਣਮਈ ਰਸ-ਭਿੰਨੇ ਗੀਤ ਰਚਦੇ ਤੇ ਗਾਉਂਦੇ ਸਨ ਕਿ ਕ੍ਰਿਸ਼ਨ ਜੀ ਦੇ ਪ੍ਰੇਮ ਦਿਵਾਨਿਆਂ ਦੇ ਮਨਾਂ ਨੂੰ ਅਥਾਹ ਪ੍ਰੇਮ ਨਾਲ ਮੋਹ ਲੈਂਦੇ। ਭਾਈ ਗੁਰਦਾਸ ਜੀ ਨੇ

ਆਪਣੀ ਵਾਰ ਵਿਚ ਲਿਖਿਆ ਹੈ ਕਿ 'ਗੀਤ ਗੋਬਿੰਦ' ਪੁਸਤਕ ਦੇ ਰਚਦੇ ਸਮੇਂ ਇਕ ਤੁਕ ਨੂੰ ਸਾਰੀ ਦਿਹਾੜੀ ਸੋਚਣ ਪਿੱਛੋਂ ਵੀ ਨਾ ਔੜਨਾ ਅਤੇ ਜੈਦੇਵ ਜੀ ਦੇ ਨਦੀ 'ਤੇ ਇਸ਼ਨਾਨ ਕਰਨ ਜਾਣ ਪਿੱਛੋਂ ਭਗਵਾਨ ਕ੍ਰਿਸ਼ਨ ਜੀ ਨੇ ਜੈਦੇਵ ਦਾ ਰੂਪ ਧਾਰਨ ਕਰ ਕੇ ਉਸ ਤੁਕ ਨੂੰ ਪੂਰਾ ਕਰਨਾ, ਇਸ ਘਟਨਾ ਨਾਲ ਜੈਦੇਵ ਨੂੰ ਹੰਕਾਰ ਹੋ ਜਾਣਾ, ਪ੍ਰਭੂ ਜੀ ਦੀ ਕ੍ਰਿਪਾ ਨਾਲ ਦਰੱਖ਼ਤ ਦੇ ਪੱਤੇ ਪੱਤੇ ਉਤੇ ਉਹ ਸਲੋਕ ਰਚਿਆ ਜੈਦੇਵ ਜੀ ਨੂੰ ਵਿਖਾਉਣਾ ਅਤੇ ਆਪਣੇ ਭਗਤ ਦਾ ਹੰਕਾਰ ਦੂਰ ਕਰਨਾ ਆਦਿ ਦਾ ਹਵਾਲਾ ਦਿੱਤਾ ਹੈ।

ਕ੍ਰਿਸ਼ਨ ਜੀ ਨੇ ਮੇਹਰ ਕਰ ਕੇ ਆਪਣੇ ਭਗਤ ਜੈਦੇਵ ਜੀ ਪਾਸੋਂ 'ਗੀਤ ਗੋਬਿੰਦ' ਗ੍ਰੰਥ ਸੰਪੂਰਨ ਕਰਵਾਇਆ। ਕਹਿੰਦੇ ਹਨ ਕਿ ਜੈਦੇਵ ਨਾਲ ਈਰਖਾ ਕਰਕੇ ਜਗਨਨਾਥ ਪੁਰੀ ਦੇ ਰਾਜੇ ਨੇ ਵੀ ਪੰਡਤਾਂ ਪਾਸੋਂ ਮਾਇਆ ਖ਼ਰਚ ਕੇ ਇਕ ਗੀਤ ਗੋਬਿੰਦ ਨਾਮੀ ਗ੍ਰੰਥ ਲਿਖਵਾ ਕੇ ਸਿਫ਼ਾਰਸ਼ੀ ਢੰਗ ਨਾਲ ਮੰਦਰ ਵਿਚ ਆਪਣੀ ਉਪਮਾ ਕਰਵਾਉਣ ਦਾ ਉਪਰਾਲਾ ਕੀਤਾ। ਉਸ ਸਮੇਂ ਪੁਜਾਰੀ ਪ੍ਰੇਮਾ-ਭਗਤੀ ਦੀ ਭਾਵਨਾ ਵਾਲਾ ਸੀ, ਜਿਸ ਕਾਰਨ ਉਸ ਨੇ ਭਗਵਾਨ ਦੀ ਮੂਰਤੀ ਪਾਸੋਂ ਜੈਦੇਵ ਜੀ ਅਤੇ ਰਾਜਾ ਵਲੋਂ ਰਚੇ ਗ੍ਰੰਥਾਂ ਦਾ ਨਿਰਣਾ ਕਰਵਾਇਆ। ਆਖਦੇ ਹਨ ਕਿ ਮੂਰਤੀ ਵਲੋਂ ਜੈਦੇਵ ਭਗਤ ਜੀ ਦਾ ਗ੍ਰੰਥ ਪ੍ਰਵਾਨ ਕੀਤਾ ਗਿਆ ਅਤੇ ਰਾਜੇ ਦਾ ਗ੍ਰੰਥ ਅਪ੍ਰਵਾਨ ਹੋ ਕੇ ਬਾਹਰ ਬੈਠੇ ਲੋਕਾਂ ਪਾਸ ਭਗਵਾਨ ਜੀ ਦੀ ਸ਼ਕਤੀ ਦੁਆਰਾ ਪੁੱਜ ਗਿਆ। ਜੈਦੇਵ ਜੀ ਦਾ ਰਚਿਆ ਗ੍ਰੰਥ ਭਗਵਾਨ ਕ੍ਰਿਸ਼ਨ ਜੀ ਦੀ ਮੂਰਤੀ ਪਾਸ ਹੀ ਰਿਹਾ। ਇਸ ਨਿਰਣੇ ਨਾਲ ਜੈਦੇਵ ਜੀ ਦੇ ਪ੍ਰੇਮਾ-ਭਗਤੀ ਵਾਲੇ ਗ੍ਰੰਥ ਦੀ ਪ੍ਰਵਾਨਗੀ ਹੋਈ। ਜਦੋਂ ਰਾਜੇ ਦੀ ਇਸ ਕੋਝੀ ਚਾਲ ਦਾ ਸਪੱਸ਼ਟ ਰੂਪ ਵਿਚ ਮੰਦਰ ਵਿਚ ਬੈਠੀ ਸੰਗਤ ਦੇ ਸਾਹਮਣੇ ਭਾਂਡਾ ਫੁੱਟ ਗਿਆ ਤਦ ਰਾਜੇ ਨੇ ਸ਼ਰਮਿੰਦਗੀ ਦੇ ਮਾਰੇ ਸਮੁੰਦਰ ਵਿਚ ਡੁੱਬ ਮਰਨ ਦਾ ਸੰਕਲਪ ਧਾਰਨ ਕਰ ਲਿਆ। ਭਗਵਾਨ ਜੀ ਨੇ ਉਸ ਨੂੰ ਵੀ ਦਰਸ਼ਨ ਦਿੱਤੇ ਅਤੇ ਉਸਦੇ ਅੰਦਰੋਂ ਈਰਖਾ ਕੱਢ ਕੇ ਜੈਦੇਵ ਵਲੋਂ ਰਚੇ ਗ੍ਰੰਥ ਦਾ ਆਦਰ-ਸਤਿਕਾਰ ਕਰਨ ਦਾ ਉਪਦੇਸ਼ ਦਿੱਤਾ। ਉਸ ਉਪਦੇਸ਼ ਨੂੰ ਧਾਰਨ ਕਰ ਕੇ ਰਾਜੇ ਨੇ ਆਪਣਾ ਹੰਕਾਰ ਤਿਆਗ ਦਿੱਤਾ ਅਤੇ ਆਪਣੇ ਵਲੋਂ ਰਚੇ ਗ੍ਰੰਥਾਂ ਨੂੰ ਸਮੁੰਦਰ ਦੀ ਭੇਟ ਕਰ ਕੇ ਆਪ ਜਗਨਨਾਥ ਪੁਰੀ ਪੁੱਜਾ। ਮੰਦਰ ਵਿਚ ਹਾਜ਼ਰ ਹੋ ਕੇ ਮੁਆਫ਼ੀ ਮੰਗੀ ਅਤੇ ਜੈਦੇਵ ਜੀ ਵਲੋਂ ਰਚੇ ਗ੍ਰੰਥ 'ਗੀਤ ਗੋਬਿੰਦ' ਦਾ ਹਰ ਰੋਜ਼ ਪ੍ਰੇਮ ਨਾਲ ਪਾਠ, ਕੀਰਤਨ ਕਰਦਾ ਅਤੇ ਸੁਣਦਾ ਰਿਹਾ, ਜਿਸ ਨਾਲ ਉਸਦਾ ਜਨਮ ਭੀ ਸਫਲਾ ਹੋਇਆ। ਇਸ ਢੰਗ ਨਾਲ ਕ੍ਰਿਸ਼ਨ ਜੀ ਨੇ ਆਪਣੇ ਭਗਤ ਜੈਦੇਵ ਜੀ ਦਾ ਜਸ ਸਾਰੀ ਜਗਨਨਾਥ ਪੁਰੀ ਅਤੇ ਹੋਰ ਇਲਾਕੇ ਵਿਚ ਦੂਰ ਦੂਰ ਤਕ ਵਧਾਇਆ।

## ਭਗਤ ਜੀ ਦੇ ਡਾਕੂਆਂ ਵਲੋਂ ਹੱਥ ਵੱਢੇ ਜਾਣੇ ਅਤੇ ਪ੍ਰਭੂ ਦੀ ਕ੍ਰਿਪਾ ਦੁਆਰਾ ਫਿਰ ਸਾਬਤ ਹੋ ਜਾਣੇ

ਇਕ ਪੰਡਤ ਨੇ ਆਪਣੀ ਪੁੱਤਰੀ ਦਾ ਵਿਆਹ ਜੈਦੇਵ ਭਗਤ ਜੀ ਦੇ ਨਾ ਚਾਹੁੰਦੇ ਹੋਏ ਵੀ ਮੱਲੋ-ਮੱਲੀ ਕਰ ਦਿੱਤਾ। ਮਜਬੂਰਨ ਭਗਤ ਜੀ ਨੂੰ ਪੰਡਤ ਜੀ ਦੀ ਪੁੱਤਰੀ ਨੂੰ ਪ੍ਰਵਾਨ ਕਰਨਾ ਪਿਆ, ਕਿਉਂਕਿ ਪੰਡਤ ਆਪਣੀ ਲੜਕੀ ਨੂੰ ਭਗਤ ਜੈਦੇਵ ਜੀ ਪਾਸ ਬਿਠਾ ਕੇ, ਆਪਣੇ ਮਨੋ-ਸੰਕਲਪ ਦੁਆਰਾ ਵਿਆਹ ਕਰ ਕੇ ਚਲਾ ਗਿਆ ਸੀ। ਭਗਤ ਜੀ ਦੇ ਬਹੁਤ ਆਖਣ 'ਤੇ ਵੀ ਉਸਨੇ ਸਾਥ ਨਾ ਛੱਡਿਆ। ਇਵੇਂ ਭਗਤ ਜੀ ਅਤੇ ਪੰਡਤ ਦੀ ਪੁੱਤਰੀ ਦੋਵੇਂ ਪ੍ਰਭੂ-ਭਗਤੀ ਵਿਚ ਮਗਨ ਰਹਿਣ ਲੱਗੇ। ਇਕ ਦਿਨ ਜੈਦੇਵ ਜੀ ਜਗਨਨਾਥ ਪੁਰੀ ਤੋਂ ਕੇਵਲ ਇਕੱਲੇ ਹੀ ਜਾ ਰਹੇ ਸਨ, ਉਨ੍ਹਾਂ ਪਾਸ ਬਹੁਤ ਧਨ ਸੀ। ਜੰਗਲ ਵਿਚੋਂ ਲੰਘਦਿਆਂ ਉਨ੍ਹਾਂ ਨੂੰ ਡਾਕੂ ਮਿਲੇ। ਭਗਤ ਜੀ ਨੇ ਉਨ੍ਹਾਂ ਦੀ ਭਾਵਨਾ ਦੇਖ ਕੇ ਧਨ ਆਪ ਹੀ ਦੇ ਦਿੱਤਾ। ਜਦੋਂ ਡਾਕੂਆਂ ਨੇ ਭਗਤ ਜੈਦੇਵ ਜੀ ਪਾਸੋਂ ਧਨ ਲੈ ਲਿਆ ਤਦ ਉਨ੍ਹਾਂ ਵਿਚੋਂ ਇਕ ਡਾਕੂ ਨੇ ਆਪਣੇ ਸਾਥੀਆਂ ਨੂੰ ਆਖਿਆ ਕਿ ਇਸ ਨੂੰ ਮਾਰ ਦੇਣਾ ਚਾਹੀਦਾ ਹੈ, ਪਰ ਦੂਜੇ ਡਾਕੂ ਨੇ ਆਖਿਆ ਕਿ ਇਸਨੂੰ ਮਾਰਨ ਦਾ ਕੀ ਲਾਭ ਹੈ ਜਦੋਂ ਕਿ

ਉਸਨੇ ਆਪਣੇ ਆਪ ਹੀ ਸਾਰਾ ਧਨ ਸਾਨੂੰ ਦੇ ਦਿੱਤਾ ਹੈ। ਪਰ ਪਹਿਲੇ ਡਾਕੂ ਦੇ ਜ਼ਿਆਦਾ ਜ਼ਿਦ ਕਰਨ 'ਤੇ ਉਨ੍ਹਾਂ ਨੇ ਜੈਦੇਵ ਜੀ ਦੇ ਦੋਨੋਂ ਹੱਥ-ਪੈਰ ਵੱਢ ਕੇ ਇਕ ਪਹਾੜ ਦੀ ਕੰਦਰਾ ਵਿਚ ਸੁੱਟ ਦੇਣ ਦਾ ਫੈਸਲਾ ਕਰ ਲਿਆ।

ਉਨ੍ਹਾ ਜੈਦੇਵ ਜੀ ਦੇ ਹੱਥ-ਪੈਰ ਵੱਢ ਕੇ ਉਸਨੂੰ ਪਹਾੜ ਦੀ ਕੰਦਰਾ ਵਿਚ ਸੁੱਟ ਦਿੱਤਾ। ਭਗਤ ਜੈਦੇਵ ਜੀ ਨੂੰ ਰਾਈ ਭਰ ਵੀ ਸਰੀਰਕ ਦੁਖ ਦਾ ਅਸਰ ਨਾ ਹੋਇਆ। ਪ੍ਰਭੂ-ਕ੍ਰਿਪਾ ਨਾਲ ਇਕ ਦਿਨ ਕੁੱਝ ਸਮੇਂ ਪਿੱਛੋਂ ਰਾਜਾ ਸ਼ਿਕਾਰ ਖੇਡਦਾ-ਖੇਡਦਾ ਉਸ ਅਸਥਾਨ 'ਤੇ ਪੁੱਜ ਗਿਆ, ਜਿਥੇ ਭਗਤ ਜੈਦੇਵ ਜੀ ਪ੍ਰਭੂ-ਰੰਗ ਵਿਚ ਮਸਤ ਪਏ ਸਨ। ਰਾਜੇ ਨੇ ਨਮਸਕਾਰ ਕੀਤੀ, ਜੈਦੇਵ ਜੀ ਤੋਂ ਹੱਥ-ਪੈਰ ਕੱਟੇ ਜਾਣ ਦਾ ਕਾਰਨ ਪੁੱਛਿਆ। ਪਰ ਭਗਤ ਜੀ ਨੇ ਕਿਸੇ ਪੁਰਸ਼ ਸਿਰ ਦੋਸ਼ ਨਾ ਮੜ੍ਹਿਆ, ਸਗੋਂ ਆਪਣੇ ਕਰਮਾਂ ਦਾ ਹੀ ਫਲ ਦੱਸਿਆ। ਰਾਜਾ ਦਿਆਲੂ ਸੁਭਾਅ ਦਾ ਸੀ, ਉਸਨੇ ਜੈਦੇਵ ਨੂੰ ਪਾਲਕੀ ਵਿਚ ਬਿਠਾ ਲਿਆ ਅਤੇ ਆਪਣੇ ਨਾਲ ਮਹਿਲਾਂ ਵਿਚ ਲੈ ਗਿਆ। ਸਮਾਂ ਪਾ ਕੇ ਰਾਜਾ ਜੈਦੇਵ ਜੀ ਦਾ ਬਹੁਤ ਸ਼ਰਧਾਲੂ ਹੋ ਗਿਆ।

ਰਾਜੇ ਨੇ ਭਗਤ ਜੈਦੇਵ ਜੀ ਦਾ ਹੁਕਮ ਮੰਨ ਕੇ ਆਏ ਗਏ ਮਹਾਤਮਾ, ਅਭਿਆਗਤਾਂ, ਅਥਿਤੀਆਂ ਦੀ ਸੇਵਾ ਕਰਨੀ ਸ਼ੁਰੂ ਕਰ ਦਿੱਤੀ। ਰਾਜਾ ਵੀ ਪ੍ਰਭੂ ਜੀ ਦੀ ਭਗਤੀ ਕਰਨ ਲੱਗ ਪਿਆ, ਜਿਸ ਕਾਰਨ ਰਾਜੇ ਦੀ ਕੀਰਤੀ ਬਹੁਤ ਵਧ ਗਈ।

ਉਨ੍ਹਾਂ ਠੱਗਾਂ ਨੇ ਵੀ ਸੁਣਿਆ ਕਿ ਰਾਜਾ ਸੰਤਾਂ ਮਹਾਤਮਾ ਦੀ ਬਹੁਤ ਸੇਵਾ ਕਰਦਾ ਹੈ। ਮਾਇਆ ਦੇ ਲੋਭੀਆਂ ਨੇ ਮਹਾਤਮਾ ਵਾਲੇ ਬਸਤ੍ਰ ਪਹਿਨ ਲਏ ਅਤੇ ਰਾਜੇ ਦੇ ਦਰਬਾਰ ਪੁੱਜ ਗਏ।

ਦਰਬਾਰ ਵਿਚ ਪੁੱਜਦਿਆਂ ਉਨ੍ਹਾਂ ਰਾਜੇ ਪਾਸ ਭਗਤ ਜੈਦੇਵ ਜੀ ਨੂੰ ਬੈਠਿਆਂ ਤੱਕਿਆ। ਉਨ੍ਹਾਂ ਭਗਤ ਜੈਦੇਵ ਨੂੰ ਪਛਾਣ ਲਿਆ। ਭਗਤ ਜੈਦੇਵ ਜੀ ਨੇ ਵੀ ਪਛਾਣ ਲਏ ਕਿ ਇਹ ਓਹੀ ਠੱਗ ਹਨ, ਜਿਨ੍ਹਾਂ ਨੇ ਮੇਰੇ ਹੱਥ-ਪੈਰ ਵੱਢੇ ਸਨ। ਪਰ ਭਗਤ ਜੈਦੇਵ ਜੀ ਨੂੰ "ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ" ਵਾਲੀ ਅਮੋਲਕ ਦਾਤ ਪ੍ਰਭੂ-ਭਗਤੀ ਕਾਰਨ ਪ੍ਰਾਪਤ ਹੋ ਚੁੱਕੀ ਸੀ। ਉਨ੍ਹਾਂ ਵੈਰ-ਭਾਵ ਤਿਆਗ ਕੇ ਉਨ੍ਹਾਂ ਦੀ ਸੇਵਾ ਪਰਮ-ਮਿੱਤਰਾਂ ਵਾਂਗੂ ਕਰਵਾਈ। ਜੈਦੇਵ ਜੀ ਨੇ ਰਾਜੇ ਨੂੰ ਆਖਿਆ ਕਿ ਇਹ ਮਹਾਂ-ਪ੍ਰਤਾਪੀ ਮਹਾਤਮਾ ਹਨ, ਜਿਸ ਕਾਰਨ ਰਾਜੇ ਨੇ ਉਨ੍ਹਾਂ ਦੀ ਅਣਥੱਕ ਸੇਵਾ ਕੀਤੀ। ਠੱਗਾਂ ਨੂੰ ਅੰਦਰੋਂ ਅੰਦਰ ਆਪਣੇ ਕੀਤੇ ਪਾਪ ਦਾ ਸੰਸਾ ਖਾਈ ਜਾਵੇ ਕਿ ਜੈਦੇਵ ਜੀ ਸਾਨੂੰ ਜ਼ਰੂਰ ਕਿਸੇ ਢੰਗ ਨਾਲ ਮਰਵਾ ਦੇਣਗੇ। ਇਸ ਕਾਰਨ ਹਰ ਰੋਜ਼ ਛੁੱਟੀ ਮੰਗਣ, ਪਰ ਜੈਦੇਵ ਜੀ ਅਤੇ ਰਾਜੇ ਵਲੋਂ ਉਨ੍ਹਾਂ ਨੂੰ ਛੁੱਟੀ ਨਾ ਮਿਲੇ।

ਠੱਗਾਂ ਨੇ ਅੰਤ ਇਕ ਦਿਨ ਬਹੁਤ ਖਹਿੜਾ ਕੀਤਾ। ਰਾਜੇ ਅਤੇ ਭਗਤ ਜੈਦੇਵ ਜੀ ਨੇ ਬੇਅੰਤ ਪਦਾਰਥ, ਹੀਰੇ, ਮੋਤੀ, ਬਸਤ੍ਰ, ਧਨ, ਦੌਲਤ ਦੀਆਂ ਖੱਚਰਾਂ ਲੱਦ ਕੇ ਨਾਲ ਰਾਖੀ ਵਾਸਤੇ ਸਿਪਾਹੀ ਦੇ ਕੇ ਪਿਆਰ ਤੇ ਸਤਿਕਾਰ ਨਾਲ ਵਿਦਾ ਕੀਤਾ। ਰਸਤੇ ਵਿਚ ਸਿਪਾਹੀਆਂ ਨੇ ਉਨ੍ਹਾਂ ਸਾਧੂਆਂ ਦੇ ਭੇਖ ਵਿਚ ਡਾਕੂਆਂ ਪਾਸੋਂ ਪੁੱਛਿਆ ਕਿ ਤੁਹਾਡਾ ਜੈਦੇਵ ਜੀ ਨੇ ਬਹੁਤ ਸਤਿਕਾਰ ਕੀਤਾ ਹੈ, ਇਸਦਾ ਕੀ ਕਾਰਨ ਹੈ ? ਠੱਗਾਂ ਦਾ ਮਨ ਕਠੋਰ ਹੀ ਰਿਹਾ। ਉਨ੍ਹਾਂ ਨੇ ਆਪਣਾ ਔਗੁਣ ਪ੍ਰਗਟ ਕਰਨ ਦੀ ਥਾਂ ਉਲਟੀ ਮਨਘੜਤ ਕਹਾਣੀ ਇਵੇਂ ਸੁਣਾਈ : ਇਕ ਦਿਆਲੂ ਰਾਜਾ ਸਾਡਾ ਸੇਵਕ ਸੀ, ਇਹ ਜੈਦੇਵ ਭਗਤ ਉਸਦਾ ਨੌਕਰ ਸੀ। ਜੈਦੇਵ ਨੇ ਬਹੁਤ ਕੁਕਰਮ ਕੀਤੇ, ਜਿਨ੍ਹਾਂ ਦਾ ਵਰਣਨ ਕਰਨਾ ਔਖਾ ਹੈ, ਜਿਨ੍ਹਾਂ ਕੁਕਰਮਾਂ ਦੇ ਫਲਸਰੂਪ ਜੈਦੇਵ ਨੂੰ ਹੱਥ-ਪੈਰ ਵੱਢੇ ਜਾਣ ਦੀ ਸਜ਼ਾ ਮਿਲੀ। ਜੈਦੇਵ ਨੇ ਆਪਣਾ ਭੇਤ ਲੁਕਾਈ ਰੱਖਣ ਵਾਸਤੇ ਹੀ ਸਾਡੀ ਸੇਵਾ ਕਰਵਾਈ ਹੈ।

ਉਨ੍ਹਾਂ ਦੁਸ਼ਟਾਂ ਵਲੋਂ ਜਦੋਂ ਅਜਿਹੀ ਮਨਘੜਤਾ ਸੁਣਾਈ ਗਈ ਤਾਂ ਤੁਰੰਤ ਧਰਤੀ ਕੰਬ ਕੇ ਫਟ ਗਈ ਅਤੇ ਦੁਸ਼ਟ ਪੁਰਸ਼ ਧਰਤੀ ਵਿਚ ਗ਼ਰਕ ਹੋ ਗਏ। ਇਸ ਘਟਨਾ ਨੂੰ ਵੇਖ ਕੇ ਸਿਪਾਹੀ ਬਹੁਤ ਹੈਰਾਨ ਹੋਏ। ਵਾਪਸ ਮੁੜ ਕੇ ਉਹਨਾਂ ਨੇ ਰਾਜੇ ਨੂੰ ਉਨ੍ਹਾਂ ਦੇ ਭੇਦ ਵਿਚ ਡਾਕੂਆਂ ਦੇ ਗ਼ਰਕ ਹੋਣ ਦੀ ਸਾਰੀ ਕਹਾਣੀ ਸੁਣਾਈ

ਅਤੇ ਧਨ ਆਦਿਕ ਵਾਪਸ ਲਿਆ ਕੇ ਰਾਜਾ ਜੀ ਨੂੰ ਸੌਂਪ ਦਿੱਤਾ। ਜਦੋਂ ਜੈਦੇਵ ਭਗਤ ਜੀ ਨੂੰ ਰਾਜੇ ਪਾਸੋਂ ਉਨ੍ਹਾਂ ਦੇ ਗ਼ਰਕ ਹੋ ਜਾਣ ਦਾ ਪਤਾ ਲੱਗਾ ਤਦ ਉਹ ਔਖੇ-ਔਖੇ ਸਾਹ ਲੈਂਦੇ ਹੋਏ ਹਾਇ ਹਾਇ ਕਰ ਕੇ ਆਪਣੇ ਟੁੰਡਾਂ ਨੂੰ ਧਰਤੀ 'ਤੇ ਮਾਰਨ ਲੱਗ ਪਏ, ਕਿਉਂਕਿ ਭਗਤ ਜੀ ਨਹੀਂ ਸਨ ਚਾਹੁੰਦੇ ਕਿ ਉਹ ਦੁਸ਼ਟ ਬੰਦੇ ਇਸ ਪਾਪ ਨੂੰ ਆਪਣੇ ਸਿਰ ਲੈ ਕੇ ਹੀ ਮਰਨ। ਸਗੋਂ ਭਗਤ ਜੀ ਦਾ ਤਾਂ ਬਹੁਤਾ ਧਨ ਦੇ ਕੇ ਉਨ੍ਹਾਂ ਦੀ ਮਾਇਆ ਨਾਲ ਤ੍ਰਿਪਤੀ ਕਰ ਕੇ ਅੱਗੋਂ ਲੋਕਾਂ ਨੂੰ ਲੁੱਟ ਮਾਰਨ ਵਾਲੇ ਭੈੜੇ ਸੁਭਾਅ ਨੂੰ ਬਦਲਣ ਦਾ ਵਿਚਾਰ ਸੀ, ਪਰ ਖੋਟੇ ਭਾਗਾਂ ਕਾਰਨ ਚੰਡਾਲਾਂ ਦਾ ਮਨ ਭਗਤ ਜੀ ਦੀ ਸੰਗਤ ਕਰ ਕੇ ਵੀ ਨਾ ਬਦਲਿਆ।

ਪ੍ਰਭੂ ਜੀ ਨੇ ਮੇਹਰ ਕੀਤੀ, ਜੈਦੇਵ ਜੀ ਦੇ ਹੱਥ-ਪੈਰ ਪਹਿਲਾਂ ਵਾਂਙੂ ਸਾਬਤ ਹੋ ਗਏ। ਇਸ ਕੌਤਕ ਨੂੰ ਵੇਖ ਕੇ ਰਾਜਾ, ਪਰਜਾ, ਮੰਤਰੀ ਸਭ ਹੈਰਾਨ ਰਹਿ ਗਏ। ਰਾਜੇ ਨੇ ਇਸ ਘਟਨਾ ਦੇ ਭੇਦ ਨੂੰ ਪ੍ਰਗਟ ਕਰਨ ਵਾਸਤੇ ਭਗਤ ਜੀ ਪਾਸ ਬੇਨਤੀ ਕੀਤੀ। ਜੈਦੇਵ ਜੀ ਨੇ ਠੱਗਾਂ ਨਾਲ ਵਾਪਰੀ ਪੁਰਾਣੀ ਵਾਰਤਾ ਸਪੱਸ਼ਟ ਸ਼ਬਦਾਂ ਵਿਚ ਸੁਣਾ ਦਿੱਤੀ ਕਿ ਇਨ੍ਹਾਂ ਗ਼ਰਕ ਹੋ ਜਾਣ ਵਾਲੇ ਠੱਗਾਂ ਨੇ ਮਾਇਆ ਦੇ ਲਾਲਚ ਵਿਚ ਮੇਰੇ ਹੱਥ-ਪੈਰ ਵੱਢੇ ਸਨ ਅਤੇ ਮੈਨੂੰ ਪਹਾੜ ਦੀ ਕੰਦਰਾ ਵਿਚ ਸੁਟਿਆ ਸੀ। ਰਾਜੇ ਦਾ ਸੰਸਾ ਨਵਿਰਤ ਕਰਨ ਵਾਸਤੇ ਭਗਤ ਜੀ ਨੇ ਆਖਿਆ, "ਹੇ ਰਾਜਨ! ਇਨ੍ਹਾਂ ਪੁਰਸ਼ਾਂ ਦੇ ਧਰਤੀ ਵਿਚ ਗ਼ਰਕ ਹੋਣ ਦਾ ਮੈਨੂੰ ਬਹੁਤ ਦੁਖ ਹੋਇਆ ਹੈ. ਜੇਕਰ ਉਹ ਪੁਰਸ਼ ਬੇਦੋਸ਼ ਨੂੰ ਦੋਸ਼ ਲਾਉਣ ਦਾ ਪਾਪ ਨਾ ਕਰਦੇ, ਕਿਉਂਕਿ ਨਿੰਦਿਆ ਰੂਪੀ ਪਾਪ ਧਰਤੀ ਦੇ ਭਾਰ ਨਾਲੋਂ ਵੀ ਕਈ ਗੁਣਾ ਭਾਰਾ ਹੁੰਦਾ ਹੈ, ਉਹ ਇਸ ਘੋਰ ਪਾਪ ਨੂੰ ਆਪਣੇ ਨਾਲ ਲੈ ਕੇ ਧਰਤੀ ਵਿਚ ਗ਼ਰਕ ਗਏ। ਮੇਰੀ ਹਾਰਦਿਕ ਇੱਛਾ ਇਹ ਸੀ ਕਿ ਉਹ ਠੱਗ ਇਸ ਮਨੁੱਖਾ ਜਨਮ ਵਿਚ ਹੀ ਆਪਣੇ ਕੀਤੇ ਅਪਰਾਧਾਂ ਦਾ ਪ੍ਰਾਸ਼ਚਿਤ ਕਰ ਕੇ, ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰ ਕੇ ਛੁਟਕਾਰਾ ਪ੍ਰਾਪਤ ਕਰ ਲੈਂਦੇ। ਧਨ ਇਸੇ ਹੀ ਵਾਸਤੇ ਦਿੱਤਾ ਸੀ ਕਿ ਅੱਗੋਂ ਉਹ ਪਾਪਾਂ ਦੁਆਰਾ ਧਨ ਇਕੱਠਾ ਨਾ ਕਰਨ। ਪਰ ਮਾੜੇ ਭਾਗਾਂ ਕਾਰਨ ਸਰੀਰ ਵੀ ਨਸ਼ਟ ਹੋ ਗਏ ਅਤੇ ਧਨ ਤੋਂ ਵੀ ਵਾਂਝੇ ਰਹਿ ਗਏ। ਜੋ ਪਾਪ ਉਨ੍ਹਾਂ ਕੀਤੇ ਸਨ, ਉਨ੍ਹਾਂ ਦੀ ਆਤਮਾ ਨਾਲ ਹੀ ਚਲੇ ਗਏ ਹਨ।

ਇਸ ਸਾਰੀ ਘਟਨਾ ਦਾ ਮੇਰੇ ਮਨ 'ਤੇ ਬਹੁਤ ਦੁਖ ਹੋਇਆ। ਇਸੇ ਕਾਰਨ ਮੈਂ ਆਪਣੇ ਟੁੰਡੇ ਹੱਥ ਧਰਤੀ 'ਤੇ ਮਾਰ ਮਾਰ ਰੋਇਆ ਸਾਂ। ਪ੍ਰਭੂ ਜੀ ਇਸੇ ਕਰਕੇ ਪ੍ਰਸੰਨ ਹੋ ਗਏ ਅਤੇ ਪ੍ਰਭੂ ਜੀ ਨੇ ਮੇਰੇ ਕੱਟੇ ਹੋਏ ਹੱਥ ਮੁੜ ਸਾਬਤ ਕਰ ਦਿੱਤੇ ਹਨ। ਇਹ ਸਾਰੀ ਵਾਰਤਾ ਸੁਣ ਕੇ ਰਾਜਾ ਬਹੁਤ ਪ੍ਰਭਾਵਤ ਹੋਇਆ ਕਿ ਉਹ ਮਹਾਂਪੁਰਖ ਧੰਨ ਹਨ, ਜਿਹੜੇ ਭੈੜਾ ਵਰਤਾਓ ਕਰਨ ਵਾਲੇ ਦੇ ਵੀ ਔਗੁਣਾਂ ਨੂੰ ਚਿਤਾਰਦੇ ਨਹੀਂ, ਸਗੋਂ ਉਨ੍ਹਾਂ ਲਈ ਵੀ ਉਪਕਾਰ ਕਰਨ ਵਾਸਤੇ ਤੱਤਪਰ ਰਹਿੰਦੇ ਹਨ। ਰਾਜੇ ਨੇ ਬੇਨਤੀ ਕੀਤੀ ਕਿ ਭਗਤ ਜੀ! ਹੁਣ ਤੁਸੀਂ ਅਸਾਡੇ ਪਾਸ ਹੀ ਰਹਿਣ ਦੀ ਕ੍ਰਿਪਾਲਤਾ ਕਰੋ। ਭਗਤ ਜੀ ਨੇ ਬੇਨਤੀ ਪ੍ਰਵਾਨ ਕਰ ਲਈ। ਰਾਜੇ ਨੇ ਆਪਣੇ ਸੇਵਕਾਂ ਨੂੰ ਕਿੰਦੂ ਬਿਲ ਨਗਰ ਭੇਜਿਆ ਤੇ ਜੈਦੇਵ ਜੀ ਦੀ ਪਤਨੀ ਨੂੰ ਉਨ੍ਹਾਂ ਪਾਲਕੀ ਵਿਚ ਬਿਠਾ ਕੇ ਆਦਰ-ਸਤਿਕਾਰ ਨਾਲ ਲੈ ਆਂਦਾ।

ਰਾਣੀ ਨੇ ਆਪਣੀਆਂ ਗੋਲੀਆਂ ਸਮੇਤ ਅੱਗੋਂ ਜਾ ਕੇ ਸਤਿਕਾਰ ਨਾਲ ਆਓ-ਭਗਤ ਕੀਤੀ ਅਤੇ ਭਗਤ ਜੀ ਦੀ ਸੁਪਤਨੀ ਸੀਤਾ ਜੀ ਦੀ ਰਿਹਾਇਸ਼ ਦਾ ਵੀ ਵਧੀਆ ਪ੍ਰਬੰਧ ਕਰ ਦਿੱਤਾ।

## ਭਗਤ ਜੀ ਦੀ ਪਤਨੀ ਵਲੋਂ ਪਤੀਬ੍ਰਤਾ ਇਸਤ੍ਰੀ ਦਾ ਪ੍ਰਤੱਖ ਸਬੂਤ

ਰਾਜੇ ਦਾ ਭਰਾ ਜਿਹੜਾ ਆਨਪੁਰ ਇਲਾਕੇ ਦਾ ਰਾਜਾ ਸੀ, ਗੁਰਗਵਾਸ ਹੋ ਗਿਆ। ਉਸ ਦੀ ਚਿਤਾ ਵਿਚ ਰਾਣੀਆਂ ਦੇ ਜਲ ਮਰਨ, ਮਹਿਲਾਂ ਤੋਂ ਛਾਲਾਂ ਮਾਰਨ, ਆਪਣੇ ਛੁਰੇ ਮਾਰ ਕੇ ਮਰਨ ਦੀਆਂ ਸੂਚਨਾਵਾਂ ਇਕ ਸੇਵਕ ਪਾਸੋਂ ਰਾਜੇ ਅਤੇ ਰਾਣੀ ਨੇ ਸੁਣੀਆ। ਰਾਣੀ ਸੁਣ ਕੇ ਮੂਰਛਤ ਹੋ ਗਈ, ਭਗਤ ਜੀ ਦੀ ਪਤਨੀ

ਨੇ ਮੂੰਹ ਵਿਚ ਜਲ ਪਾਇਆ ਅਤੇ ਸਾਵਧਾਨ ਕੀਤੀ। ਰਾਜਾ ਰਾਣੀ ਦੋਵੇਂ ਆਖਣ ਲੱਗੇ ਕਿ ਉਹ ਰਾਣੀਆਂ ਧੰਨ ਹਨ, ਜਿਨ੍ਹਾਂ ਨੇ ਚਿਤਾ ਵਿਚ ਜਲ ਮਰ ਕੇ ਸੱਚੀ ਪ੍ਰੀਤ ਨਿਭਾਈ ਹੈ। ਪਰ ਭਗਤ ਜੀ ਦੀ ਪਤਨੀ ਨੇ ਅਸਲੀਅਤ ਉਘਾੜਦਿਆਂ ਆਖਿਆ, "ਰਾਜਾ ਜੀ! ਰਾਣੀਆਂ ਤੁਹਾਡੇ ਭਰਾ ਦੀ ਚਿਤਾ ਵਿਚ ਪ੍ਰੀਤ ਕਰਕੇ ਨਹੀਂ ਸਗੋਂ ਹੱਠ ਕਰਕੇ ਮਰੀਆਂ ਹਨ, ਇਹ ਅਗਿਆਨਤਾ ਹੈ। ਅਸਲੀ ਪਤੀਵ੍ਰਤਾ ਉਹ ਹੈ, ਜਿਹੜੀ ਪਤੀ ਦੀ ਮ੍ਰਿਤੂ ਸੁਣਦੇ ਸਾਰ ਪਿਆਰ-ਵਸ ਹੋਈ ਪ੍ਰਾਣਾਂ ਦਾ ਤਿਆਗ ਕਰ ਦੇਵੇ।"

ਰਾਣੀ ਨੇ ਭਗਤ ਜੀ ਦੀ ਪਤਨੀ ਦੇ ਵਿਚਾਰਾਂ ਨੂੰ ਸੁਣ ਕੇ ਮਨ ਵਿਚ ਬੁਰਾ ਮਨਾਇਆ ਅਤੇ ਭਗਤ ਜੀ ਦੀ ਪਤਨੀ ਦੀ ਪ੍ਰੀਖਿਆ ਲੈਣ ਵਾਸਤੇ ਰਾਜੇ ਨਾਲ ਸਲਾਹ ਕੀਤੀ। ਰਾਜੇ ਨੇ ਆਖਿਆ, "ਤੂੰ ਇਵੇਂ ਕਰਕੇ ਕੀਤੀ ਸੇਵਾ ਵਿਅਰਥ ਗਵਾ ਲਏਂਗੀ।" ਪਰ ਮਨ ਦੀ ਖੋਟੀ ਰਾਣੀ ਨੇ ਰਾਜਾ ਜੀ ਦੇ ਸਮਝਾਉਣ ਦੇ ਬਾਵਜੂਦ ਵੀ ਇਕ ਦਿਨ ਸਵੇਰ ਵੇਲੇ ਜਦੋਂ ਰਾਜਾ ਜੀ ਅਤੇ ਭਗਤ ਜੀ ਸੈਰ ਨੂੰ ਗਏ ਤਦ ਰਾਣੀ ਨੇ ਇਕ ਨੌਕਰਾਣੀ ਪਾਸੋਂ ਭਗਤ ਜੀ ਦੀ ਪਤਨੀ ਨੂੰ ਝੂਠੀ ਖ਼ਬਰ ਪੁੱਜਵਾਈ ਕਿ ਭਗਤ ਜੈਦੇਵ ਜੀ ਸਵਰਗਵਾਸ ਹੋ ਗਏ ਹਨ। ਰਾਣੀ ਅਤੇ ਗੁਆਂਢਣਾਂ ਇਕੱਠੀਆਂ ਹੋ ਕੇ ਰੋਣ ਲੱਗ ਪਈਆਂ, ਪਰ ਭਗਤ ਜੀ ਦੀ ਪਤਨੀ ਹੱਸ ਕੇ ਬੋਲੀ, "ਭਗਤ ਜੀ ਤਾਂ ਬਾਗ਼ ਵਿਚ ਸੈਰ ਕਰ ਰਹੇ ਹਨ, ਤੁਸੀਂ ਐਵੇਂ ਝੂਠ ਬੋਲ ਰਹੀਆਂ ਹੋ। ਜਦੋਂ ਸੁਆਮੀ ਜੀ ਨੇ ਪ੍ਰਭੂ ਜੀ ਦੇ ਦੇਸ ਪਧਾਰਨਾ ਹੈ, ਮੈਨੂੰ ਪਹਿਲਾਂ ਪਤਾ ਲੱਗ ਜਾਣਾ ਹੈ।"

ਉਪਰੋਕਤ ਵਿਚਾਰਾਂ ਸੁਣ ਕੇ ਰਾਣੀ ਅਤੇ ਗੁਆਂਢਣਾਂ ਬਹੁਤ ਸ਼ਰਮਿੰਦੀਆਂ ਹੋਈਆਂ। ਜਦੋਂ ਕੁੱਝ ਸਮਾਂ ਲੰਘ ਗਿਆ ਤਾਂ ਦੁਬਾਰਾ ਰਾਣੀ ਨੇ ਭਗਤ ਜੈਦੇਵ ਜੀ ਦੇ ਸਵਰਗਵਾਸ ਹੋ ਜਾਣ ਦੀ ਅਫ਼ਵਾਹ ਫੈਲਾਈ। ਪ੍ਰਭੂ-ਭਗਤ ਜੀ ਦੀ ਪਤਨੀ ਨੇ ਅੰਤਰ-ਧਿਆਨ ਹੋ ਕੇ ਵੇਖਿਆ ਤਾਂ ਭਗਤ ਜੀ ਅਨੰਦ-ਪੂਰਵਕ ਸਨ। ਕਿਉਂਕਿ ਰਾਣੀ ਬਾਰ-ਬਾਰ ਅਫ਼ਵਾਹ ਫੈਲਾ ਕੇ ਭਗਤ ਜੀ ਦੀ ਪਤਨੀ ਦੀ ਪ੍ਰੀਖਿਆ ਲੈਣ ਵਾਸਤੇ ਤੁਲੀ ਹੋਈ ਸੀ, ਇਸੇ ਕਰਕੇ ਭਗਤ ਜੀ ਦੀ ਪਤਨੀ ਨੇ ਸਰੀਰ ਤਿਆਗ ਦਿੱਤਾ। ਜਦੋਂ ਰਾਣੀ ਨੇ ਵੇਖਿਆ ਤਾਂ ਡਰਦੀ ਕੰਬਣ ਲੱਗੀ, ਰੰਗ ਪੀਲਾ ਹੋ ਗਿਆ। ਚਿੰਤਾਤੁਰ ਹੋਈ ਕਿ ਮੈਂ ਰਾਜਾ ਜੀ ਨੂੰ ਕੀ ਜਵਾਬ ਦਵਾਂਗੀ। ਜਦੋਂ ਰਾਜਾ ਜੀ ਨੂੰ ਇਸ ਅਫ਼ਸੋਸਨਾਕ ਘਟਨਾ ਦਾ ਪਤਾ ਲੱਗਾ ਤਾਂ ਉਸਨੇ ਆਪਣਾ ਸਿਰ ਧਰਤੀ 'ਤੇ ਠੋਕਣਾ ਸ਼ੁਰੂ ਕਰ ਦਿੱਤਾ ਕਿ ਸਾਡੀ ਸਾਰੀ ਸੇਵਾ ਵਿਅਰਥ ਗਈ ਅਤੇ ਮਨ ਵਿਚ ਵਿਚਾਰਨ ਲੱਗਾ ਕਿ ਜੇਕਰ ਰਾਣੀ ਨੂੰ ਮਾਰਾਂ ਤਾਂ ਪਾਪ ਲੱਗੇਗਾ, ਪਰ ਮੈਂ ਭਗਤ ਜੈਦੇਵ ਜੀ ਨੂੰ ਮੂੰਹ ਵਿਖਾਉਣ ਜੋਗਾ ਨਹੀਂ ਰਿਹਾ।

ਰਾਜੇ ਨੇ ਚਿਖਾ ਚਿਣ ਕੇ ਆਪ ਜਲ ਮਰਨ ਦੀ ਤਿਆਰੀ ਕਰ ਲਈ। ਜਦੋਂ ਭਗਤ ਜੀ ਨੂੰ ਪਤਾ ਲੱਗਾ ਤਾਂ ਉਨ੍ਹਾਂ ਨੇ ਆਖਿਆ, "ਰਾਜਨ! ਜੰਮਣਾ ਮਰਨਾ ਸੰਸਾਰ ਦੀ ਰੀਤ ਹੈ, ਤੁਸੀਂ ਤਾਂ ਗਿਆਨੀ ਪੁਰਸ਼ ਹੋ, ਅਜਿਹਾ ਕਰਨਾ ਆਪ ਜੀ ਨੂੰ ਸੋਭਦਾ ਨਹੀਂ।" ਕਾਫ਼ੀ ਸਮਝਾਉਣ ਦੇ ਬਾਵਜੂਦ ਵੀ ਰਾਜੇ ਨੇ ਜਲ ਮਰਨ ਦਾ ਇਰਾਦਾ ਨਾ ਤਿਆਗਿਆ। ਤਦ ਭਗਤ ਜੀ ਨੇ ਪ੍ਰਭੂ ਜੀ ਦੇ ਚਰਨਾਂ ਵਿਚ ਸੁਰਤ ਜੋੜ ਕੇ ਹਰੀ ਕੀਰਤਨ ਕਰਨਾ ਆਰੰਭ ਕਰ ਦਿੱਤਾ। ਥੋੜ੍ਹੇ ਸਮੇਂ ਪਿੱਛੋਂ ਭਗਤ ਜੀ ਦੀ ਸੁਪਤਨੀ ਉੱਠ ਕੇ ਬੈਠ ਗਈ ਅਤੇ ਪ੍ਰਭੂ ਜੀ ਦਾ ਕੀਰਤਨ ਕਰਨ ਲੱਗ ਪਈ। "ਮਿਰਤਕ ਕਉ ਜੀਵਾਲਨਹਾਰ॥" ਭਗਤ ਵਛਲ, ਸਰਬ-ਵਿਆਪਕ ਪ੍ਰਭੂ ਜੀ ਨੇ ਭਗਤ ਜੀ ਦੀ ਪ੍ਰੇਮਾ-ਭਗਤੀ 'ਤੇ ਪ੍ਰਸੰਨ ਹੋ ਕੇ ਸਭ ਖੇਡ ਵਰਤਾਈ। ਭਗਤ ਜੀ ਅਤੇ ਉਨ੍ਹਾਂ ਦੀ ਉਪਮਾ ਬਹੁਤ ਵਧੀ, ਪਰ ਰਾਜਾ ਸ਼ਰਮਿੰਦਗੀ ਦਾ ਮਾਰਿਆ ਅੱਖ ਨਾ ਚੁੱਕੇ।

ਕਾਫ਼ੀ ਸਮਾਂ ਭਗਤ ਜੀ ਨੇ ਰਾਜੇ ਨੂੰ ਪਹਿਲਾਂ ਵਾਲੀ ਪਿਆਰ ਅਵਸਥਾ ਵਿਚ ਲਿਆਉਣ ਦਾ ਉਪਰਾਲਾ ਕੀਤਾ, ਪਰ ਰਾਜਾ ਰਾਣੀ ਵਲੋਂ ਹੋਈ ਭੁੱਲ ਕਾਰਨ ਨਿਮੋਝੂਣਾ ਹੀ ਰਿਹਾ। ਅਖ਼ੀਰ ਭਗਤ ਜੈਦੇਵ ਜੀ ਅਤੇ ਉਨ੍ਹਾਂ ਦੀ ਪਤਨੀ ਆਪਣੇ ਨਗਰ ਕੇਂਦਲੀ (ਕਿੰਦੂ ਬਿਲ) ਚਲੇ ਗਏ, ਬਾਕੀ ਸਮਾਂ ਉਨ੍ਹਾਂ ਨੇ ਪ੍ਰਭੂ-ਭਗਤੀ ਵਿਚ ਹੀ ਬਤੀਤ ਕੀਤਾ। ਅਨੇਕਾਂ ਪੁਰਖਾਂ ਨੇ ਉਨ੍ਹਾਂ ਦੀ ਸੰਗਤ ਤੋਂ ਲਾਭ ਉਠਾਇਆ।

### ਪ੍ਰਭੂ ਜੀ ਦੀ ਕ੍ਰਿਪਾ ਦਾ ਸਦਕਾ, ਭਗਤ ਜੀ ਦੀ ਖ਼ਾਤਰ ਨਦੀ ਦਾ ਨਗਰ ਦੇ ਨੇੜੇ ਆ ਕੇ ਵਗਣ ਲੱਗ ਪੈਣਾ

ਜਿਸ ਨਗਰ ਵਿਚ ਭਗਤ ਜੀ ਰਹਿੰਦੇ ਸਨ ਉਸ ਤੋਂ ਕੁੱਝ ਕੁ ਦੂਰ ਇਕ ਗੰਗਾ ਨਦੀ ਵਗਦੀ ਸੀ। ਉਸ ਨਦੀ 'ਤੇ ਭਗਤ ਜੀ ਹਰ ਰੋਜ਼ ਇਸ਼ਨਾਨ ਕਰਨ ਜਾਇਆ ਕਰਦੇ ਸਨ। ਅਵਸਥਾ ਬਿਰਧ ਸੀ। ਵਾਟ ਦੁਰੇਡੇ ਹੋਣ ਕਾਰਨ ਪ੍ਰਭੂ ਜੀ ਵਲੋਂ ਅਕਾਸ਼ਬਾਣੀ ਹੋਈ ਕਿ ਭਗਤ ਜੀ ! ਤੁਸੀਂ ਧਿਆਨ ਦੁਆਰਾ ਹੀ ਗੰਗਾ ਦਾ ਇਸ਼ਨਾਨ ਕਰ ਲਿਆ ਕਰੋ ਜਾਂ ਫਿਰ ਗੰਗਾ ਆਪ ਦੇ ਨਗਰ ਲਾਗੇ ਆ ਕੇ ਵਗਣ ਲੱਗ ਪਵੇਗੀ। ਪ੍ਰਭੂ ਜੀ ਵਲੋਂ ਹੋਈ ਅਕਾਸ਼ਬਾਣੀ ਦਾ ਭਗਤ ਜੀ ਨੇ ਕੋਈ ਉੱਤਰ ਨਾ ਦਿੱਤਾ। ਅਗਲੇ ਦਿਨ ਰੋਜ਼ਾਨਾ ਨੇਮ ਅਨੁਸਾਰ ਭਗਤ ਜੀ ਗੰਗਾ ਨਦੀ 'ਤੇ ਇਸ਼ਨਾਨ ਕਰਨ ਚਲੇ ਗਏ। ਪ੍ਰਭੂ ਜੀ ਇਹ ਝੱਲ ਨਾ ਸਕੇ ਕਿ ਐਨੀ ਬਿਰਧ ਅਵਸਥਾ ਵਿਚ ਭਗਤ ਜੈਦੇਵ ਜੀ ਨੂੰ ਦੂਰ-ਦਰਾਡੇ ਜਾ ਕੇ ਇਸ਼ਨਾਨ ਕਰਨਾ ਪਵੇ। ਸੋ, ਪ੍ਰਭੂ ਜੀ ਦੇ ਹੁਕਮ ਅਨੁਸਾਰ ਗੰਗਾ ਨਦੀ ਰਾਤੋ-ਰਾਤ ਭਗਤ ਜੀ ਦੇ ਆਸ਼ਰਮ ਦੇ ਲਾਗੇ ਵਗਣ ਲੱਗ ਪਈ। ਜਦੋਂ ਦਿਨ ਚੜ੍ਹਿਆ ਤਦ ਭਗਤ ਜੀ ਨੇ ਵੇਖਿਆ ਕਿ ਗੰਗਾ ਨਦੀ ਉਨ੍ਹਾਂ ਦੇ ਨਗਰ ਸਮੀਪ ਵਗ ਰਹੀ ਹੈ। ਰੰਗ ਬਰੰਗੇ ਭਾਂਤ-ਭਾਂਤ ਦੇ ਫੁਲ, ਫਲ, ਹਰਿਆਵਲ ਹੀ ਹਰਿਆਵਲ ਨਜ਼ਰੀ ਆ ਰਹੀ ਹੈ। ਰੰਗ-ਬਰੰਗੇ ਫੁੱਲਾਂ 'ਤੇ ਭੌਰੇ ਘੁੰਮ ਰਹੇ ਹਨ। ਭਗਤ ਜੀ ਅਤੇ ਸਭੇ ਨਗਰਵਾਸੀ ਬਹੁਤ ਪ੍ਰਸੰਨ ਹੋਏ ਅਤੇ ਸਭ ਲੋਕਾਂ ਨੇ ਵਿਚਾਰਿਆ ਕਿ ਨਦੀ ਦਾ ਅਸਾਡੇ ਨਗਰ ਸਮੀਪ ਆ ਕੇ ਵਗਣ ਦੀ ਕ੍ਰਿਪਾਲਤਾ ਭਗਤ ਜੈਦੇਵ ਜੀ ਦੀ ਮੇਹਰ ਨਾਲ ਹੀ ਹੋਈ ਹੈ। ਸਭ ਲੋਕਾਂ ਭਗਤ ਜੀ ਨੂੰ ਨਮਸਕਾਰਾਂ ਕੀਤੀਆਂ ਅਤੇ ਧੰਨਵਾਦ ਕੀਤਾ।

ਇਹ ਭਗਤ ਜੈਦੇਵ ਜੀ ਦੀ ਪ੍ਰੇਮਾ-ਭਗਤੀ ਦਾ ਹੀ ਸਦਕਾ ਸੀ ਜਿਸ ਨਾਲ ਸਭ ਨਗਰ ਨਿਵਾਸੀ ਹੀ ਨਹੀਂ ਸਗੋਂ ਸ੍ਰਿਸ਼ਟੀ ਦੇ ਅਨੇਕਾਂ ਹੋਰ ਲੋਕ ਵੀ ਨਿਹਾਲ ਹੋਏ ਅਤੇ ਪ੍ਰਭੂ-ਭਗਤੀ ਵਿਚ ਰੰਗੇ ਗਏ। ਸੋ, ਅਸੀਂ ਵੀ ਪ੍ਰਭੂ ਜੀ ਪਾਸੋਂ ਪ੍ਰੇਮਾ-ਭਗਤੀ ਦੀ ਦਾਤ ਮੰਗੀਏ, ਜਿਸਦਾ ਸਦਕਾ ਸਾਡਾ ਵੀ ਜਨਮ ਸਫਲਾ ਹੋ ਜਾਵੇ।

## (੧੦) ਭਗਤ ਪੀਪਾ ਜੀ

ਜਨਮ : ਭਗਤ ਪੀਪਾ ਜੀ ਦਾ ਜਨਮ ਸੰਮਤ ੧੪੮੩ ਬਿਕ੍ਰਮੀ ਨੂੰ ਹੋਇਆ।

ਗੁਰੂ-ਦੀਖਿਆ : ਆਪ ਨੇ ਗੁਰੂ-ਦੀਖਿਆ ਰਾਮਾਨੰਦ ਜੀ ਤੋਂ ਪ੍ਰਾਪਤ ਕੀਤੀ।

ਆਪਣੇ ਪਿਤਾ ਜੀ ਵਾਂਙੂ ਪੀਪਾ ਜੀ ਵੀ ਪਹਿਲਾਂ ਦੁਰਗਾ ਦੇ ਉਪਾਸ਼ਕ ਸਨ, ਪਰ ਮਹਾਤਮਾ ਦੀ ਸੰਗਤ ਨਾਲ ਸਰਵ ਵਿਆਪਕ ਪ੍ਰਭੂ ਜੀ ਦੀ ਉਪਾਸ਼ਨਾ ਕਰਨ ਲੱਗੇ। ਆਪ ਜੀ ਦੀ ਆਯੂ ੧੩੬ ਵਰ੍ਹਿਆਂ ਦੀ ਦੱਸੀ ਜਾਂਦੀ ਹੈ।

ਵਿਆਹ : ਮਾਇਆ ਦੀ ਬਹੁਲਤਾ ਅਤੇ ਰਾਜਸੀ ਮਦ-ਵਸ ਹੋ ਕੇ ਪੀਪਾ ਜੀ ਨੇ ੧੨ ਵਿਆਹ ਕਰਵਾਏ। ਸਭ ਰਾਣੀਆਂ ਵਿਚੋਂ ਸੀਤਾ ਨਾਮੀ ਰਾਣੀ ਨਾਲ ਪੀਪਾ ਜੀ ਦਾ ਅਥਾਹ ਪਿਆਰ ਸੀ।

ਮਹਾਤਮਾ ਦੀ ਮੰਡਲੀ ਦੀ ਸੰਗਤ ਨੇ ਪੀਪਾ ਜੀ ਨੂੰ ਵਿਸ਼ੇ-ਵਿਕਾਰਾਂ ਵਿਚੋਂ ਕੱਢ ਕੇ ਪ੍ਰਭੂ-ਪਿਆਰ ਦੀ ਲਗਨ ਲਾ ਦਿੱਤੀ।

ਰਚਨਾ : ਭਗਤ ਪੀਪਾ ਜੀ ਦਾ ਇਕ ਸ਼ਬਦ ਰਾਗ ਧਨਾਸਰੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਇਸ ਸ਼ਬਦ ਵਿਚ ਆਪ ਨੇ ਉਸ ਬ੍ਰਹਿਮੰਡ ਵਿਚ ਵਿਆਪਕ ਜੋਤਿ ਨੂੰ ਹੀ ਸਾਰੇ ਸਰੀਰਾਂ ਵਿਚ ਰਮੀ ਹੋਈ ਦਰਸਾਇਆ ਹੈ :

ਕਾਯਉ ਦੇਵਾ ਕਾਇਅਉ ਦੇਵਲ, ਕਾਇਅਉ ਜੰਗਮ ਜਾਤੀ ॥
ਕਾਇਅਉ ਧੂਪ ਦੀਪ ਨਈਬੇਦਾ, ਕਾਇਅਉ ਪੂਜਉ ਪਾਤੀ ॥੧॥
ਕਾਇਆ ਬਹੁ ਖੰਡ ਖੋਜਤੇ, ਨਵ ਨਿਧਿ ਪਾਈ ॥
ਨਾ ਕਛੁ ਆਇਬੋ, ਨਾ ਕਛੁ ਜਾਇਬੋ ਰਾਮ ਕੀ ਦੁਹਾਈ ॥੧॥ ਰਹਾਉ ॥
ਜ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੋ ਪਾਵੈ ॥
ਪੀਪਾ ਪ੍ਰਣਵੈ ਪਰਮ ਤਤੁ ਹੈ, ਸਤਿਗੁਰੁ ਹੋਇ ਲਖਾਵੈ ॥੨॥੩॥ *(ਪੰਨਾ ੬੯੫)*

ਪੀਪਾ ਜੀ ਗਗਰੌਨ ਇਲਾਕੇ ਦੇ ਰਾਜਾ ਸਨ। ਆਪ ਜੁਆਨੀ ਦੀ ਉਮਰ ਵਿਚ ਸਨ ਕਿ ਆਪ ਦੇ ਪਿਤਾ ਜੀ ਚੜ੍ਹਾਈ ਕਰ ਗਏ। ਭਰ-ਜੁਆਨੀ ਵਿਚ ਆਪ ਨੂੰ ਰਾਜ-ਭਾਗ ਮਿਲ ਗਿਆ। ਰਾਜ-ਭਾਗ ਦੀ ਪ੍ਰਭੁਤਾ ਅਤੇ ਜੁਆਨੀ ਸਮੇਂ ਕਾਮ-ਵਸ ਹੋ ਕੇ ਰਾਜੇ ਨੇ ੧੨ ਸੁੰਦਰ ਨਾਰੀਆਂ ਨਾਲ ਵਿਆਹ ਕਰਵਾਏ। ਪਰ ਸੀਤਾ ਨਾਮੀ ਰਾਣੀ ਨਾਲ ਰਾਜੇ ਦਾ ਸਭ ਨਾਲੋਂ ਵੱਧ ਪਿਆਰ ਸੀ।

ਕਦੀ ਕਦੀ ਪੀਪਾ ਜੀ ਦੁਰਗਾ ਦੇਵੀ ਦੀ ਪੂਜਾ ਕਰਨ ਜਾਂਦੇ ਸਨ। ਇਕ ਦਿਨ ਸ਼ਹਿਰ ਵਿਚ ਵੈਸ਼ਨਵ ਸਾਧੂਆਂ ਦੀ ਮੰਡਲੀ ਆਈ। ਉਨ੍ਹਾਂ ਰਾਮ ਨਾਮ ਦਾ ਭਜਨ ਕੀਰਤਨ ਬਹੁਤ ਪ੍ਰੇਮ ਅਤੇ ਰਸੀਲੀ ਜ਼ਬਾਨ ਵਿਚ ਕੀਤਾ। ਸਾਧੂਆਂ ਦੀ ਉਪਮਾ ਰਾਜੇ ਅਤੇ ਰਾਣੀਆਂ ਨੇ ਵੀ ਸੁਣੀ। ਪ੍ਰਭੂ-ਕ੍ਰਿਪਾ ਨਾਲ ਰਾਜੇ ਨੇ ਆਪਣੇ ਮਹਿਲਾਂ ਵਿਚ ਉਨ੍ਹਾਂ ਮਹਾਤਮਾ ਦੇ ਚਰਨ ਪਵਾਏ ਅਤੇ ਲੰਗਰ ਛਕਣ ਦੀ ਬੇਨਤੀ ਕੀਤੀ। ਰਾਜੇ ਅਤੇ ਰਾਣੀਆਂ ਦੇ ਪ੍ਰੇਮ, ਸ਼ਰਧਾ, ਸੇਵਾ ਅਤੇ ਭਗਤੀ-ਭਾਵ ਨੂੰ ਦੇਖ ਕੇ ਮਹਾਤਮਾ ਬਹੁਤ ਪ੍ਰਸੰਨ ਹੋਏ। ਇਹ ਮਹਾਤਮਾ ਸਵਾਮੀ ਰਾਮਾਨੰਦ ਜੀ ਦੇ ਸੇਵਕ ਸਨ। ਉਨ੍ਹਾਂ ਰਾਜੇ ਨੂੰ ਦੁਰਗਾ ਦੀ ਥਾਂ ਪ੍ਰਭੂ ਜੀ ਦੀ ਭਗਤੀ ਕਰਨ ਦੀ ਪ੍ਰੇਰਨਾ ਦਿੱਤੀ। ਉਨ੍ਹਾਂ ਮਹਾਤਮਾ ਦੀ ਕ੍ਰਿਪਾ ਨਾਲ ਹੀ ਰਾਜੇ ਨੂੰ ਵਿਸ਼ੇ-ਵਿਕਾਰਾਂ ਤੋਂ ਛੁਟਕਾਰਾ ਮਿਲਿਆ। ਕਹਿੰਦੇ ਹਨ ਕਿ ਸੁਪਨੇ ਵਿਚ ਰਾਜੇ ਨੇ ਜਮਾਂ ਦੀਆਂ ਸਖ਼ਤ ਸਜ਼ਾਵਾਂ ਨੂੰ ਵੇਖ ਕੇ ਰਾਣੀਆਂ ਦੇ ਮੋਹ ਤੋਂ ਛੁਟਕਾਰਾ ਪਾਇਆ। ਚੰਡੀ ਨੇ ਵੀ ਸੁਪਨੇ ਵਿਚ ਹੀ ਸਪੱਸ਼ਟ ਕਰ ਦਿੱਤਾ ਸੀ ਕਿ ਮੁਕਤੀ ਦੇ ਦਾਤੇ ਪ੍ਰਭੂ ਜੀ ਹੀ ਹਨ।

ਉਸ ਦਿਨ ਤੋਂ ਰਾਜੇ ਨੇ ਦੁਰਗਾ ਦੀ ਉਪਾਸ਼ਨਾ ਤਿਆਗ ਦਿੱਤੀ ਅਤੇ ਪ੍ਰਭੂ-ਭਗਤੀ ਕਰਨ ਲੱਗ ਪਏ। ਮਹਾਤਮਾ ਦੇ ਪ੍ਰਭਾਵ ਨਾਲ ਰਾਜੇ ਨੇ ਰਾਮਾਨੰਦ ਜੀ ਨੂੰ ਗੁਰੂ ਧਾਰਨ ਕਰਨ ਦਾ ਦ੍ਰਿੜ੍ਹ ਨਿਸ਼ਚਾ ਕਰ ਲਿਆ ਅਤੇ ਘੋੜੇ, ਰਥ, ਰਾਣੀਆਂ ਅਤੇ ਕੁੱਝ ਪ੍ਰੇਮੀ ਪੁਰਸ਼ਾਂ ਸਮੇਤ ਰਾਜਾ ਕਾਸ਼ੀ ਪੁੱਜ ਗਿਆ। ਸ਼ਹਿਰ ਵਿਚ ਨਿਵੇਕਲੀ ਥਾਂ ਉਤਾਰਾ ਕੀਤਾ ਅਤੇ ਤੰਬੂ, ਕਨਾਤਾਂ, ਸ਼ਾਮਿਆਨੇ ਲਗਾ ਕੇ ਡੇਰਾ ਲਾ ਲਿਆ। ਰਾਮਾਨੰਦ ਜੀ ਨੂੰ ਬੇਨਤੀ ਭੇਜੀ ਕਿ ਗਗਰੌਨ ਦਾ ਰਾਜਾ ਪੀਪਾ ਆਪ ਜੀ ਨੂੰ ਗੁਰੂ ਧਾਰਨ ਕਰਨਾ ਚਾਹੁੰਦਾ ਹੈ। ਰਾਮਾਨੰਦ ਜੀ ਨੇ ਵਾਪਸ ਸੁਨੇਹਾ ਭੇਜਿਆ, "ਹੇ ਰਾਜਨ! ਜਿਥੇ ਆਪ ਪੁੱਜਣਾ ਚਾਹੁੰਦੇ ਹੋ (ਪ੍ਰਭੂ ਜੀ ਪਾਸ) ਉਥੇ ਤਾਂ ਮਨੁੱਖਾ-ਦੇਹੀ ਵੀ ਨਹੀਂ ਜਾਂਦੀ, ਆਪ ਉਸਨੂੰ ਗੁਰੂ ਧਾਰਨ ਕਰੋ ਜਿਹੜਾ ਤੁਹਾਡੇ ਵਾਂਙੂ ਲਸ਼ਕਰ, ਘੋੜੇ, ਫ਼ੌਜਾਂ ਆਦਿ ਦਾ ਮਾਲਕ ਹੋਵੇ।" ਰਾਮਾਨੰਦ ਜੀ ਦਾ ਹੁਕਮ ਸੁਣਦੇ ਸਾਰ ਹੀ ਰਾਜੇ ਨੇ ਪਰਜਾ; ਰਾਣੀਆਂ, ਅਮੀਰ, ਵਜ਼ੀਰ ਵਾਪਸ ਭੇਜ ਦਿੱਤੇ ਅਤੇ ਇਕੱਲਾ ਆਪ ਹੀ ਰਾਮਾਨੰਦ ਜੀ ਦੇ ਦਰਸ਼ਨਾਂ ਵਾਸਤੇ ਉਨ੍ਹਾਂ ਦੇ ਨਿਵਾਸ ਅਸਥਾਨ 'ਤੇ ਪੁੱਜ ਗਿਆ।

ਰਾਮਾਨੰਦ ਜੀ ਦੇ ਦਰਸ਼ਨ ਹੋਣ ਤੋਂ ਪਹਿਲਾਂ ਹੀ ਰਾਮਾਨੰਦ ਜੀ ਨੇ ਆਪਣੇ ਸੇਵਕਾਂ ਦੁਆਰਾ ਸੁਨੇਹਾ ਭੇਜਿਆ ਕਿ ਅਜੇ ਮਿਲਣ ਦਾ ਸਮਾਂ ਨਹੀਂ। ਜੱਗ ਹੋ ਰਿਹਾ ਸੀ, ਸੰਗਤਾਂ ਲੰਗਰ ਛਕ ਕੇ ਪਤਲਾਂ ਉਸ ਪਾਸੇ ਸੁੱਟਦੀਆਂ ਸਨ, ਜਿਸ ਥਾਂ ਰਾਜਾ ਪੀਪਾ ਰਾਮਾਨੰਦ ਜੀ ਦੇ ਹੁਕਮ ਨੂੰ ਉਡੀਕ ਰਿਹਾ ਸੀ। ਜੱਗ ਸੰਪੂਰਨ ਹੋਣ ਉਪਰੰਤ ਰਾਮਾਨੰਦ ਜੀ ਨੇ ਪੀਪਾ ਜੀ ਬਾਬਤ ਪੁੱਛਿਆ। ਤਦ ਸੇਵਕਾਂ ਨੇ ਪੀਪਾ ਜੀ ਨੂੰ ਲੱਭਦਿਆਂ ਲੱਭਦਿਆਂ ਉਨ੍ਹਾਂ ਪਤਲਾਂ ਦੇ ਢੇਰ ਹੇਠੋਂ ਨੇਤਰ ਬੰਦ ਖਲੋਤੇ ਨੂੰ ਕੱਢਿਆ। ਪਰ ਜਦੋਂ ਸੇਵਕਾਂ ਪਾਸ ਦੁਬਾਰਾ ਦਰਸ਼ਨਾਂ ਅਤੇ

ਗੁਰੂ-ਦੀਖਿਆ ਵਾਸਤੇ ਪੀਪਾ ਜੀ ਨੂੰ ਸੁਨੇਹਾ ਘੱਲਿਆ ਤਦ ਰਾਮਾਨੰਦ ਜੀ ਨੇ ਆਖਿਆ, "ਰਾਜੇ ਨੂੰ ਆਖੋ ਕਿ ਜੇਕਰ ਬਹੁਤ ਕਾਹਲਾ ਹੈ ਤਾਂ ਖੂਹ ਵਿਚ ਛਾਲ ਮਾਰ ਦੇਵੇ।" ਪੀਪਾ ਜੀ ਨੇ ਮਨ ਨਾਲ ਵਿਚਾਰਿਆ, 'ਜੇ ਗੁਰ-ਦੀਖਿਆ ਇਸ ਮੁੱਲ 'ਤੇ ਵੀ ਮਿਲ ਜਾਵੇ ਤਾਂ ਵੀ ਮਹਿੰਗੀ ਨਹੀਂ।' ਉਨ੍ਹਾਂ ਤੁਰੰਤ ਰਾਮਾਨੰਦ ਜੀ ਦੇ ਡੇਰੇ ਵਾਲੇ ਖੂਹ ਵਿਚ ਛਾਲ ਮਾਰ ਦਿੱਤੀ। ਰਾਮਾਨੰਦ ਜੀ ਨੇ ਇਕਦਮ ਚੇਲਿਆਂ ਸਮੇਤ ਖੂਹ 'ਤੇ ਪੁੱਜ ਕੇ ਪੀਪਾ ਜੀ ਨੂੰ ਖੂਹ ਵਿਚੋਂ ਕੱਢਿਆ, ਪਿਆਰ ਨਾਲ ਗਲ ਲਾਇਆ ਅਤੇ ਗੁਰੂ-ਦੀਖਿਆ ਦੇ ਕੇ ਆਪਣਾ ਸਿਖ ਬਣਾਇਆ। ਕੁੱਝ ਸਮਾਂ ਰਾਜਾ ਜੀ ਆਪਣੇ ਗੁਰੂ ਪਾਸ ਠਹਿਰੇ, ਪਿੱਛੋਂ ਰਾਮਾਨੰਦ ਜੀ ਦੇ ਹੁਕਮ ਅਨੁਸਾਰ ਆਪਣੇ ਨਗਰ ਗਗਰੌਨ ਪੁੱਜ ਗਏ। ਰਾਜਾ ਮਹਿਲਾਂ ਵਿਚ ਰਹੇ, ਪਰ ਜੀਵਨ ਵਿਚ ਪਲਟਾ ਆ ਗਿਆ।

ਉਹ ਰਾਣੀਆਂ ਜਿਹੜੀਆਂ ਪਹਿਲਾ ਵਿਸ਼ੇ-ਭਾਵਨਾ ਵਿਚ ਮਤੀਆਂ ਰੰਗ-ਰਲੀਆਂ ਮਾਣਦੀਆਂ ਸਨ, ਹੁਣ ਸਭਨਾਂ ਦੇ ਹੱਥਾਂ ਵਿਚ ਖੜਤਾਲਾਂ ਸਨ। ਮਨਾਂ ਵਿਚ ਵਿਸ਼ੇ-ਵਿਕਾਰਾਂ ਦੀ ਥਾਂ ਪ੍ਰਭੂ ਜੀ ਦੇ ਸਿਮਰਨ ਨੂੰ ਧਾਰਨ ਕਰ ਕੇ ਸਵੇਰੇ-ਸ਼ਾਮ ਹਰ ਰੋਜ਼ ਹਰੀ ਜਸ ਕਰਦਿਆਂ ਸਮਾਂ ਬਤੀਤ ਹੋਣ ਲੱਗ ਪਿਆ। ਮਹਾਤਮਾ ਦੀਆਂ ਭਜਨ-ਮੰਡਲੀਆਂ ਆਉਂਦੀਆਂ, ਪ੍ਰਭੂ ਜੀ ਦੇ ਗੁਣ ਗਾਏ ਅਤੇ ਸੁਣੇ ਜਾਂਦੇ। ਇਵੇਂ ਰਾਜਾ ਜੀ ਸਮੇਤ ਪ੍ਰਵਾਰ ਪ੍ਰਭੂ ਜਸ ਕਰਨ ਲੱਗੇ। ਦਿਨ-ਬ-ਦਿਨ ਰਾਮਾਨੰਦ ਜੀ ਦੇ ਦਰਸ਼ਨਾਂ ਦੀ ਤੜਪ ਵਧਦੀ ਗਈ। ਬਿਹਬਲ ਹੋ ਗਏ। ਅੰਤ ਇਕ ਮੰਤਰੀ ਪਾਸ ਦਰਸ਼ਨ ਬਖ਼ਸ਼ਣ ਦੀ ਬੇਨਤੀ ਭੇਜੀ।

ਰਾਮਾਨੰਦ ਜੀ ਨੇ ਭਗਤ ਪੀਪਾ ਜੀ ਦੀ ਦਿਲੀ ਤੜਪ ਨੂੰ ਅਨੁਭਵ ਦੁਆਰਾ ਜਾਂਚ ਲਿਆ ਅਤੇ ਕਬੀਰ ਜੀ, ਰਵਿਦਾਸ ਜੀ ਅਤੇ ਹੋਰ ਸ਼ਿਸ਼ਾਂ ਨੂੰ ਨਾਲ ਲੈ ਕੇ ਗਗਰੌਨ ਸ਼ਹਿਰ ਤੋਂ ਬਾਹਰ ਇਕ ਬਾਗ਼ ਵਿਚ ਡੇਰਾ ਲਾ ਲਿਆ ਅਤੇ ਰਾਜੇ ਨੂੰ ਆਪਣੇ ਪੁੱਜਣ ਦਾ ਸੁਨੇਹਾ ਭੇਜ ਦਿੱਤਾ। ਰਾਜੇ ਨੇ ਆਪਣੇ ਦਰਬਾਰੀਆਂ ਸਮੇਤ ਨਗਰ ਤੋਂ ਬਾਹਰ ਆ ਕੇ ਰਾਮਾਨੰਦ ਜੀ ਦਾ ਸੁਆਗਤ ਕੀਤਾ ਅਤੇ ਅਦਬ ਸਤਿਕਾਰ ਨਾਲ ਮਹਿਲਾਂ ਵਿਚ ਲੈ ਜਾ ਕੇ ਸੁੰਦਰ ਮਹਿਲ ਵਿਚ ਨਿਵਾਸ ਕਰਵਾਇਆ। ਪੀਪਾ ਜੀ ਦਾ ਮਨ ਖ਼ੁਸ਼ੀ ਵਿਚ ਫੁੱਲਿਆ ਨਹੀਂ ਸੀ ਸਮਾਉਂਦਾ। ਰਾਮਾਨੰਦ ਜੀ ਕੁੱਝ ਹੀ ਦਿਨ ਠਹਿਰੇ ਅਤੇ ਤੱਤ-ਗਿਆਨ ਦੀ ਦਾਤ ਉਪਦੇਸ਼ ਦ੍ਰਿੜ੍ਹ ਕਰਵਾਇਆ ਅਤੇ ਰਾਜਾ ਜੀ ਨੂੰ ਰਾਮ ਨਾਮ ਦੀ ਰੰਗਣ ਹੋਰ ਵੀ ਦੂਣ-ਸਵਾਈ ਚੜ੍ਹ ਗਈ। ਇਸ ਵੈਰਾਗ ਵਿਚ ਰਾਜਾ ਨੇ ਰਾਜ-ਭਾਗ ਤਿਆਗ ਕੇ ਸੰਨਿਆਸ ਧਾਰਨ ਕਰਨ ਦਾ ਆਪਣਾ ਦ੍ਰਿੜ੍ਹ ਸੰਕਲਪ ਆਪਣੇ ਗੁਰੂਦੇਵ ਪਾਸ ਪ੍ਰਗਟ ਕੀਤਾ, ਤਦ ਰਾਮਾਨੰਦ ਜੀ ਨੇ ਆਗਿਆ ਦੇ ਦਿੱਤੀ।

ਪੀਪਾ ਜੀ ਦੇ ਰਾਜ-ਭਾਗ ਤਿਆਗਣ ਦਾ ਜਦ ਰਾਣੀਆਂ ਅਤੇ ਨਗਰ ਨਿਵਾਸੀਆਂ ਨੂੰ ਪਤਾ ਲੱਗਾ ਤਦ ਉਨ੍ਹਾਂ ਬਹੁਤ ਮਿੰਨਤਾਂ ਤਰਲੇ ਕੀਤੇ। ਰਾਮਾਨੰਦ ਜੀ ਨੇ ਰਾਣੀਆਂ ਨੂੰ ਆਖਿਆ ਕਿ ਜੇਕਰ ਤੁਸੀਂ ਰਾਜੇ ਨਾਲ ਜਾਣਾ ਚਾਹੁੰਦੀਆਂ ਹੋ ਤਾਂ ਗਲ ਵਿਚ ਖਿੰਥਾ ਪਹਿਨ ਲਵੋ। ਬਾਕੀ ਰਾਣੀਆਂ ਨੇ ਬਸਤਰ ਨਾ ਬਦਲੇ ਸਿਰਫ਼ ਛੋਟੀ ਰਾਣੀ ਸੀਤਾ ਨੇ ਖਿੰਥਾ ਪਹਿਨ ਲਈ। ਸੋ ਸੀਤਾ ਜੀ ਨੂੰ ਪੀਪਾ ਭਗਤ ਜੀ ਦੇ ਨਾਲ ਜਾਣ ਦੀ ਆਗਿਆ ਮਿਲ ਗਈ।

ਕਾਸ਼ੀ ਪੁੱਜ ਕੇ ਰਾਮਾਨੰਦ ਜੀ ਪਾਸੋਂ ਪੀਪਾ ਜੀ ਨੇ ਪ੍ਰਭੂ ਜੀ ਦੇ ਨਿਜ-ਅਸਥਾਨ ਬਾਬਤ ਪੁੱਛਿਆ। ਰਾਮਾਨੰਦ ਜੀ ਨੇ ਵਿਚਾਰ ਕੀਤੀ ਕਿ ਪੀਪਾ ਜੀ ਨੂੰ ਦੁਰਗਾ ਮੂਰਤੀ ਉਪਾਸ਼ਨਾ ਕਾਰਨ ਸਰਗੁਣ ਉਪਾਸ਼ਨਾ ਦੀ ਲਾਲਸਾ ਹੈ। ਉਨ੍ਹਾਂ ਪੀਪਾ ਜੀ ਨੂੰ ਦੁਆਰਕਾ ਭੇਜ ਦਿੱਤਾ। ਦੋਵੇਂ ਦੁਆਰਕਾ ਨੇੜੇ ਸਮੁੰਦਰ ਕੰਢੇ ਪੁੱਜ ਗਏ। ਸਮੁੰਦਰ ਕਿਨਾਰੇ ਬੈਠੇ ਇਕ ਬ੍ਰਾਹਮਣ ਪਾਸੋਂ ਦੁਆਰਕਾ ਬਾਬਤ ਪੀਪਾ ਜੀ ਨੇ ਪੁੱਛਿਆ, ਉਸਨੇ ਮਖੌਲ ਵਜੋਂ ਆਖ ਦਿੱਤਾ ਕਿ ਦੁਆਰਕਾ ਸਮੁੰਦਰ ਵਿਚ ਹੈ। ਭਗਤ ਪੀਪਾ ਜੀ ਨੇ ਤੁਰੰਤ ਸਮੁੰਦਰ ਵਿਚ ਛਾਲ ਮਾਰ ਦਿੱਤੀ। ਲੋਕਾਂ ਨੇ ਬ੍ਰਾਹਮਣ ਨੂੰ ਬਹੁਤ ਫਿਟਕਾਰਾਂ ਪਾਈਆਂ। ਉਨ੍ਹਾਂ ਸਮਝਿਆ ਕਿ ਪੀਪਾ ਜੀ ਅਤੇ ਸੀਤਾ ਜੀ ਸਮੁੰਦਰ ਵਿਚ ਹੀ ਡੁੱਬ ਗਏ ਹਨ। ਪਰ ਭਗਤ ਵਛਲ ਨੇ ਆਪ ਹੀ ਕ੍ਰਿਪਾ ਕਰ ਕੇ ਪੀਪਾ ਭਗਤ ਨੂੰ ਅਤੇ ਸੀਤਾ ਜੀ ਨੂੰ ਦੁਆਰਕਾ ਪਹੁੰਚਾ ਦਿੱਤਾ। ਦੋਨਾਂ ਨੇ ਸਾਖਿਆਤ ਕ੍ਰਿਸ਼ਨ ਜੀ ਦੇ ਦਰਸ਼ਨ ਕੀਤੇ। ਭਗਤ ਪੀਪਾ ਜੀ

ਨੂੰ ਸਰਗੁਣ ਉਪਾਸਨਾ ਦੀ ਭਾਵਨਾ ਅਧੀਨ ਮਨੁੱਖੀ-ਸਰੀਰ ਵਿਚ ਭਗਵਾਨ ਜੀ ਦੇ ਦਰਸ਼ਨ ਕਰਨ ਦੀ ਇੱਛਾ ਸੀ। ਭਗਵਾਨ ਜੀ ਨੇ ਪੀਪਾ ਜੀ ਦੇ ਇਸ ਸੰਸੇ ਨੂੰ ਨਵਿਰਤ ਕਰਨ ਵਾਸਤੇ ਆਪਣਾ ਨਿਜ-ਅਸਥਾਨ (ਸਾਡੇ ਰਹਿਣ ਦੀ ਥਾਂ) ਮਹਾਤਮਾ ਦੇ—(੧) ਨੇਤ੍ਰ, (੨) ਰਸਨਾ, (੩) ਹਿਰਦਾ, (੪) ਚਰਨਾਂ ਵਿਚ ਦੱਸਿਆ। ਉਨ੍ਹਾਂ ਸਪੱਸ਼ਟ ਕਰਦਿਆਂ ਆਖਿਆ ਕਿ ਮਹਾਤਮਾ ਦੀ ਦ੍ਰਿਸ਼ਟੀ ਵਿਚ ਦ੍ਵੈਤ ਨਹੀਂ ਹੁੰਦੀ, ਜਿਸ ਉਪਰ ਕ੍ਰਿਪਾ-ਦ੍ਰਿਸ਼ਟੀ ਨਾਲ ਵੇਖਦੇ ਹਨ, ਨਿਹਾਲ ਕਰ ਦੇਂਦੇ ਹਨ ਅਤੇ ਜਦੋਂ ਕ੍ਰੋਧ-ਦ੍ਰਿਸ਼ਟੀ ਨਾਲ ਵੇਖਦੇ ਹਨ ਤਾਂ ਭਸਮ ਕਰ ਦੇਂਦੇ ਹਨ। ਦੂਜੇ, ਰਸਨਾ ਦੁਆਰਾ ਜੋ ਬੋਲਦੇ ਹਨ ਸਤਿ ਹੀ ਹੁੰਦਾ ਹੈ। ਜਿਸਨੂੰ ਵਰ ਦਿੰਦੇ ਹਨ ਧਰਮ, ਅਰਥ, ਕਾਮ, ਮੋਖ ਨਾਲ ਤ੍ਰਿਪਤ ਕਰ ਦੇਂਦੇ ਹਨ ਅਤੇ ਜਦੋਂ ਸਰਾਪ ਦਿੰਦੇ ਹਨ ਤਾਂ ਕੁੱਲ ਸਮੇਤ ਉਸਦਾ ਸਰਬਨਾਸ ਕਰ ਦਿੰਦੇ ਹਨ। ਤੀਜੇ, ਹਿਰਦੇ ਵਿਖੇ ਵਾਸਾ ਇਸ ਕਰਕੇ ਰਹਿੰਦਾ ਹੈ ਕਿ ਮਹਾਤਮਾ ਹਰ ਸਮੇਂ ਪ੍ਰਭੂ ਸਿਮਰਨ ਕਰਦੇ ਹਨ। ਨਿਮਖ ਭਰ ਵੀ ਪ੍ਰਭੂ ਜੀ ਨੂੰ ਮਨ ਤੋਂ ਵਿਸਾਰਦੇ ਨਹੀਂ, ਜਿਸਨੂੰ ਯਾਦ ਕਰਦੇ ਹਨ ਉਸਦੇ ਸਭ ਪਾਪਾਂ ਦਾ ਨਾਸ ਕਰ ਦਿੰਦੇ ਹਨ। ਚੌਥੇ, ਚਰਨਾਂ ਵਿਚ ਵਾਸਾ ਹੈ। ਜੋ ਮਨੁੱਖ ਸ਼ਰਧਾ ਨਾਲ ਨਮਸਕਾਰ ਕਰਦਾ ਹੈ ਉਸਦੇ ਸਭ ਪਾਪਾਂ ਦਾ ਨਾਸ ਕਰ ਦੇਂਦੇ ਹਨ। ਸੰਤ ਦੇ ਚਰਨ ਪੈ ਜਾਣ ਨਾਲ ਧਰਤੀ ਵੀ ਪੂਜਣਯੋਗ ਹੋ ਜਾਂਦੀ ਹੈ। ਇਨ੍ਹਾਂ ਵਾਕਾਂ ਨਾਲ ਪੀਪਾ ਭਗਤ ਜੀ ਨੂੰ ਦ੍ਰਿੜ੍ਹ ਨਿਸਚਾ ਹੋ ਗਿਆ ਕਿ ਪ੍ਰਭੂ ਜੀ ਅਤੇ ਭਗਤ ਓਤਪੋਤ ਹਨ। ਕ੍ਰਿਸ਼ਨ ਜੀ ਨੇ ਪੀਪਾ ਜੀ ਨੂੰ ਆਪਣੇ ਨਗਰ ਵਾਪਸ ਜਾਣ ਦਾ ਹੁਕਮ ਦਿੱਤਾ ਅਤੇ ਨਿਸ਼ਾਨੀ ਵਜੋਂ ਇਕ ਮੁੰਦਰਕਾ ਦਿੱਤੀ। ਇਵੇਂ ਅੱਠਵੇਂ ਦਿਨ ਭਗਤ ਪੀਪਾ ਜੀ ਅਤੇ ਸੀਤਾ ਜੀ ਸਮੁੰਦਰ ਦੇ ਕੰਢੇ ਨਿਕਲ ਆਏ। ਜਦੋਂ ਲੋਕਾਂ ਨੇ ਪੀਪਾ ਜੀ ਦੇ ਅੱਠਵੇਂ ਦਿਨ ਦਰਸ਼ਨ ਕੀਤੇ ਤਦ ਬਹੁਤ ਹੈਰਾਨ ਹੋਏ। ਲੋਕਾਂ ਨੇ ਸਮਝਿਆ ਕਿ ਭਗਤ ਪੀਪਾ ਜੀ ਅਤੇ ਸੀਤਾ ਜੀ ਡੁੱਬ ਗਏ ਹਨ, ਪਰ ਪ੍ਰਤੱਖ ਦਰਸ਼ਨ ਕਰ ਕੇ ਤਾਂ ਲੋਕ ਨਮਸਕਾਰ ਕਰਨ ਲੱਗ ਪਏ। ਜਦੋਂ ਕ੍ਰਿਸ਼ਨ ਜੀ ਦੀ ਮੁੰਦਰਕਾ ਵੇਖੀ ਅਤੇ ਪੀਪਾ ਜੀ ਪਾਸੋਂ ਸਾਰੀ ਵਾਰਤਾ ਸੁਣੀ ਤਦ ਲੋਕਾਂ 'ਤੇ ਵੀ ਪ੍ਰੇਮਾ-ਭਗਤੀ ਦਾ ਬਹੁਤ ਪ੍ਰਭਾਵ ਪਿਆ। ਸਭ ਲੋਕ ਪ੍ਰੇਮਾ-ਭਗਤੀ ਕਰਨ ਲੱਗ ਪਏ।

## ਪੀਪਾ ਜੀ ਨੇ ਰਾਜੇ ਨੂੰ ਸ਼ਿਸ਼ ਬਣਾਉਣਾ

ਇਕ ਦਿਨ ਨਦੀ ਦੇ ਕਿਨਾਰੇ ਭਗਤ ਜੀ ਇਸ਼ਨਾਨ ਕਰਨ ਗਏ। ਉਥੇ ਭਗਤ ਜੀ ਨੇ ਮੋਹਰਾਂ ਦਾ ਭਰਿਆ ਭਾਂਡਾ ਵੇਖਿਆ। ਉਨ੍ਹਾਂ ਘਰ ਆ ਕੇ ਆਪਣੀ ਪਤਨੀ ਨੂੰ ਦੱਸਿਆ ਕਿ ਨਦੀ ਕਿਨਾਰੇ ਮੋਹਰਾਂ ਦਾ ਭਾਂਡਾ ਪਿਆ ਹੈ, ਤੁਸੀਂ ਉਧਰ ਨਹੀਂ ਜਾਣਾ। ਆਸ ਪਾਸ ਬੈਠੇ ਕੁੱਝ ਪੁਰਸ਼ਾਂ ਨੇ ਨਦੀ ਕਿਨਾਰੇ ਮੋਹਰਾਂ ਦੇ ਭਰੇ ਭਾਂਡੇ ਬਾਬਤ ਭਗਤ ਜੀ ਦੇ ਮੁਖਾਰਬਿੰਦ ਤੋਂ ਸੁਣਿਆ। ਲੋਭ-ਵਸ ਹੋਏ ਉਹ ਪੁਰਸ਼ ਤੁਰੰਤ ਨਦੀ ਦੇ ਕੰਢੇ ਪੁੱਜੇ, ਪਰ ਜਦੋਂ ਉਨ੍ਹਾਂ ਨੇ ਭਾਂਡੇ ਦਾ ਮੂੰਹ ਖੋਲ੍ਹਿਆ ਤਾਂ ਉਸ ਵਿਚ ਇਕ ਕਾਲੇ ਰੰਗ ਦੀ ਜ਼ਹਿਰ-ਭਰੀ ਸਰਪਣੀ ਵੇਖੀ।

ਚੋਰਾਂ ਦੇ ਮਨ ਅੰਦਰ ਗੁੱਸਾ ਆਇਆ ਕਿ ਭਗਤ ਜੀ ਤਾਂ ਮਾਇਆ ਆਖਦੇ ਸਨ ਪਰ ਇਹ ਤਾਂ ਕਾਲੀ ਸਰਪਣੀ ਨਿਕਲੀ, ਭਗਤ ਜੀ ਝੂਠ ਬੋਲਦੇ ਹਨ। ਉਨ੍ਹਾਂ ਪੁਰਸ਼ਾਂ ਨੇ ਸਲਾਹ ਕੀਤੀ ਕਿ ਭਾਂਡਾ ਭਗਤ ਜੀ ਦੇ ਘਰ ਰੱਖ ਆਈਏ, ਆਪੇ ਕਾਲੀ ਸਰਪਣੀ ਉਨ੍ਹਾਂ ਨੂੰ ਖਾ ਜਾਵੇਗੀ। ਪਰ ਉਹ ਪੁਰਸ਼ ਅਗਿਆਨੀ ਸਨ, ਉਨ੍ਹਾਂ ਨੂੰ ਇਹ ਸੂਝ ਨਹੀਂ ਸੀ ਕਿ ਮਾਇਆ ਤਾਂ ਮਹਾਂਪੁਰਸ਼ਾਂ ਦੀ ਦਾਸੀ ਹੁੰਦੀ ਹੈ। ਇਹ ਤਾਂ ਲੋਭੀ ਪੁਰਸ਼ਾਂ ਨੂੰ ਹੀ ਸਰਪਣੀ ਬਣ ਕੇ ਡਸਦੀ ਹੈ। ਦੁਨਿਆਵੀ ਪੁਰਸ਼ਾਂ ਨੂੰ ਹੀ ਸੁਖ ਚੰਗੇ ਲੱਗਦੇ ਹਨ ਅਤੇ ਪ੍ਰਭੂ-ਭਗਤੀ ਕੌੜੀ ਲੱਗਦੀ ਹੈ। ਗੁਰੂ ਸਾਹਿਬ ਜੀ ਦਾ ਫ਼ੁਰਮਾਨ ਹੈ, "ਅੰਮ੍ਰਿਤੁ ਕਉਰਾ ਬਿਖਿਆ ਮੀਠੀ॥ ਸਾਕਤ ਕੀ ਬਿਧਿ ਨੈਨਹੁ ਡੀਠੀ॥" ਉਨ੍ਹਾਂ ਨਾਮ-ਸਿਮਰਨ ਤੋਂ ਸੱਖਣੇ ਸਾਕਤ ਪੁਰਸ਼ਾਂ ਨੇ ਮਾਇਆ ਦਾ ਬਰਤਨ ਭਗਤ ਜੀ ਦੇ ਨਿਵਾਸ-ਅਸਥਾਨ 'ਤੇ ਲਿਆ ਕੇ ਰੱਖ ਦਿੱਤਾ ਅਤੇ ਆਪ ਚਲੇ ਗਏ।

ਅੰਮ੍ਰਿਤ ਵੇਲੇ ਜਦੋਂ ਪੀਪਾ ਜੀ ਨੇ ਉਹ ਭਾਂਡਾ ਆਪਣੇ ਦਰਵਾਜ਼ੇ ਅੱਗੇ ਡਿੱਠਾ ਤਦੋਂ ਭਗਤ ਜੀ ਨੇ

ਵਿਚਾਰਿਆ ਕਿ ਮਾਇਆ ਚਾਹੁੰਦੀ ਹੈ ਕਿ ਮੈਨੂੰ ਮਹਾਤਮਾ ਦੀ ਸੇਵਾ ਵਾਸਤੇ ਵਰਤੋ ਤਾਂ ਜੋ ਮੇਰੇ ਵੀ ਬੰਧਨ ਕੱਟੇ ਜਾਣ। ਭਗਤ ਜੀ ਨੇ ਗਾਗਰ ਦਾ ਮੂੰਹ ਖੋਲ੍ਹ ਕੇ ਮੋਹਰਾਂ ਕੱਢੀਆਂ ਅਤੇ ਦਿਨ ਚੜ੍ਹੇ ਭੰਡਾਰਾ ਚਾਲੂ ਕਰ ਦਿੱਤਾ। ਅਨੇਕਾਂ ਮਹਾਤਮਾ, ਅਭਿਆਗਤਾਂ ਅਤੇ ਲੋੜਵੰਦ ਗ਼ਰੀਬਾਂ ਨੇ ਲੰਗਰ ਛਕਿਆ। ਕਈ ਦਿਨ ਭੰਡਾਰਾ ਚਲਦਾ ਰਿਹਾ। ਹਰ ਥਾਂ ਭਗਤ ਪੀਪਾ ਜੀ ਦੀ ਜੈ ਜੈਕਾਰ ਹੋਣ ਲੱਗੀ।

ਭਗਤ ਪੀਪਾ ਜੀ ਦੀ ਸੋਭਾ ਸੁਣ ਕੇ ਇਕ ਰਾਜਾ ਧਨ ਆਦਿ ਪਦਾਰਥ ਲੈ ਕੇ ਪੀਪਾ ਜੀ ਪਾਸ ਪੱਜਾ ਅਤੇ ਦਰਸ਼ਨ ਕਰ ਕੇ ਨਿਹਾਲ ਹੋਇਆ। ਦੋਵੇਂ ਹੱਥ ਜੋੜ ਕੇ ਬੇਨਤੀ ਕੀਤੀ ਕਿ ਭਗਤ ਜੀ ਕ੍ਰਿਪਾ ਕਰ ਕੇ ਮੈਨੂੰ ਵੀ ਦੀਖਿਆ ਦੇਵੋ। ਭਗਤ ਪੀਪਾ ਜੀ ਨੇ ਆਖਿਆ, "ਹੇ ਰਾਜਨ! ਭਗਤੀ ਦਾ ਮਾਰਗ ਔਖਾ ਹੈ, ਇੰਦ੍ਰੀਆਂ ਨੂੰ ਸੰਜਮ ਵਿਚ ਰੱਖਣਾ ਪੈਂਦਾ ਹੈ, ਸਾਰੇ ਜਗਤ ਨੂੰ ਪ੍ਰਭੂ ਦਾ ਸਮਝ ਕੇ ਪਿਆਰ ਕਰਨਾ, ਪਰ ਇਸਦੇ ਮੋਹ ਵਿਚ ਫਸਣਾ ਨਹੀ। ਨੰਗ, ਭੁੱਖ, ਤਾਹਨੇ-ਮੇਹਣੇ ਅਤੇ ਹੋਰ ਕਈ ਤੰਗੀਆਂ ਝੱਲਣੀਆਂ ਪੈਂਦੀਆਂ ਹਨ, ਰਾਜਿਆਂ ਵਾਸਤੇ ਇਹ ਰਾਹ ਕਠਿਨ ਹੈ। ਸੋ ਆਪ ਘਰ ਬੈਠੋ ਅਤੇ ਅਨੰਦ-ਪੂਰਵਕ ਰਾਜ ਕਰੋ।"

ਭਗਤ ਜੀ ਨੇ ਸਭ ਕੁੱਝ ਆਖਿਆ, ਪਰ ਰਾਜੇ ਅੰਦਰ ਪੀਪਾ ਜੀ ਪਾਸੋਂ ਗੁਰੂ-ਦੀਖਿਆ ਲੈਣ ਦੀ ਤੀਬਰ ਇੱਛਿਆ ਸੀ। ਉਸਨੇ ਸਭ ਕੁੱਝ ਮੰਨ ਲਿਆ। ਤਦ ਭਗਤ ਪੀਪਾ ਜੀ ਨੇ ਆਖਿਆ, "ਚੰਗਾ ਰਾਜਨ! ਜੇਕਰ ਤੁਸੀਂ ਜ਼ਰੂਰੀ ਚਾਹੁੰਦੇ ਹੋ ਤਾਂ ਰਾਣੀਆਂ ਅਤੇ ਸਾਰਾ ਧਨ ਭੇਟਾ ਕਰੋ, ਫਿਰ ਦੀਖਿਆ ਮਿਲੇਗੀ।" ਰਾਜੇ ਨੇ ਤੁਰੰਤ ਹੁਕਮ ਮੰਨ ਕੇ ਸਭ ਕੁੱਝ ਲਿਆ ਕੇ ਭੇਟਾ ਕਰ ਦਿੱਤਾ। ਭਗਤ ਪੀਪਾ ਜੀ ਨੇ ਪ੍ਰਸੰਨ ਹੋ ਕੇ ਰਾਜੇ ਨੂੰ ਆਪਣਾ ਸਿਖ ਬਣਾ ਲਿਆ ਅਤੇ ਆਖਿਆ ਕਿ ਇਹ ਸਭ ਸਮੱਗਰੀ ਅਸਾਡੀ ਸਮਝ ਕੇ ਆਪਣੇ ਪਾਸ ਰੱਖ ਲਵੋ। ਇਸ ਧਨ ਨਾਲ ਸੰਤ, ਮਹਾਤਮਾ ਦੀ ਸੇਵਾ ਕਰਨੀ, ਗ਼ਰੀਬ ਲੋੜਵੰਦਾਂ ਨੂੰ ਵੀ ਸਹਾਇਤਾ ਵਜੋਂ ਧਨ ਵੰਡ ਦੇਣਾ ਅਤੇ ਪ੍ਰੇਮ-ਭਗਤੀ ਕਰੋ। ਈਸ਼ਵਰ ਅਤੇ ਭਗਤਾਂ ਵਿਚ ਕੋਈ ਭੇਦ ਨਹੀਂ ਹੁੰਦਾ। ਇਸ ਕਰਕੇ ਰਾਣੀਆਂ ਸਮੇਤ ਪਿਆਰ ਨਾਲ ਸੇਵਾ ਕਰਨੀ।

ਰਾਜੇ ਦੇ ਬਹੁਤ ਆਖਣ ਤੇ ਸਭ ਸਮੱਗਰੀ ਵਿਚੋਂ ਭਗਤ ਜੀ ਨੇ ਇਕ ਇਰਾਕੀ ਘੋੜਾ ਰੱਖ ਲਿਆ। ਇਕ ਦਿਨ ਘੋੜੇ 'ਤੇ ਚੜ੍ਹ ਕੇ ਭਗਤ ਜੀ ਨਦੀ 'ਤੇ ਇਸ਼ਨਾਨ ਕਰਨ ਗਏ। ਜਦੋਂ ਘੋੜੇ ਨੂੰ ਕਿਨਾਰੇ ਉੱਪਰ ਉੱਗੇ ਰੁੱਖ ਨਾਲ ਬੰਨ੍ਹ ਕੇ ਭਗਤ ਜੀ ਇਸ਼ਨਾਨ ਕਰਨ ਲੱਗ ਪਏ ਤਾਂ ਇਕ ਚੋਰ ਨੇ ਭਗਤ ਜੀ ਦਾ ਘੋੜਾ ਖੋਲ੍ਹ ਲਿਆ ਅਤੇ ਉਪਰ ਸਵਾਰ ਹੋ ਕੇ ਤਿੱਤਰ ਹੋ ਗਿਆ। ਭਾਵੇਂ ਭਗਤ ਜੀ ਨੇ ਵੇਖਿਆ ਕਿ ਚੋਰ ਘੋੜਾ ਲੈ ਕੇ ਤੁਰ ਗਿਆ ਫਿਰ ਵੀ ਭਗਤ ਜੀ ਦੇ ਮਨ 'ਤੇ ਘੋੜਾ ਲੈ ਜਾਣ ਦਾ ਕੋਈ ਅਸਰ ਨਾ ਹੋਇਆ। ਉਹ ਪਹਿਲਾਂ ਵਾਂਙੂ ਹੀ ਰਾਮ-ਰੰਗ ਵਿਚ ਘਰ ਪੁੱਜ ਗਏ। ਜਦੋਂ ਚੋਰ ਆਪ ਇਸ਼ਨਾਨ ਕਰਨ ਲੱਗਾ ਤਦ ਪ੍ਰਭੂ-ਕ੍ਰਿਪਾ ਨਾਲ ਘੋੜਾ ਉਥੋਂ ਭੱਜਾ ਅਤੇ ਭਗਤ ਪੀਪਾ ਜੀ ਪਾਸ ਪੁੱਜ ਗਿਆ। ਪ੍ਰਭੂ ਜੀ ਨੇ ਹਰ ਪ੍ਰਕਾਰ ਆਪ ਰੱਖਿਆ ਕੀਤੀ।

## ਪ੍ਰਭੂ ਜੀ ਦਾ, ਪੀਪਾ ਜੀ ਦਾ ਰੂਪ ਧਾਰ ਕੇ ਪੰਜਾਂ ਭੰਡਾਰਿਆਂ 'ਤੇ ਪੁੱਜਣਾ

ਇਕ ਦਿਨ ਪੰਜ ਥਾਵਾਂ ਤੋਂ ਭੰਡਾਰਿਆ 'ਤੇ ਪੁੱਜਣ ਅਤੇ ਲੰਗਰ ਛਕਣ ਦੇ ਨਿਮੰਤਰਣ ਭਗਤ ਜੀ ਨੂੰ ਪੁੱਜੇ। ਪੰਜੇ ਨਿਉਤੇ ਭਗਤ ਜੀ ਨੇ ਮੰਨ ਲਏ, ਪਰ ਜਦੋਂ ਨਿਉਤਿਆਂ 'ਤੇ ਜਾਣ ਦਾ ਸਮਾਂ ਆਇਆ ਤਦ ਵਿਚਾਰਨ ਲੱਗੇ ਕਿ ਜਿਸਦੇ ਭੰਡਾਰੇ 'ਤੇ ਨਾ ਪੁੱਜੇ ਉਹ ਨਰਾਜ਼ ਹੋਵੇਗਾ, ਇਸ ਵਾਸਤੇ ਕਿਸੇ ਦੇ ਵੀ ਭੰਡਾਰੇ 'ਤੇ ਨਾ ਜਾਈਏ। ਭਗਤ ਜੀ ਕਿਸੇ ਵੀ ਭੰਡਾਰੇ 'ਤੇ ਨਾ ਗਏ ਪ੍ਰੰਤੂ ਪ੍ਰਭੂ ਜੀ ਨੇ ਪੀਪਾ ਜੀ ਦੇ ਪੰਜ ਸਰੂਪ ਧਾਰਨ ਕੀਤੇ ਅਤੇ ਪੰਜਾਂ ਭੰਡਾਰਿਆਂ 'ਤੇ ਪੁੱਜ ਗਏ।

ਭਗਤ ਜੀ ਦੇ ਨਾਲ ਈਰਖਾ ਕਰਨ ਵਾਲੇ ਬ੍ਰਾਹਮਣਾਂ ਨੇ ਰਾਸ ਕ੍ਰੀੜਾ (ਝੂਠ ਮਖੌਲ ਰੂਪੀ ਖੇਲ ਤਮਾਸ਼ਾ)

ਦਾ ਅਡੰਬਰ ਰਚਿਆ, ਜਿਸ ਵਿਚ ਪੀਪਾ ਭਗਤ ਜੀ ਨੂੰ ਦਾਸਰਥ ਅਤੇ ਇਕ ਹੋਰ ਪੁਰਸ਼ ਨੂੰ ਰਾਮ ਚੰਦਰ ਬਣਾ ਲਿਆ। ਕੁੱਝ ਭਲੇ ਪੁਰਸ਼ਾਂ ਨੇ ਉਨ੍ਹਾਂ ਨੂੰ ਅਜਿਹਾ ਕਰਨੋਂ ਰੋਕਿਆ, ਪਰ ਉਨ੍ਹਾਂ ਆਖਿਆ ਕਿ ਅਸੀਂ ਪੀਪਾ ਜੀ ਦਾ ਪ੍ਰੇਮ ਪਰਖਣਾ ਹੈ ਕਿ ਕੀ ਉਹ ਦਸਰਥ ਵਾਂਗੂੰ ਸਰੀਰ ਦਾ ਤਿਆਗ ਕਰ ਦਿੰਦੇ ਹਨ ਕਿ ਉਨ੍ਹਾਂ ਨੇ ਸ੍ਵਾਂਗ ਰਚਿਆ ਹੈ। ਰਾਮ ਚੰਦਰ ਜੀ ਨੂੰ ਬਨਵਾਸ ਨੂੰ ਤੋਰਨਾ ਆਰੰਭ ਕਰ ਦਿੱਤਾ। ਉਨ੍ਹਾਂ ਪੀਪਾ ਜੀ ਨੂੰ ਆਖਣਾ ਸ਼ੁਰੂ ਕਰ ਦਿੱਤਾ ਕਿ ਜਦੋਂ ਰਾਮ ਚੰਦਰ ਜੀ ਬਨਵਾਸ ਨੂੰ ਗਏ ਸਨ ਤਾਂ ਦਸਰਥ ਜੀ ਨੇ ਸਰੀਰ ਤਿਆਗ ਦਿੱਤਾ ਸੀ। ਹੁਣ ਤੁਸੀਂ ਵੀ ਦਸਰਥ-ਰੂਪ ਵਿਚ ਹੋ, ਜੇਕਰ ਤੁਹਾਡਾ ਸੱਚਾ ਪ੍ਰੇਮ ਹੈ ਤਾਂ ਪ੍ਰਾਣ ਤਿਆਗ ਦੇਵੋ। ਉਨ੍ਹਾਂ ਈਰਖਾਲੂ ਬ੍ਰਾਹਮਣਾਂ ਦੇ ਕਹਿਣ 'ਤੇ ਪੀਪਾ ਜੀ ਨੇ ਪ੍ਰਾਣਾਂ ਦਾ ਤਿਆਗ ਕਰ ਦਿੱਤਾ। ਸਾਰੇ ਭੰਡਾਰੇ ਵਿਚ ਹਾਹਾਕਾਰ ਮਚ ਗਈ। ਸਭ ਲੋਕ ਉਨ੍ਹਾਂ ਨੂੰ ਫਿਟਕਾਰਾਂ ਦੇਣ ਲੱਗੇ ਅਤੇ ਕਹਿਣ ਲੱਗੇ ਕਿ ਮੂਰਖੋ! ਭਗਤ ਪੀਪਾ ਜੀ ਵਰਗੇ ਮਹਾਤਮਾ ਕਿੱਥੋਂ ਮਿਲਣਗੇ। ਇਹ ਪਾਪ ਤੁਹਾਡੇ ਸਿਰੋਂ ਨਹੀਂ ਉਤਰਨਾ।

ਪੰਜਾਂ ਹੀ ਭੰਡਾਰਿਆਂ ਵਿਚ ਪੀਪਾ ਜੀ ਦੇ ਪੰਜੇ ਸਰੂਪ ਹੀ ਸਰੀਰ ਤਿਆਗ ਗਏ। ਪੰਜਾਂ ਹੀ ਭੰਡਾਰਿਆਂ ਵਿਖੇ ਸ਼ਬਦ ਕੀਰਤਨ ਕਰ ਕੇ ਸੋਗਮਈ ਵਾਤਾਵਰਣ ਵਿਚ ਪੀਪਾ ਜੀ ਦੇ ਸਰੀਰ ਦਾ ਅੰਤਮ ਸੰਸਕਾਰ ਕਰ ਦਿੱਤਾ ਗਿਆ। ਲੋਕ ਜਦੋਂ ਪੀਪਾ ਜੀ ਦੇ ਆਸ਼ਰਮ ਪੁੱਜੇ ਤਾਂ ਉਹ ਭਗਤ ਜੀ ਨੂੰ ਪ੍ਰਤੱਖ ਸਰੂਪ ਵਿਚ ਬੈਠੇ ਵੇਖ ਕੇ ਸਾਰੇ ਹੈਰਾਨ ਰਹਿ ਗਏ ਅਤੇ ਨਮਸਕਾਰਾਂ ਕਰਨ ਲੱਗੇ। ਇਸ ਕੌਤਕ ਨਾਲ ਭਗਤ ਪੀਪਾ ਜੀ ਦੀ ਉਪਮਾ ਹੋਰ ਵੀ ਵਧ ਗਈ। ਪ੍ਰਭੂ ਨੇ ਲੀਲ੍ਹਾ ਰਚ ਕੇ ਆਪ ਹੀ ਵਧਾਈ ਪਰ ਦੁਸ਼ਟ ਪੁਰਸ਼ਾਂ ਪਾਸੋਂ ਪੀਪਾ ਜੀ ਦੀ ਉਪਮਾ ਸਹਾਰੀ ਨਾ ਗਈ। ਜਿਸ ਬਾਣੀਏ ਪਾਸੋਂ ਦਾਲ, ਸੀਧਾ, ਚਾਵਲ, ਘਿਉ ਆਦਿ ਹਰ ਰੋਜ਼ ਖ਼ਰੀਦਦੇ ਸਨ, ਭਗਤ ਜੀ ਵੱਲ ਬਹੁਤ ਰਕਮ ਬਣ ਗਈ ਸੀ, ਇਸ ਰਕਮ ਦੀ ਗੱਲ ਬਾਣੀਆ ਉਨ੍ਹਾਂ ਦੁਸ਼ਟ ਪੁਰਸ਼ਾਂ ਪਾਸ ਕਰ ਬੈਠਾ। ਬਸ ਫੇਰ ਹੋਰ ਕੀ ਦੇਰ ਹੋ ਸਕਦੀ ਸੀ, ਉਨ੍ਹਾਂ ਬਾਣੀਏ ਨੂੰ ਆਖਿਆ ਕਿ ਤੂੰ ਤਰੰਤ ਪੀਪਾ ਜੀ ਤੋਂ ਆਪਣਾ ਲਹਿਣਾ ਮੰਗ ਕਿਉਂਕਿ ਉਹ ਤਾਂ ਨੰਗ-ਮਲੰਗ ਹੈ, ਉਸ ਪਾਸੋਂ ਇੰਨੀ ਰਕਮ ਨਹੀਂ ਦਿੱਤੀ ਜਾਣੀ, ਚੁੱਕੇ-ਚੁਕਾਏ ਬਾਣੀਆ ਭਗਤ ਪੀਪਾ ਜੀ ਪਾਸੋਂ ਪੈਸੇ ਮੰਗਣ ਲੱਗ ਪਿਆ। ਭਗਤ ਜੀ ਨੇ ਧੀਰਜ ਨਾਲ ਆਖਿਆ ਕਿ ਅਜੇ ਤਕ ਪੈਸੇ ਦੀ ਤੰਗੀ ਹੈ, ਜਦੋਂ ਮਾਇਆ ਆਵੇਗੀ ਤਦ ਆਪ ਦੀ ਸਾਰੀ ਰਕਮ ਦੇ ਦਿੱਤੀ ਜਾਵੇਗੀ, ਪਰ ਦੁਸ਼ਟ ਲੋਕ ਭਗਤ ਜੀ ਦੀ ਨਿਰਾਦਰੀ ਕਰਵਾਉਣੀ ਚਾਹੁੰਦੇ ਸਨ। ਉਹ ਦੋ-ਚਾਰ ਦਿਨਾਂ ਪਿੱਛੋਂ ਬਾਣੀਏ ਨੂੰ ਨਾਲ ਲੈ ਕੇ ਫਿਰ ਭਗਤ ਪੀਪਾ ਜੀ ਪਾਸ ਪੁੱਜ ਗਏ।

ਬਾਣੀਆ ਅਤੇ ਉਹ ਦੁਸ਼ਟ ਪੁਰਸ਼ ਬਹੁਤ ਔਖੇ ਸਨ, ਉਨ੍ਹਾਂ ਬਹੁਤ ਹੀ ਅਪਮਾਨ ਭਰੇ ਸ਼ਬਦ ਭਗਤ ਜੀ ਨੂੰ ਬੋਲੇ। ਉਨ੍ਹਾਂ ਇਥੋਂ ਤਕ ਆਖਿਆ ਕਿ ਜੇਕਰ ਤੂੰ ਸਿੱਧੇ-ਹੱਥੀਂ ਪੈਸੇ ਨਹੀਂ ਦੇਵੇਂਗਾ ਤਾਂ ਅਸੀਂ ਦੂਜੀ ਤਰ੍ਹਾਂ ਲੈਣੇ ਜਾਣਦੇ ਹਾਂ।

ਭਗਤ ਜੀ ਹੱਸ ਕੇ ਬੋਲੇ, "ਸ਼ਾਹ ਜੀ! ਆਪਣੇ ਕਾਗਜ਼ (ਵਹੀ) ਲਿਆਓ ਅਤੇ ਹਿਸਾਬ ਕਿਤਾਬ ਕਰੋ।" ਜਦੋਂ ਬਾਣੀਏ ਨੇ ਵਹੀ ਲਿਆ ਕੇ ਹਿਸਾਬ ਕਰਨ ਲਈ ਵਹੀ ਦੇ ਕਾਗਜ਼ ਫਰੋਲੇ ਤਾਂ ਜਿਨ੍ਹਾਂ ਪਤਰਿਆਂ 'ਤੇ ਭਗਤ ਪੀਪਾ ਜੀ ਦਾ ਹਿਸਾਬ ਕਿਤਾਬ ਲਿਖਿਆ ਹੋਇਆ ਸੀ, ਉਹ ਬਿਲਕੁਲ ਕੋਰੇ ਨਿਕਲੇ। ਇਹ ਕੌਤਕ ਵੇਖ ਕੇ ਬਾਣੀਆ ਅਤੇ ਚੰਡਾਲ-ਚੌਕੜੀ ਸ਼ਰਮਿੰਦਗੀ ਦੇ ਮਾਰੇ ਘਰਾਂ ਨੂੰ ਮੁੜ ਗਏ। ਜਦੋਂ ਰਾਜੇ ਨੂੰ ਇਸ ਕਰਤੂਤ ਦਾ ਪਤਾ ਲੱਗਾ ਤਾਂ ਉਸਨੇ ਬਾਣੀਏ ਨੂੰ ਕੈਦ ਕਰ ਲਿਆ। ਬਾਣੀਏ ਦੇ ਬਾਲ-ਬੱਚੇ ਬੜੇ ਦੁਖੀ ਹੋਏ ਅਤੇ ਲਾਚਾਰ ਹੋ ਕੇ ਬਾਣੀਏ ਦੀ ਪਤਨੀ ਭਗਤ ਜੀ ਦੀ ਪਤਨੀ ਸੀਤਾ ਪਾਸ ਪੁੱਜੀ ਅਤੇ ਆਪਣੇ ਪਤੀ ਦੇ ਕੈਦ ਹੋਣ ਦੀ ਸਾਰੀ ਵਾਰਤਾ ਸੁਣਾਈ। ਮਿੰਨਤਾਂ ਤਰਲੇ ਕੀਤੇ ਕਿ ਮੇਰੇ ਪਤੀ ਨੂੰ ਰਾਜੇ ਪਾਸੋਂ ਕਿਸੇ ਤਰ੍ਹਾਂ ਛੁਡਵਾ ਦਿਓ।

ਰਾਤ ਸਮੇਂ ਪ੍ਰਭੂ ਜੀ ਨੇ ਮੇਹਰ ਕੀਤੀ। ਭਗਤ ਪੀਪਾ ਜੀ ਦਾ ਘਰ ਅੰਨ ਨਾਲ ਭਰ ਦਿੱਤਾ। ਸਵੇਰ ਹੁੰਦਿਆਂ ਭਗਤ ਜੀ ਵੀ ਪ੍ਰਸੰਨ-ਚਿਤ ਪ੍ਰਭੂ ਜੀ ਦਾ ਧੰਨਵਾਦ ਕਰਨ ਲੱਗੇ। ਭਗਤ ਜੀ ਨੇ ਰਾਜੇ ਨੂੰ ਬੇਨਤੀ ਕੀਤੀ ਕਿ ਬਾਣੀਏ ਨੂੰ ਛੱਡ ਦਿਓ, ਅਸੀਂ ਇਸਦੇ ਪੈਸੇ ਦੇਣੇ ਹਨ। ਸੋ, ਰਾਜੇ ਦੀ ਕੈਦ ਵਿਚੋਂ ਰਿਹਾਅ ਹੋ ਕੇ ਬਾਣੀਆ

ਭਗਤ ਜੀ ਪਾਸ ਪੁੱਜਾ ਅਤੇ ਆਪਣੀ ਗ਼ਲਤੀ ਦੀ ਮੁਆਫ਼ੀ ਮੰਗੀ। ਭਗਤ ਜੀ ਨੇ ਮੱਲੋ ਮੱਲੀ ਧਨ ਦੀ ਪੋਟਲੀ ਬੰਨ੍ਹ ਕੇ ਬਾਣੀਏ ਨੂੰ ਦੇ ਦਿੱਤੀ। ਜਦੋਂ ਘਰ ਜਾ ਕੇ ਰਕਮ ਗਿਣੀ ਤਾਂ ਉਹ ਬਹੁਤ ਜ਼ਿਆਦਾ ਨਿਕਲੀ। ਬਾਣੀਏ ਦੇ ਮਨ 'ਤੇ ਭਗਤ ਜੀ ਦੀ ਦਿਆਲਤਾ ਦਾ ਅਜਿਹਾ ਪ੍ਰਭਾਵ ਪਿਆ ਕਿ ਉਹ ਵੀ ਵੈਰਾਗੀ ਬਣ ਬੈਠਾ ਅਤੇ ਘਰ-ਘਾਟ ਤਿਆਗ ਕੇ ਭਗਤ ਪੀਪਾ ਜੀ ਪਾਸੋਂ ਗੁਰੂ-ਦੀਖਿਆ ਪ੍ਰਾਪਤ ਕਰ ਕੇ ਜੰਗਲਾਂ ਨੂੰ ਚਲਾ ਗਿਆ ਅਤੇ ਰਾਤ-ਦਿਨ ਪ੍ਰਭੂ ਸਿਮਰਨ ਕਰ ਕੇ ਜਨਮ ਸਫਲਾ ਕਰ ਗਿਆ।

ਕੁੱਝ ਦਿਨ ਪਿੱਛੋਂ ਭਗਤ ਪੀਪਾ ਜੀ ਅਤੇ ਸੀਤਾ ਜੀ, ਧਨ ਦਾ ਭਰਿਆ ਕੋਠਾ ਛੱਡ ਕੇ ਜੰਗਲ ਨੂੰ ਟੁਰ ਪਏ। ਰਸਤੇ ਵਿਚ ਇਕ ਪੁਰਸ਼ ਮਿਲਿਆ, ਜਿਸਨੂੰ ਕਰਮ-ਕਾਂਡੀ ਬ੍ਰਾਹਮਣਾਂ ਨੇ ਗਊ-ਹੱਤਿਆ ਹੋ ਜਾਣ ਕਾਰਨ ਸਜ਼ਾ ਦਿੱਤੀ ਹੋਈ ਸੀ ਕਿ ਜਿੰਨਾ ਚਿਰ ਤੂੰ ਪ੍ਰਾਸ਼ਚਿਤ ਨਹੀਂ ਕਰਦਾ, ਬ੍ਰਾਹਮਣਾਂ ਨੂੰ ਭੋਜਨ ਨਹੀਂ ਛਕਾਉਂਦਾ ਅਤੇ ਗੰਗਾ ਜੀ ਦਾ ਇਸ਼ਨਾਨ ਕਰ ਕੇ ਮੁਆਫ਼ੀ ਨਹੀਂ ਮੰਗਦਾ, ਉਨਾ ਚਿਰ ਤੈਨੂੰ ਆਪਣੇ ਪਿੰਡ ਵਿਚ ਨਹੀਂ ਰਹਿਣ ਦਿੱਤਾ ਜਾਵੇਗਾ। ਪਰ ਉਹ ਪੁਰਖ ਵਿਚਾਰਾ ਗ਼ਰੀਬ ਸੀ। ਉਸਨੇ ਆਪਣੀ ਲਾਚਾਰੀ ਅਤੇ ਬ੍ਰਾਹਮਣਾਂ ਵਲੋਂ ਮਿਲੀ ਸਜ਼ਾ ਦੀ ਕਹਾਣੀ ਭਗਤ ਪੀਪਾ ਜੀ ਨੂੰ ਸੁਣਾਈ।

ਪੀਪਾ ਜੀ ਉਸਨੂੰ ਆਪਣੇ ਘਰ ਲੈ ਗਏ। ਉਸਨੂੰ ਬਿਠਾ ਕੇ ਪ੍ਰੇਮ-ਪੂਰਵਕ ਰਾਮ ਨਾਮ ਦਾ ਜਾਪ ਕਰਵਾਇਆ ਅਤੇ ਘਰ ਵਿਚ ਬਿਠਾ ਕੇ ਭੋਜਨ ਛਕਾ ਦਿੱਤਾ। ਭਗਤ ਜੀ ਦੇ ਮਨ ਵਿਚ ਦ੍ਰਿੜ੍ਹ ਨਿਸ਼ਚਾ ਸੀ ਕਿ ਪ੍ਰਭੂ ਜੀ ਦਾ ਨਾਮ ਕ੍ਰੋੜਾਂ ਪਾਪਾਂ ਦਾ ਨਾਸ ਕਰਨ ਵਾਲਾ ਹੈ।

ਪ੍ਰਭੂ-ਭਗਤੀ ਅਤੇ ਪ੍ਰੇਮ ਤੋਂ ਸੱਖਣੇ ਕਰਮ-ਕਾਂਡੀ ਬ੍ਰਾਹਮਣਾਂ ਨੂੰ ਜਦੋਂ ਇਸਦਾ ਪਤਾ ਲੱਗਾ ਤਾਂ ਉਹ ਬਹੁਤ ਗੁੱਸੇ ਹੋਏ ਅਤੇ ਭਗਤ ਜੀ ਦੇ ਪਾਸ ਪੁੱਜੇ ਤੇ ਆਖਣ ਲੱਗੇ ਕਿ ਅਸੀਂ ਇਸਨੂੰ ਸਜ਼ਾ ਦਿੱਤੀ ਸੀ, ਤੁਸੀਂ ਇਸਨੂੰ ਆਪਣੇ ਨਾਲ ਬਿਠਾ ਕੇ ਭੋਜਨ ਕਿਵੇਂ ਛਕਾ ਦਿੱਤਾ? ਭਗਤ ਜੀ ਨੇ ਆਖਿਆ, "ਬ੍ਰਾਹਮਣੋ! ਪ੍ਰਭੂ ਜੀ ਦਾ ਨਾਮ ਕ੍ਰੋੜਾਂ ਪਾਪਾਂ ਨੂੰ ਨਾਸ ਕਰਨ ਵਾਲਾ ਹੈ। ਇਸ ਵਾਸਤੇ ਮੈਂ ਇਸਨੂੰ ਆਪਣੇ ਪਾਸ ਬਿਠਾ ਕੇ ਰਾਮ ਨਾਮ ਦਾ ਜਾਪ ਕਰਾਇਆ ਹੈ। ਮੈਂ, ਇਸਦੇ ਪਾਪ ਨਸ਼ਟ ਹੋ ਗਏ ਸਮਝ ਇਸਨੂੰ ਆਪਣੇ ਨਾਲ ਲੰਗਰ ਛਕਾਇਆ ਹੈ।" ਪੰਡਤ ਹੋਰ ਵੀ ਲਾਲ-ਪੀਲੇ ਹੋ ਕੇ ਆਖਣ ਲੱਗੇ, "ਕੀ ਤੇਰਾ ਯਕੀਨ ਰਾਮ ਨਾਮ ਉਪਰ ਜਾਂਦਾ ਹੈ, ਹੋਰ ਬ੍ਰਾਹਮਣ ਵੀ ਦੇਸ ਵਿਚ ਰਹਿੰਦੇ ਹਨ, ਕੀ ਕਿਸੇ ਨੂੰ ਯਕੀਨ ਨਹੀਂ।"

ਭਗਤ ਜੀ ਨੇ ਫਿਰ ਬੇਨਤੀ ਕੀਤੀ ਕਿ ਮੈਨੂੰ ਤਾਂ ਕੇਵਲ ਰਾਮ ਨਾਮ 'ਤੇ ਦ੍ਰਿੜ੍ਹ ਨਿਸ਼ਚਾ ਹੈ, ਜਿਸ ਕਾਰਨ ਮੈਂ ਇਸਨੂੰ ਕੀਤੇ ਪਾਪਾਂ ਤੋਂ ਮੁਕਤ ਹੋਇਆ ਸਮਝ ਕੇ ਅੰਨ-ਜਲ ਛਕਾਇਆ ਹੈ। ਪੰਡਤਾਂ ਨੇ ਆਖਿਆ, "ਅਸੀਂ ਤੁਹਾਡਾ ਇਹ ਯਕੀਨ ਤਦ ਮੰਨਾਂਗੇ, ਜੇਕਰ ਤੁਸੀਂ ਵਿਸ਼ਨੂੰ ਭਗਵਾਨ ਜੀ ਦੇ ਅਸਵਾਰੀ ਕਰਨ ਵਾਲੇ ਵਾਹਨ ਨੂੰ ਲੱਡੂ ਖੁਆ ਦੇਵੋ। ਭਗਤ ਜੀ, ਭਗਵਾਨ ਤੇ ਵਾਹਨ (ਗਰੁੜ) ਦੀ ਅਸਵਾਰੀ ਵਾਲੇ ਮੰਦਰ ਵਿਚ ਪੁੱਜ ਗਏ। ਪ੍ਰਭੂ ਜੀ ਪਾਸ ਭਗਤ ਜੀ ਨੇ ਨਿਮਰਤਾ-ਪੂਰਵਕ ਬੇਨਤੀ ਕੀਤੀ। ਪ੍ਰਭੂ ਜੀ ਦੀ ਮੇਹਰ ਨਾਲ ਗਰੁੜ ਨੇ ਸਾਰੇ ਲੱਡੂ ਪ੍ਰੇਮ-ਪੂਰਵਕ ਛਕ ਲਏ। ਇਹ ਕੌਤਕ ਜਦੋਂ ਬ੍ਰਾਹਮਣਾਂ ਨੇ ਪ੍ਰਤੱਖ ਵੇਖਿਆ ਤਾਂ ਉਹ ਸ਼ਰਮਿੰਦਗੀ ਦੇ ਮਾਰੇ ਘਰਾਂ ਨੂੰ ਮੁੜ ਗਏ।

## ਭਗਤ ਜੀ ਸਬੰਧੀ ਕੁੱਝ ਹੋਰ ਸਾਖੀਆਂ

(੧) ਇਕ ਦਿਨ ਇਕ ਗੁਜਰੀ ਭਗਤ ਜੀ ਪਾਸ ਆਈ। ਭਗਤ ਜੀ ਨੇ ਉਸਦੇ ਭਲੇ ਵਾਸਤੇ ਆਖਿਆ, "ਤੂੰ ਦੁੱਧ ਇਨ੍ਹਾਂ ਮਹਾਤਮਾ ਨੂੰ ਛਕਾ ਦੇ ਅਤੇ ਪੈਸੇ ਮੈਥੋਂ ਲੈ ਲਵੀਂ।" ਗੁਜਰੀ ਨੇ ਭਗਤ ਜੀ ਦਾ ਹੁਕਮ ਮੰਨ ਕੇ ਸਾਰਾ ਦੁੱਧ ਮਹਾਤਮਾ ਨੂੰ ਪਿਲਾ ਦਿੱਤਾ। ਨਿੰਦਕਾਂ ਦੀ ਚੁੱਕ ਵਿਚ ਆ ਕੇ ਗੁਜਰੀ ਨੇ ਭਗਤ ਜੀ ਪਾਸੋਂ ਪੈਸੇ ਮੰਗੇ। ਪ੍ਰਭੂ ਜੀ ਨੇ ਭਗਤ ਜੀ ਦੀ ਲਾਜ ਆਪ ਰੱਖੀ। ਉਸੇ ਵੇਲੇ ਇਕ ਰਾਜਾ ਭਗਤ ਜੀ ਦੇ ਦਰਸ਼ਨਾਂ

ਨੂੰ ਆਇਆ। ਉਸਨੇ ਪੰਜ ਸੌ ਮੋਹਰਾਂ ਭਗਤ ਜੀ ਦੇ ਭੇਟਾ ਕੀਤੀਆਂ। ਭਗਤ ਜੀ ਨੇ ਸਾਰੀਆਂ ਮੋਹਰਾਂ ਗੁਜਰੀ ਨੂੰ ਦੇ ਦਿੱਤੀਆਂ। ਗੁਜਰੀ ਦੇ ਜੀਵਨ ਵਿਚ ਉਸ ਸਮੇਂ ਤਕ ਤਬਦੀਲੀ ਆ ਚੁੱਕੀ ਸੀ। ਭਗਤ ਜੀ ਦੀ ਮੇਹਰ-ਦ੍ਰਿਸ਼ਟੀ ਨੇ ਉਸਦਾ ਮਨ ਬਦਲ ਦਿੱਤਾ। ਉਹ ਮੋਹਰਾਂ ਰੱਖਣ ਦੀ ਥਾਂ ਉਸਨੇ ਘਰ ਪੁੱਜ ਕੇ ਸਭ ਗਹਿਣੇ-ਗੱਟੇ ਅਤੇ ਧਨ ਉਨ੍ਹਾਂ ਮੋਹਰਾਂ ਨਾਲ ਮਿਲਾ ਕੇ ਵਾਪਸ ਭਗਤ ਜੀ ਨੂੰ ਭੇਟ ਕਰ ਦਿੱਤੇ। ਭਗਤ ਜੀ ਨੇ ਉਸਨੂੰ ਦੀਖਿਆ ਦਿੱਤੀ ਅਤੇ ਉਹ ਗੁਜਰੀ ਵੀ ਪ੍ਰੇਮਾ-ਭਗਤੀ ਦੀ ਰੰਗਣ ਵਿਚ ਰੰਗੀ ਗਈ।

(੨) ਇਕ ਰਸਤੇ ਟੁਰੇ ਜਾਂਦਿਆਂ ਭਗਤ ਪੀਪਾ ਜੀ ਨੂੰ ਤੇਲੀ ਦੀ ਸੁੰਦਰ ਇਸਤ੍ਰੀ ਮਿਲੀ। ਭਗਤ ਜੀ ਆਖਣ ਲੱਗੇ, "ਹੇ ਸੁੰਦਰ ਸਰੀਰ ਵਾਲੀ ਔਰਤ! ਜੇਕਰ ਤੂੰ ਰਾਮ ਨਾਮ ਦਾ ਸਿਮਰਨ ਕਰੇਂ ਤਾਂ ਤੇਰੀ ਸੁੰਦਰਤਾ ਦੂਣ-ਸਵਾਈ ਹੋ ਜਾਵੇਗੀ ਅਤੇ ਤੇਰਾ ਜਨਮ ਵੀ ਸਫਲ ਹੋ ਜਾਵੇਗਾ।" ਤੇਲੀ ਦੀ ਔਰਤ ਸਰੀਰਕ ਸੁੰਦਰਤਾ ਤਾਂ ਰੱਖਦੀ ਸੀ, ਪਰ ਅੰਦਰੋਂ ਰਾਮ ਨਾਮ ਦੇ ਸਿਮਰਨ ਤੋਂ ਸੱਖਣੀ ਹੋਣ ਕਾਰਨ ਕੋਝੀ ਸੀ। ਉਹ ਸਮਝਦੀ ਸੀ ਕਿ ਸਿਮਰਨ ਦੀ ਲੋੜ ਨਹੀਂ। ਇਨ੍ਹਾਂ ਵਿਚਾਰਾਂ ਵਿਚ ਫਸੀ ਭੁੱਲੜ ਔਰਤ ਗੁੱਸੇ ਹੋ ਗਈ ਅਤੇ ਆਖਣ ਲੱਗੀ, "ਭਗਤ ਜੀ! ਮੇਰਾ ਤਾਂ ਪਤੀ ਜਿਊਂਦਾ ਹੈ, ਰਾਮ ਨਾਮ ਦਾ ਸਿਮਰਨ ਤਾਂ ਵਿਧਵਾ ਇਸਤ੍ਰੀਆਂ ਕਰਦੀਆਂ ਹਨ।"

ਉਸ ਤੇਲੀ ਦੀ ਔਰਤ ਦਾ ਉਪਰੋਕਤ ਉੱਤਰ ਸੁਣ ਕੇ ਸਹਿਜ-ਸੁਭਾਅ ਭਗਤ ਜੀ ਨੇ ਆਖ ਦਿੱਤਾ, "ਤੂੰ ਵੀ ਰੰਡੀ ਹੋ ਜਾਵੇਂ ਤਾਂ ਹੀ ਪ੍ਰੀਤ ਵਾਲੀ ਹੋ ਕੇ ਰਾਮ ਨਾਮ ਦਾ ਸਿਮਰਨ ਕਰੇਂਗੀ।" ਔਰਤ ਮੂੰਹੋਂ ਤਾਂ ਕੁੱਝ ਨਾ ਆਖ ਸਕੀ, ਪਰ ਮਨ ਵਿਚ ਬਹੁਤ ਭੈੜੇ ਸੰਕਲਪ ਭਗਤ ਜੀ ਵਿਰੁੱਧ ਕਰਦੀ ਘਰ ਨੂੰ ਚਲੀ ਗਈ। ਘਰ ਪੁੱਜ ਕੇ ਵੇਖਿਆ ਕਿ ਉਸਦਾ ਪਤੀ ਮੋਇਆ ਪਿਆ ਹੈ, ਉਸੇ ਵੇਲੇ ਉਸਨੇ ਪਿੱਟਣਾ ਸ਼ੁਰੂ ਕਰ ਦਿੱਤਾ। ਮਗਰੋਂ ਭਗਤ ਜੀ ਵੀ ਪੁੱਜ ਗਏ। ਉਸਨੂੰ ਰੋਂਦੀ ਵੇਖ ਕੇ ਆਖਣ ਲੱਗੇ ਕਿ ਤੈਨੂੰ ਆਖਿਆ ਸੀ ਕਿ ਤੂੰ ਰਾਮ ਨਾਮ ਜਪ, ਤੇਰਾ ਪਤੀ ਜਿਊਂਦਾ ਹੋ ਜਾਵੇਗਾ।

ਤੇਲੀ ਦੀ ਪਤਨੀ ਦੇ ਅੰਦਰੋਂ ਸਰੀਰਕ ਸੁੰਦਰਤਾ ਦਾ ਮਾਣ ਟੁੱਟ ਚੁੱਕਾ ਸੀ। ਉਹ ਭਗਤ ਜੀ ਦੇ ਚਰਨਾਂ 'ਤੇ ਢਹਿ ਪਈ ਅਤੇ ਬੇਨਤੀ ਕਰਨ ਲੱਗੀ, "ਭਗਤ ਜੀ! ਜਿਵੇਂ ਆਖੋ ਮੈਂ ਉਸੇ ਤਰ੍ਹਾਂ ਕਰਨ ਨੂੰ ਤਿਆਰ ਹਾਂ, ਮੇਰਾ ਪਤੀ ਜਿਊਂਦਾ ਹੋ ਜਾਵੇ। ਭਗਤ ਜੀ ਨੇ ਪ੍ਰਭੂ ਦਾ ਕੀਰਤਨ ਕਰਨਾ ਆਰੰਭ ਕਰ ਦਿੱਤਾ ਅਤੇ ਤੇਲੀ ਦੀ ਪਤਨੀ ਵੀ ਬੇਨਤੀਆਂ ਕਰਨ ਲੱਗੀ। ਕੁੱਝ ਸਮੇਂ ਵਿਚ ਹੀ ਤੇਲੀ ਉੱਠ ਕੇ ਬੈਠ ਗਿਆ। ਤੇਲੀ ਦੀ ਪਤਨੀ ਭਗਤ ਜੀ ਦੇ ਚਰਨਾਂ 'ਤੇ ਨਮਸਕਾਰਾਂ ਕਰਨ ਲੱਗੀ ਅਤੇ ਬੇਨਤੀਆਂ ਕਰਨ ਲੱਗੀ ਕਿ ਮੈਨੂੰ ਅਤੇ ਮੇਰੇ ਪਤੀ ਨੂੰ ਰਾਮ ਨਾਮ ਦੀ ਦਾਤ ਬਖ਼ਸ਼ੋ ਤਾਂ ਜੋ ਬਾਕੀ ਜ਼ਿੰਦਗੀ ਪ੍ਰਭੂ ਜੀ ਦੇ ਗੁਣ ਗਾਉਂਦਿਆਂ ਹੀ ਬਤੀਤ ਹੋਵੇ। ਭਗਤ ਜੀ ਨੇ ਕ੍ਰਿਪਾ ਕੀਤੀ। ਦੋਵੇਂ ਪ੍ਰਭੂ ਜੀ ਦੇ ਗੁਣ ਗਾਉਣ ਲੱਗ ਪਏ।

(੩) ਇਕ ਰਾਜੇ ਨੇ ਭਗਤ ਪੀਪਾ ਜੀ ਨੂੰ ਸ਼ਰਧਾ ਪਿਆਰ ਨਾਲ ਇਕ ਗੱਡੀ ਧਨ, ਹੀਰੇ, ਜਵਾਹਰਾਤ ਦੀ ਭਰ ਕੇ ਅਤੇ ਇਕ ਵਾਂਸਲੀ ਭਰ ਕੇ ਭੇਟਾ ਕੀਤੀ। ਸਭ ਸਾਮੱਗਰੀ ਲੈ ਕੇ ਭਗਤ ਜੀ ਉਸ ਰਾਜੇ ਪਾਸੋਂ ਵਿਦਾ ਹੋਏ। ਰਸਤਾ ਜੰਗਲ ਦਾ ਸੀ, ਚੋਰਾਂ ਨੇ ਧਨ ਦੀ ਗੱਡੀ ਭਗਤ ਜੀ ਪਾਸੋਂ ਖੋਹ ਲਈ। ਭਗਤ ਜੀ ਨੇ ਲੱਕ ਦੁਆਲਿਓਂ ਵਾਂਸਲੀ ਵੀ ਖੋਲ੍ਹ ਕੇ ਖ਼ੁਸ਼ੀ ਨਾਲ ਫੜਾ ਦਿੱਤੀ। ਇਸ ਘਟਨਾ ਨਾਲ ਚੋਰ ਸੋਚਣ ਲੱਗੇ ਕਿ ਕੀ ਭਗਤਾਂ ਨੂੰ ਧਨ ਦੀ ਲੋੜ ਹੀ ਨਹੀਂ, ਇਹ ਖ਼ੁਸ਼ੀ ਨਾਲ ਧਨ ਸਾਡੇ ਹੱਥ ਫੜਾ ਰਹੇ ਹਨ, ਅਸੀਂ ਕਿੰਨੇ ਦੁਸ਼ਟ ਹਾਂ ਜਿਹੜੇ ਲੋਕਾਂ ਦਾ ਧਨ ਲੁੱਟ ਕੇ ਪਾਪਾਂ ਦੀ ਪੰਡ ਉਠਾਈ ਨਰਕਾਂ ਦੇ ਭਾਗੀ ਬਣ ਰਹੇ ਹਾਂ। ਇਨ੍ਹਾਂ ਵਿਚਾਰਾਂ ਵਿਚ ਉਨ੍ਹਾਂ ਦਾ ਮਨ ਭਗਤ ਜੀ ਦੀ ਮੇਹਰ ਨਾਲ ਬਦਲਣਾ ਆਰੰਭ ਹੋ ਗਿਆ। ਉਹ ਵੀ ਨਮਸਕਾਰਾਂ ਕਰਨ ਲੱਗੇ ਅਤੇ ਹੋਈ ਭੁੱਲ ਦੀ ਖਿਮਾ ਮੰਗ ਕੇ ਸਾਰਾ ਧਨ ਵਾਪਸ ਦੇ ਦਿੱਤਾ। ਭਗਤ ਜੀ ਪਾਸੋਂ ਦੀਖਿਆ ਪ੍ਰਾਪਤ ਕਰ ਕੇ ਪ੍ਰੇਮਾ-ਭਗਤੀ ਦੇ ਰੰਗ ਵਿਚ ਰੰਗੇ ਗਏ।

(੪) ਇਕ ਦਿਨ ਇਕ ਚੋਰ ਭਗਤ ਪੀਪਾ ਜੀ ਦੀ ਮੱਝ ਨੂੰ ਖੋਲ੍ਹ ਕੇ ਲੈ ਗਿਆ, ਪਿੱਛੇ ਦੋ ਮੱਝਾਂ ਰਹਿੰਦੀਆਂ ਸਨ, ਭਗਤ ਜੀ ਨੇ ਦੋਵੇਂ ਮੱਝਾਂ ਖੋਲ੍ਹੀਆਂ ਅਤੇ ਚੋਰ ਦੇ ਪਿੱਛੇ ਆਵਾਜ਼ਾਂ ਮਾਰਦੇ ਦੌੜੇ ਅਤੇ ਆਖਣ ਲੱਗੇ,

"ਭਲਿਆ ਪੁਰਸ਼ਾ! ਇਹ ਮੱਝ ਥੋੜ੍ਹਾ ਦੁੱਧ ਦਿੰਦੀ ਹੈ। ਇਹ ਮੱਝਾਂ ਜ਼ਿਆਦਾ ਦੁੱਧ ਦਿੰਦੀਆਂ ਹਨ, ਇਨ੍ਹਾਂ ਨੂੰ ਵੀ ਲੈ ਜਾਵੋ।" ਭਗਤ ਜੀ ਦੀ ਪਵਿੱਤਰ ਰਸਨਾ ਤੋਂ ਨਿਕਲੇ ਸ਼ਬਦਾਂ ਨੇ ਚੋਰ ਦੇ ਮਨ ਨੂੰ ਪਲਟ ਦਿੱਤਾ। ਉਹ ਚਰਨੀਂ ਪੈ ਗਿਆ। ਮੱਝ ਵਾਪਸ ਮੋੜੀ, ਭੁੱਲ ਦੀ ਮੁਆਫ਼ੀ ਮੰਗੀ ਅਤੇ ਭਗਤ ਜੀ ਦਾ ਸਿਖ ਬਣ ਗਿਆ।

ਭਗਤ ਪੀਪਾ ਜੀ ਅਤੇ ਸੀਤਾ ਜੀ ਦੀਆਂ ਹੋਰ ਵੀ ਅਨੇਕਾਂ ਸਾਖੀਆਂ ਪੜ੍ਹਨ ਸੁਣਨ ਵਿਚ ਆਉਂਦੀਆਂ ਹਨ, ਜਿਨ੍ਹਾਂ ਵਿਚੋਂ ਨਾਮ-ਮਾਤਰ ਸਾਖੀਆਂ ਹੀ ਇਥੇ ਉੱਕਰਨ ਦਾ ਯਤਨ ਕੀਤਾ ਹੈ।

ਸੋ, ਸਾਨੂੰ ਉਪਰੋਕਤ ਸਾਖੀਆਂ ਤੋਂ ਇਹੋ ਪ੍ਰੇਰਨਾ ਮਿਲਦੀ ਹੈ ਕਿ ਅਸੀਂ ਵੀ ਦੁਨਿਆਵੀ ਆਸਰੇ ਤਿਆਗ ਕੇ ਉਸ ਪ੍ਰਭੂ ਦੀ ਸ਼ਰਨ ਲਈਏ ਤਾਂ ਕਿ ਪ੍ਰਭੂ ਦੀ ਸ਼ਰਨ ਦਾ ਆਸਰਾ ਲੈ ਕੇ ਸਾਡਾ ਵੀ ਇਸ ਸੰਸਾਰ ਸਾਗਰ ਤੋਂ ਪਾਰ ਉਤਾਰਾ ਹੋ ਸਕੇ।

## (੧੧) ਭਗਤ ਰਾਮਾਨੰਦ ਜੀ

ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ॥
ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ॥ *(ਵਾਰ ੧੦, ਪਉੜੀ ੧੫)*

| | | |
|---|---|---|
| ਜਨਮ | : | ਆਪ ਜੀ ਦਾ ਜਨਮ ਸੰਮਤ ੧੪੨੩ ਬਿਕ੍ਰਮੀ ਨੂੰ ਪ੍ਰਯਾਗ (ਅਲਾਹਾਬਾਦ) ਵਿਚ ਹੋਇਆ। |
| ਮਾਤਾ ਪਿਤਾ | : | ਪਿਤਾ—ਭੂਰੀ ਕਰਮਾ। ਮਾਤਾ—ਸੁਸ਼ੀਲਾ ਜੀ। |
| ਗੁਰੂ ਦੀਖਿਆ | : | ਆਪ ਜੀ ਨੇ ਗੁਰੂ-ਦੀਖਿਆ ਰਾਮਾਨੁਜ ਦੀ ਸੰਪਰਦਾ ਵਿਚੋਂ ਰਾਘਵਾਨੰਦ ਜੀ ਪਾਸੋਂ ਪ੍ਰਾਪਤ ਕੀਤੀ। |
| ਅਕਾਲ ਚਲਾਣਾ | : | ਸੰਮਤ ੧੫੨੪ ਬਿਕ੍ਰਮੀ ਨੂੰ ਕਾਸ਼ੀ ਵਿਚ ਆਪ ਅਕਾਲ ਚਲਾਣਾ ਕਰ ਗਏ। |

ਸ਼ੰਕਰਾਚਾਰੀਆ ਦੇ ਅਦ੍ਵੈਤਵਾਦ (ਬ੍ਰਹਮ ਸਤਯੰ ਜਗਤ ਮਿਥਿਆ ਜੀਵੋ ਬ੍ਰਹਮੇਵ ਨਾਪਰਾ) ਤੋਂ ਪਹਿਲਾਂ ਪ੍ਰਚਲਤ ਮਤ, ਜੈਨ-ਮਤ, ਬੁੱਧ-ਮਤ, ਜੋਗ-ਮਤ ਤੋਂ ਅਨੇਕਾਂ ਨਾਸਤਕ ਮਤਾਂ ਦਾ ਪ੍ਰਚਾਰ ਘੱਟ ਗਿਆ। ਸ਼ੰਕਰਾਚਾਰੀਆ ਪਿੱਛੋਂ ਵੈਸ਼ਨਵ ਸੰਪਰਦਾਵਾਂ (ਭਗਤੀ ਲਹਿਰ ਦੇ ਰੂਪ ਵਿਚ) ਦਾ ਜਨਮ ਹੋਇਆ। ਇਹ ਲਹਿਰ ਦੱਖਣ ਵਿਚੋਂ ਉੱਠੀ, ਜਿਸਦੇ ਮੋਢੀ ਵਿਸ਼ਨੂੰ ਸੁਆਮੀ ਜੀ ਸਨ। ਭਗਤੀ ਲਹਿਰ ਪ੍ਰਚਲਤ ਹੋਣ ਤੋਂ ਪਹਿਲਾਂ ਭਾਰਤ-ਵਰਸ਼ ਵਿਚ ਜੋ ਅਧਿਆਤਮਕ ਤੌਰ 'ਤੇ ਚਾਰ ਪ੍ਰਕਾਰ ਦੇ ਸਾਧਨ ਪ੍ਰਚਲਤ ਸਨ। ਉਹ ਇਹ ਸਨ:

(੧) **ਕਰਮ-ਕਾਂਡ :** ਜੱਗ, ਹੋਮ, ਤਪ, ਦਾਨ, ਪੁੰਨ, ਤੀਰਥਾਂ ਇਸ਼ਨਾਨ 'ਤੇ ਕਠਿਨ ਤਪ ਆਦਿ।

(੨) **ਗਿਆਨ-ਮਾਰਗ :** ਨਿਰੇ ਕਰਮ-ਕਾਂਡ ਨਾਲ ਆਤਮਕ ਸੰਤੁਸ਼ਟਤਾ ਨਾ ਮਿਲੀ ਤਦ ਗਿਆਨ-ਮਾਰਗ ਪ੍ਰਚਲਤ ਹੋਇਆ। ਇਸ ਕਾਲ ਵਿਚ ਉਪਨਿਸ਼ਦਾਂ ਤੇ ਸ਼ਾਸਤਰਾਂ ਦੀ ਰਚਨਾ ਹੋਈ। ਇਸ ਮਾਰਗ ਵਿਚ ਯੁਕਤੀ, ਤਰਕ, ਦਲੀਲ, ਬਹਿਸ ਆਦਿ ਬਹੁਤ ਪ੍ਰਭਾਵਤ ਰਿਹਾ। ਪਰ ਕਰਮ-ਕਾਂਡ ਤੇ ਗਿਆਨ-ਮਾਰਗ ਅਨੀਸ਼ਰਵਾਦੀ ਸਨ। ਇਸ ਸਮੇਂ ਕੇਵਲ ਗਿਆਨ ਨੂੰ ਹੀ ਮੁਕਤੀ ਦਾ ਸਾਧਨ ਮੰਨਿਆ ਜਾਂਦਾ ਰਿਹਾ, ਪਰ ਇਸ ਗਿਆਨ-ਮਾਰਗ (ਫ਼ਿਲਾਸਫ਼ੀ) ਨਾਲ ਵੀ ਤ੍ਰਿਪਤੀ ਨਾ ਮਿਲੀ। ਇਸ ਬਾਬਤ ਭਾਈ ਗੁਰਦਾਸ ਜੀ ਵੇਦ ਵਿਆਸ ਜੀ ਦੇ *ਵਿਦਾਂਤ ਸ਼ਾਸਤਰ* ਦੇ ਲੇਖਕ ਹੁੰਦੇ ਹੋਏ ਵੀ ਅਤ੍ਰਿਪਤ ਰਹਿਣ ਦਾ ਹਵਾਲਾ ਦਿੱਤਾ ਹੈ:

ਤ੍ਰਿਪਤਿ ਨ ਆਵੀ ਵੇਦਿ ਮਥਿ ਅਗਨੀ ਅੰਦਰਿ ਤਪਤਿ ਤਪਾਇਆ॥
ਨਾਰਦਿ ਮੁਨਿ ਉਪਦੇਸਿਆ ਮਥਿ ਭਾਗਵਤ ਗੁਨਿ ਗੀਤ ਕਰਾਇਆ॥ *(ਵਾਰ ੧, ਪਉੜੀ ੧੧)*

(੩) **ਸ੍ਰੀ ਜੋਗ ਦਰਸ਼ਨ** : ਪਤੰਜਲੀ ਰਿਸ਼ੀ ਨੇ ਰਚਿਆ (**ਜਿਸਦਾ** ਭਾਵ ਸੀ ਜੋਗਸਚਿਤ ਵ੍ਰਿਤੀ ਨਿਰੋਧ :)— ਹਠ ਆਦਿਕ ਸਾਧਨਾਂ ਨਾਲ ਮਨ ਨੂੰ ਰੋਕਣਾ। ਇਸਦੇ ਮੁਖੀ ਮਛੰਦਰ, ਗੋਰਖ, ਲੋਹਾਰੀਪਾ ਆਦਿਕ ੮੪ ਸਿੱਧ ਮੰਨੇ ਜਾਂਦੇ ਹਨ।

(੪) **ਇਸਲਾਮ ਧਰਮ** : ਇਕ ਅੱਲਾਹ ਦਾ ਉਪਾਸ਼ਕ ਤੇ ਮੂਰਤੀ ਪੂਜਾ ਦੇ ਵਿਰੁੱਧ, ਸ਼ਰ੍ਹਾ ਦਾ ਕੱਟੜ-ਪੰਥੀ ਮਾਰਗ ਚੱਲਿਆ। ਹਮਲਾਵਰ ਮੁਸਲਮਾਨ ਬਾਦਸ਼ਾਹ ਨੇ ਇਸਲਾਮ ਦੇ ਨਾਂ ਹੇਠ ਜ਼ੋਰ ਜ਼ੁਲਮ ਕੀਤੇ। ਪਰ ਸੂਫ਼ੀ ਫ਼ਕੀਰ ਸ਼ਰ੍ਹਾ ਦੀ ਵਲਗਣ ਤੋਂ ਮੁਕਤ ਰਹੇ। ਇਸ ਸਮੇਂ ਭਗਤੀ-ਲਹਿਰ ਪ੍ਰਚਲਤ ਹੋਈ। ਵਿਸ਼ਨੂੰ ਸੁਆਮੀ ਨੇ ਬ੍ਰਹਮਾ, ਵਿਸ਼ਨੂੰ ਤੇ ਸ਼ਿਵਜੀ (ਰਜੋ, ਤਮੋ, ਸਤੋ) ਤਿੰਨਾਂ ਦੇਵਤਿਆਂ ਦੇ ਵਿਸ਼ਵਾਸ ਨੂੰ ਕਾਇਮ ਰੱਖਿਆ ਵਿਸ਼ਨੂੰ ਜੀ ਨੂੰ ਸੱਤ, ਚਿਤ, ਅਨੰਦ-ਸਰੂਪ ਤੇ ਸ੍ਰਿਸ਼ਟੀ ਦਾ ਪਾਲਣਹਾਰ ਮੰਨਿਆ, ਖੀਰ ਸਮੁੰਦਰ ਵਿਖੇ ਸ਼ੇਸ਼ਨਾਗ ਦੀ ਸੇਜਾ ਉਤੇ ਬਿਰਾਜਮਾਨ ਦੱਸਿਆ। ਲਛਮੀ ਨੂੰ ਵਿਸ਼ਨੂੰ ਜੀ ਦੇ ਚਰਨ ਘੁੱਟਦੇ ਮੰਨਿਆ। ਸੰਖ, ਚੱਕ੍ਰ, ਗਦਾ, ਪਦਮ ਆਦਿ ਦੇ ਧਾਰਨੀ ਮੰਨਿਆ। ਵਿਸ਼ਨੂੰ ਜੀ ਦੇ ਦਸ ਅਵਤਾਰ : ਮੱਛ, ਕੱਛ, ਵਰਾਹ, ਨਰਸਿੰਘ, ਵਾਮਨ (ਸਤਜੁਗ), ਰਾਮ ਚੰਦਰ, ਪਰਸਰਾਮ (ਤ੍ਰੇਤਾ), ਕ੍ਰਿਸ਼ਨ (ਦੁਆਪਰ), ਬੁਧ ਤੇ ਕਲਕੀ (ਕਲਜੁਗ) ਦੱਸੇ ਹਨ।

ਸ਼ਿਵਜੀ ਦੀ ਪੂਜਾ ਪਹਿਲਾਂ ਹੀ ਪ੍ਰਚਲਤ ਸੀ। ਵਿਸ਼ਨੂੰ ਸੁਆਮੀ ਨੇ ਕ੍ਰਿਸ਼ਨ ਜੀ ਤੇ ਰਾਮ ਚੰਦਰ ਜੀ ਦੀ ਪੂਜਾ ਪ੍ਰਚਲਤ ਕਰਵਾਈ। ਭਗਤੀ ਲਹਿਰ ਵਿਚ ਰਾਮਾਨੁਜ, ਮਾਧਵਾਚਾਰਯਾ, ਰਾਮਾਨੰਦ, ਵਲਭਾਚਾਰੀਆ, ਗਿਆਨੇਸ਼ਵਰ, ਨਾਮਦੇਵ, ਕੇਸ਼ਵ, ਤ੍ਰਿਲੋਚਨ ਆਦਿ ਨੇ ਵੀ ਇਸ ਮਤ ਦਾ ਪ੍ਰਚਾਰ ਕੀਤਾ। ਆਪ ਬੈਰਾਗੀ ਮਤ ਦੇ ਸਨ, ਸੀਤਾ ਰਾਮ ਆਦਿ ਦਾ ਜਾਪ ਕਰਦੇ ਸਨ। ਰਾਮ ਚੰਦਰ ਜੀ ਅਤੇ ਵਿਸ਼ਨੂੰ ਜੀ ਦੀਆਂ ਮੂਰਤੀਆਂ ਦੀ ਪੂਜਾ ਕਰਦੇ ਸਨ। ਪਿਛਲੀ ਉਮਰ ਵਿਚ ਨਿਰਗੁਣ ਬ੍ਰਹਮ ਦੇ ਉਪਾਸ਼ਕ ਬਣ ਗਏ। ਪੰਚਾਂਗ ਘਾਟ 'ਤੇ ਰਹਿ ਕੇ ਬਹੁਤ ਸਮਾਂ ਤਪ ਕੀਤਾ।

ਖਾਣ-ਪੀਣ ਦੀ ਪਾਬੰਦੀ, ਸ਼ਰਾਬ, ਮਾਸ ਤੇ ਹੋਰ ਨਸ਼ਿਆਂ ਦੀ ਵਰਤੋਂ ਨਹੀਂ ਕਰਦੇ ਸਨ।

## ਭਗਤ ਰਾਮਾਨੰਦ ਜੀ ਦਾ ਸੰਖੇਪ ਜੀਵਨ

ਸੁਆਮੀ ਰਾਮਾਨੰਦ ਜੀ ਦਾ ਜਨਮ ਅਲਾਹਾਬਾਦ (ਪ੍ਰਯਾਗ) ਵਿਚ ਹੋਇਆ। ਆਪ ਜੀ ਦਾ ਨਾਮ ਰਾਮ ਦੱਤ ਰੱਖਿਆ ਗਿਆ। ਆਪ ਜਦੋਂ ਪੰਜ ਵਰ੍ਹਿਆਂ ਦੇ ਹੋਏ ਤਾਂ ਆਪ ਜੀ ਦੇ ਮਾਤਾ-ਪਿਤਾ ਨੇ ਉਚੇਰੀ-ਵਿਦਿਆ ਵਾਸਤੇ ਆਪਨੂੰ ਕਾਸ਼ੀ ਵਿਖੇ ਕਿਸੇ ਮਹਾਤਮਾ ਪਾਸ ਭੇਜ ਦਿੱਤਾ। ਆਪ ਜੀ ਨੇ ਬਾਰਾਂ-ਤੇਰਾਂ ਸਾਲਾਂ ਦੀ ਉਮਰ ਵਿਚ ਹੀ ਪਿੰਗਲ, ਵਿਆਕਰਣ, ਸ਼ਾਸਤਰਾਂ, ਪੁਰਾਣਾਂ ਅਤੇ ਅਨੇਕਾਂ ਸੰਸਕ੍ਰਿਤ ਦੇ ਗ੍ਰੰਥਾਂ ਦਾ ਅਧਿਐਨ ਕਰ ਲਿਆ। ਆਪ ਛੋਟੀ ਉਮਰ ਵਿਚ ਹੀ ਬਹੁਤ ਤੀਖਣ ਬੁੱਧੀ ਦੇ ਮਾਲਕ ਸਨ।

ਇਕ ਦਿਨ ਆਪਣੇ ਵਿਦਿਆ-ਗੁਰੂ ਨਾਲ ਬਾਗ਼ ਵਿਚ ਸੈਰ ਕਰ ਰਹੇ ਸਨ ਕਿ ਆਪ ਜੀ ਨੂੰ ਮਹਾਤਮਾ ਰਾਘਵਾਨੰਦ ਜੀ (ਜਿਹੜੇ ਵੈਸ਼ਨਵ-ਮਤ ਦੇ ਅਚਾਰਯ ਅਤੇ ਯੋਗਾ-ਅਭਿਆਸ ਦੇ ਜਾਣੂ ਤੇ ਵੱਡੇ ਯੋਗੀ ਵੀ ਸਨ) ਦੇ ਦਰਸ਼ਨ ਹੋ ਗਏ। ਰਾਘਵਾਨੰਦ ਜੀ ਨੇ ਬਾਲਕ ਰਾਮਦੱਤ ਵੱਲ ਬਹੁਤ ਧਿਆਨ ਨਾਲ ਵੇਖਿਆ ਅਤੇ ਕਾਫ਼ੀ ਸਮਾਂ ਆਪੋ ਵਿਚ ਵਾਰਤਾਲਾਪ ਹੁੰਦੀ ਰਹੀ। ਅੰਤ ਵਿਚ ਰਾਘਵਾਨੰਦ ਜੀ ਨੇ ਯੋਗਾ-ਅਭਿਆਸ ਦੀ ਤਾਕਤ ਨਾਲ ਬਾਲਕ ਜੀ ਨੂੰ ਦੱਸਿਆ ਕਿ ਰਾਮਦੱਤ! ਆਪ ਦੀ ਉਮਰ ਥੋੜ੍ਹੀ ਹੈ, ਸੋ ਤੁਸੀਂ ਪ੍ਰਭੂ ਜੀ ਦਾ ਸਿਮਰਨ ਕਰੋ।

ਸਿਖਿਆਦਾਤਾ ਗੁਰੂ ਜੀ ਨੂੰ ਨਾਲ ਲੈ ਕੇ ਰਾਮਦੱਤ ਜੀ ਰਾਘਵਾਨੰਦ ਜੀ ਦੇ ਆਸ਼ਰਮ ਪੁੱਜ ਗਏ ਅਤੇ ਸਿਖਿਆ-ਗੁਰੂ ਨੇ ਰਾਘਵਾਨੰਦ ਜੀ ਨੂੰ ਬਿਨੈ ਕੀਤੀ ਕਿ ਕ੍ਰਿਪਾ ਕਰੋ ਤਾਂ ਜੋ ਕਿਸੇ ਢੰਗ ਨਾਲ ਬਾਲਕ ਰਾਮਦੱਤ ਦੀ ਉਮਰ ਵਧ ਜਾਵੇ। ਤਦ ਰਾਮਦੱਤ ਰਾਘਵਾਨੰਦ ਪਾਸ ਹੀ ਟਿਕ ਗਏ ਅਤੇ ਯੋਗ-ਅਭਿਆਸ ਦੁਆਰਾ ਪ੍ਰਾਣ ਦਸਵੇਂ ਦੁਆਰ ਚੜ੍ਹਾਨ ਦਾ ਢੰਗ ਸਿੱਖ ਲਿਆ। ਇਸ ਢੰਗ ਨਾਲ ਆਪ ਦੀ ਉਮਰ ਵੀ ਵਧ ਗਈ ਅਤੇ ਸਰੀਰ

ਸਡੌਲ, ਸੁੰਦਰ ਅਤੇ ਅਰੋਗ ਹੋ ਗਿਆ ਅਤੇ ਮਨ ਵਿਚ ਵੀ ਟਿਕਾਓ ਆ ਗਿਆ। ਰਾਘਵਾਨੰਦ ਜੀ ਨੂੰ ਰਾਮਦੱਤ ਜੀ ਨੇ ਗੁਰੂ ਧਾਰਨ ਕਰ ਲਿਆ ਅਤੇ ਉਨ੍ਹਾਂ ਰਾਮਦੱਤ ਦਾ ਨਾਮ ਬਦਲ ਕੇ ਰਾਮਾਨੰਦ ਰੱਖ ਦਿੱਤਾ।

ਆਪਣੇ ਗੁਰੂ ਤੋਂ ਆਗਿਆ ਲੈ ਕੇ ਆਪ ਤੀਰਥ ਯਾਤਰਾ ਵਾਸਤੇ ਟੁਰ ਪਏ। ਪਹਿਲਾਂ ਬਦ੍ਰਿਕਾ ਆਸ਼ਰਮ (ਬਦਰੀ ਨਾਰਾਇਣ) ਪੁੱਜੇ। ਉਥੇ ਕੁੱਝ ਸਮਾਂ ਠਹਿਰਨ ਪਿੱਛੋਂ ਵਾਪਸ ਕਾਸ਼ੀ ਪੱਜ ਗਏ। ਉਨ੍ਹੀਂ ਦਿਨੀਂ ਕਾਸ਼ੀ ਹਿੰਦੂ ਧਰਮ ਦਾ ਗੜ੍ਹ ਸੀ ਅਤੇ ਮੁਸਲਮਾਨ-ਮਤ ਭਾਰਤ ਵਿਚ ਨਵਾਂ-ਨਵਾਂ ਆਇਆ ਸੀ। ਸੂਫ਼ੀ ਫ਼ਕੀਰ ਵੀ ਕਾਸ਼ੀ ਵਿਚ ਪੁੱਜ ਕੇ ਹਿੰਦੂ ਪੰਡਤਾਂ ਨਾਲ ਆਪਣੇ-ਆਪਣੇ ਮੱਤਾਂ ਦੀ ਵਿਚਾਰ ਕਰਦੇ ਸਨ। ਆਪ ਜੀ ਦਾ ਮੇਲ ਸੂਫ਼ੀ ਮਤ ਦੇ ਸਾਧੂਆਂ ਨਾਲ ਹੋਇਆ। ਆਪ ਦੇ ਵਿਚਾਰਾਂ ਵਿਚ ਬਹੁਤ ਤਬਦੀਲੀ ਆਈ। ਆਪ ਜੀ ਨੇ ਕੱਟੜਪੁਣਾ ਤਿਆਗ ਦਿੱਤਾ ਅਤੇ ਸਭ ਜਾਤਾਂ ਦੇ ਲੋਕਾਂ ਨੂੰ ਗੁਰੂ ਦੀ ਦੀਖਿਆ ਦੇਣੀ ਆਰੰਭ ਕਰ ਦਿੱਤੀ। ਵੈਸ਼ਨਵ ਮਤ ਦੇ ਕੱਟੜ-ਪੰਥੀਆਂ ਨੇ ਆਪ ਦੀ ਵਿਰੋਧਤਾ ਕੀਤੀ, ਪਰ ਉਨ੍ਹਾ ਆਖਿਆ ਕਿ ਸਭ ਭਗਤਾਂ ਦਾ ਗੋਤਰ ਇਕ ਹੈ, ਇਕ ਪੰਗਤ ਵਿਚ ਬੈਠ ਕੇ ਲੰਗਰ ਛਕਣ ਦੀ ਵੀ ਆਗਿਆ ਦੇ ਦਿੱਤੀ

ਰਾਮਾਨੁਜ ਜੀ ਦੀ ਥਾਂ ਆਪ ਚੌਥੇ ਮਹੰਤ ਬਣੇ। ਪਹਿਲਾਂ ਤੋਂ ਟੁਰੀ ਆ ਰਹੀ ਰਹੁ-ਰੀਤ ਅਨੁਸਾਰ ਸੁੱਚ-ਭਿੱਟ ਦਾ ਬਹੁਤ ਪ੍ਰਚਾਰ ਸੀ, ਇਥੋਂ ਤਕ ਕਿ ਮੂਰਤੀ ਨੂੰ ਭੋਗ ਲੁਆਉਣ ਵੇਲੇ ਵੀ ਮੂਰਤੀ ਅਤੇ ਆਪਣੇ ਵਿਚ ਪਰਦਾ ਤਾਣ ਲਿਆ ਜਾਂਦਾ ਸੀ। ਭੋਜਨ ਤਿਆਰ ਕਰਦੇ ਸਮੇਂ ਜੇਕਰ ਦੂਸਰੇ ਪੁਰਸ਼ ਦੀ ਨਿਗਾਹ ਪੈ ਜਾਵੇ ਤਾਂ ਭੋਜਨ ਨੂੰ ਅਪਵਿੱਤਰ ਸਮਝਿਆ ਜਾਂਦਾ ਸੀ। ਆਸ਼ਰਮ ਵਿਚ ਖਲਬਲੀ ਮਚ ਗਈ ਜਦੋਂ ਉਨ੍ਹਾਂ ਰਾਮਾਨੰਦ ਜੀ ਦਾ ਵੱਖਰਾ ਹੀ ਵਤੀਰਾ ਵੇਖਿਆ। ਬਾਕੀ ਚੇਲੇ ਚਾਟੇ ਰਾਮਾਨੰਦ ਜੀ ਨੂੰ ਅਲੱਗ ਕਰਨਾ ਚਾਹੁੰਦੇ ਸਨ, ਪਰ ਰਾਘਵਾਨੰਦ ਜੀ ਨੇ ਆਗਿਆ ਨਾ ਦਿੱਤੀ ਸਗੋਂ ਉਹ ਆਪ ਹੀ ਰਾਮਾਨੰਦ ਜੀ ਦੇ ਵਿਚਾਰਾਂ ਨਾਲ ਸਹਿਮਤ ਹੋ ਗਏ ਅਤੇ ਉਨ੍ਹਾਂ ਸਭਨਾਂ ਨੂੰ ਬਰਾਬਰ ਸਮਝ ਕੇ ਅਲੱਗ ਸੰਪਰਦਾ ਚਲਾਉਣ ਦੀ ਆਗਿਆ ਦੇ ਦਿੱਤੀ।

ਆਪਣੇ ਗੁਰੂ ਦੀ ਆਗਿਆ ਪ੍ਰਾਪਤ ਕਰ ਕੇ ਪੰਚ ਗੰਗਾ ਅਸਥਾਨ (ਕਾਸ਼ੀ) ਵਿਚ ਆਪ ਨੇ ਆਪਣੀ ਵੱਖਰੀ ਸੰਪਰਦਾਇ ਚਲਾਈ, ਜਿਸਨੂੰ ਰਾਮਾਨੰਦ ਦੀ ਰਾਮਵਤ ਜਾਂ ਵੈਰਾਗੀ ਕਹਿੰਦੇ ਹਨ। ਆਪ ਜੀ ਨੇ ਜਾਤ-ਪਾਤ ਦੇ ਭਿੰਨ-ਭੇਦ ਤਿਆਗ ਕੇ ਸੰਗਤ ਦੀ ਸਾਂਝ ਪੈਦਾ ਕੀਤੀ। ਉਨ੍ਹਾਂ ਦੇ ਵਿਚਾਰ ਸਨ ਕਿ ਨੀਚ ਜਾਤ ਦਾ ਆਦਮੀ ਜੇਕਰ ਭਗਤੀ ਕਰੇ ਤਾਂ ਉਹ ਨਿਰੇ ਕਰਮ-ਕਾਂਡੀ ਬ੍ਰਾਹਮਣਾਂ ਨਾਲੋਂ ਚੰਗਾ ਹੈ (ਜਿਹੜਾ ਬ੍ਰਾਹਮਣ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਤੋਂ ਸੱਖਣਾ ਹੈ)। ਸੀਤਾ ਰਾਮ ਦਾ ਜਾਪ ਕਰਦੇ ਅਤੇ ਤੁਲਸੀ ਦੀ ਕੰਠੀ ਪਾਉਂਦੇ, ਸਰੀਰ 'ਤੇ ਬਾਰ੍ਹਾਂ ਤਿਲਕ ਕਰਦੇ, ਇਨ੍ਹਾਂ ਵਿਚ ਗ੍ਰਿਹਸਤੀ ਅਤੇ ਤਿਆਗੀ ਦੋਵੇਂ ਕਿਸਮ ਦੇ ਸਾਧੂ ਸਨ। ਇਹ ਅਯੁੱਧਿਆ ਨੂੰ ਆਪਣਾ ਖ਼ਾਸ ਤੀਰਥ ਮੰਨਦੇ ਸਨ।

ਰਾਮਾਨੰਦ ਜੀ ਨੇ *ਸਾਂਖ ਸ਼ਾਸਤਰ* ਦੇ ਕਰਤਾ ਕਪਲ ਮੁਨੀ ਦਾ ਅਸਥਾਨ ਪ੍ਰਗਟ ਕੀਤਾ। ਗੁਸਾਈਂ ਤੁਲਸੀ ਦਾਸ ਵੀ ਆਪ ਦੀ ਸੰਪਰਦਾਇ ਵਿਚੋਂ ਹੋਏ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ਭਗਤਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੇ ਮੇਹਰ ਕਰਕੇ ਦਰਜ ਕੀਤੀ, ਇਨ੍ਹਾਂ ਵਿਚੋਂ ਕਬੀਰ ਜੀ, ਪੀਪਾ ਜੀ, ਸੈਣ ਜੀ ਅਤੇ ਧੰਨਾ ਜੀ ਆਦਿ ਸਭਨਾਂ ਨੇ ਰਾਮਾਨੰਦ ਜੀ ਪਾਸੋਂ ਪ੍ਰੇਮਾ-ਭਗਤੀ ਦਾ ਉਪਦੇਸ਼ ਗ੍ਰਹਿਣ ਕੀਤਾ ਸੀ।

ਸਮੁੱਚੀ ਭਗਤ-ਬਾਣੀ ਵਿਚ ਇਨ੍ਹਾਂ ਭਗਤਾਂ ਦੀ ਬਾਣੀ ਦੀ ਪ੍ਰਧਾਨਤਾ ਹੈ। ਰਾਮਾਨੰਦ ਜੀ ਪਹਿਲਾਂ ਮੂਰਤੀ-ਪੂਜਕ ਸਨ, ਪਰ ਪਿੱਛੋਂ ਨਿਰਗੁਣ ਪ੍ਰਭੂ ਜੀ ਦੇ ਉਪਾਸ਼ਕ ਬਣ ਗਏ। ਆਪ ਜੀ ਦੀ ਬਾਣੀ ਤੋਂ ਵੀ ਸਪੱਸ਼ਟ ਹੁੰਦਾ ਹੈ:

> ਕਤ ਜਾਈਐ ਰੇ ਘਰ ਲਾਗੋ ਰੰਗੁ ॥
> ਮੇਰਾ ਚਿਤੁ ਨ ਚਲੈ ਮਨੁ ਭਇਓ ਪੰਗੁ ॥ *(ਪੰਨਾ ੧੧੯੫)*

ਇਸ ਲਈ ਸਾਨੂੰ ਸਾਰਿਆਂ ਪਾਠਕਾਂ ਨੂੰ ਵੀ ਰਾਮਾਨੰਦ ਜੀ ਦੇ ਜੀਵਨ ਤੋਂ ਪ੍ਰੇਰਨਾ ਲੈ ਕੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰ ਕੇ ਜੀਵਨ ਸਫਲਾ ਕਰਨ ਦਾ ਉੱਦਮ ਕਰਦੇ ਰਹਿਣਾ ਚਾਹੀਦਾ ਹੈ।

# (੧੨) ਭਗਤ ਪਰਮਾਨੰਦ ਜੀ

ਭਗਤ ਪਰਮਾਨੰਦ ਜੀ ਦਾ ਇਕ ਸ਼ਬਦ ਗੁਰੂ ਅਰਜਨ ਦੇਵ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕੀਤਾ ਹੈ :

ਤੈ ਨਰ ਕਿਆ ਪੁਰਾਨੁ ਸੁਨਿ ਕੀਨਾ ॥
ਅਨਪਾਵਨੀ ਭਗਤਿ ਨਹੀ ਉਪਜੀ ਭੂਖੈ ਦਾਨੁ ਨ ਦੀਨਾ ॥੧॥ ਰਹਾਉ ॥
ਕਾਮੁ ਨ ਬਿਸਰਿਓ ਕ੍ਰੋਧੁ ਨ ਬਿਸਰਿਓ ਲੋਭੁ ਨ ਛੂਟਿਓ ਦੇਵਾ ॥
ਪਰ ਨਿੰਦਾ ਮੁਖ ਤੇ ਨਹੀ ਛੂਟੀ ਨਿਫਲ ਭਈ ਸਭ ਸੇਵਾ ॥੧॥
ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥੨॥
ਹਿੰਸਾ ਤਉ ਮਨ ਤੇ ਨਹੀ ਛੂਟੀ ਜੀਅ ਦਇਆ ਨਹੀ ਪਾਲੀ ॥
ਪਰਮਾਨੰਦ ਸਾਧਸੰਗਤਿ ਮਿਲਿ ਕਥਾ ਪੁਨੀਤ ਨ ਚਾਲੀ ॥੩॥੧॥੬॥ (ਪੰਨਾ ੧੨੫੩)

ਆਪ ਜੀ ਦਾ ਜਨਮ ਪੰਦਰਵੀਂ ਸਦੀ ਵਿਚ ਹੋਇਆ। ਇਸ ਵੇਲੇ ਭਗਤੀ ਲਹਿਰ ਜ਼ੋਰਾਂ 'ਤੇ ਸੀ।

## ਭਗਤ ਪਰਮਾਨੰਦ ਜੀ ਦਾ ਸੰਖੇਪ ਜੀਵਨ

ਆਪ ਮਹਾਂਰਾਸ਼ਟਰ ਦੇ ਸ਼ੋਲ੍ਹਾਪੁਰ ਜ਼ਿਲ੍ਹੇ ਦੇ ਵਸਨੀਕ ਸਨ। ਵਿਦਿਆ ਪ੍ਰਾਪਤੀ ਲਈ ਹਰ ਕੋਈ ਯਤਨ ਕਰਦਾ ਹੈ, ਪਰ ਵਿਦਿਆ ਪ੍ਰਾਪਤੀ ਮਗਰੋਂ ਜ਼ਿੰਦਗੀ ਦਾ ਨਿਸ਼ਾਨਾ ਵੱਖ-ਵੱਖ ਹੁੰਦਾ ਹੈ। ਦੁਨਿਆਵੀ ਵਿਦਿਆ ਜਾਂ ਰਾਜਨੀਤੀ ਦੇ ਖੇਤਰ ਵਿਚ ਪ੍ਰਭੁਤਾ ਦੀ ਲਾਲਸਾ ਵਿਚ ਜਾਂ ਹੋਰ ਖੇਤਰਾਂ ਵਿਚ ਮਾਣ ਪ੍ਰਾਪਤ ਕਰਨ ਦੀ ਇੱਛਾ, ਬਹੁਤ ਧਨ ਪ੍ਰਾਪਤ ਕਰ ਕੇ, ਐਸ਼ਵਰਜ ਦੇ ਸਾਧਨ ਇਕੱਠੇ ਕਰ ਕੇ ਜਾਂ ਵੱਡਾ ਭੂਮੀ-ਪਤੀ ਬਣ ਕੇ ਜਾਂ ਵੱਡਾ ਕਾਰਖ਼ਾਨੇਦਾਰ, ਸਰਮਾਏਦਾਰ, ਠੇਕੇਦਾਰ ਬਣਨ ਜਾਂ ਸਰਕਾਰੀ ਨੌਕਰੀ ਵਿਚ ਵਡਿੱਤਣ ਪ੍ਰਾਪਤ ਕਰਨ ਦੀ ਦੌੜ ਭੱਜ ਪੈ ਜਾਂਦੀ ਹੈ।

ਪਰ ਕੁੱਝ ਕੁ ਵਡਭਾਗੀ ਪੁਰਸ਼ ਹੁੰਦੇ ਹਨ ਜਿਹੜੇ ਚੋਖੀ ਵਿਦਿਆ ਪ੍ਰਾਪਤ ਕਰ ਕੇ ਵੀ ਪਰਮਾਰਥ ਦੇ ਮਾਰਗ 'ਤੇ ਟੁਰ ਕੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਨ ਦਾ ਉਪਰਾਲਾ ਕਰਦੇ ਹਨ। ਭਗਤੀ-ਮਾਰਗ ਵਿਚ ਵੀ ਕਈ ਡੇਰਿਆਂ, ਸੰਪਰਦਾਵਾਂ ਅਤੇ ਹੋਰ ਮਾਇਆ ਇਕੱਠੀ ਕਰਨ ਵਾਲੇ ਸਾਧਨਾਂ ਆਦਿ ਵਿਚ ਫਸ ਕੇ ਨਿਰੇ ਕਰਮ-ਕਾਂਡੀ ਵਿਖਾਵੇ-ਮਾਤਰ ਪਾਖੰਡੀ ਬਣ ਕੇ ਅਧਵਾਟੇ ਰਹਿ ਜਾਂਦੇ ਹਨ ਜਾਂ ਰਿਧੀਆਂ ਸਿਧੀਆਂ, ਕਰਾਮਾਤਾਂ ਵਿਚ ਫਸ ਕੇ ਲੋਕਾਂ ਨੂੰ ਆਪਣੇ ਜਾਲ ਵਿਚ ਫਸਾ ਕੇ ਆਪਣੀ ਐਸ਼ਵਰਜ ਵਿਚ ਫਸ ਜਾਂਦੇ ਹਨ।

ਜਿਨ੍ਹਾਂ ਭਗਤਾਂ ਦੀ ਪਾਵਨ ਬਾਣੀ ਅਤੇ ਜਿਨ੍ਹਾਂ ਦੇ ਪਵਿੱਤਰ ਨਾਮਾਂ ਦਾ ਵੇਰਵਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅੰਕਿਤ ਕੀਤਾ ਹੈ, ਇਹ ਭਗਤ ਸੱਚੇ-ਸੁੱਚੇ, ਪ੍ਰਭੂ ਜੀ ਦੇ ਪ੍ਰੇਮ ਵਿਚ ਰੰਗੇ ਹੋਏ, ਪਰਮ-ਪਦਵੀ ਨੂੰ ਪ੍ਰਾਪਤ ਹੋਏ ਹਨ। ਇਨ੍ਹਾਂ ਵਿਚ ਪਰਮਾਨੰਦ ਜੀ ਵੀ ਹਨ, ਜਿਹੜੇ ਉੱਚ-ਕੋਟੀ ਦੇ ਵਿਦਵਾਨ ਅਤੇ ਗਵੱਈਏ ਹੁੰਦੇ ਹੋਏ ਵੀ ਦੁਨਿਆਵੀ ਪ੍ਰਭੁਤਾ ਵਿਚ ਨਾ ਫਸੇ ਅਤੇ ਸ੍ਰੀ ਵਲਭਾਚਾਰੀਆ ਜੀ ਦੇ ਸ਼ੁਧ ਅਦ੍ਵੈਤਵਾਦ ਦੇ ਧਾਰਨੀ ਸਨ। ਸ਼ੁਧ ਅਦ੍ਵੈਤਵਾਦ—ਈਸ਼ਵਰ ਦੀ ਇੱਛਾ ਅਨੁਸਾਰ ਮਾਇਆ, ਇਕ ਸ਼ਕਤੀ ਪੈਦਾ ਹੋਈ। ਬਿਨਾਂ ਈਸ਼ੁਰ ਦੀ ਮੇਹਰ ਤੋਂ ਗਿਆਨ ਪ੍ਰਾਪਤ ਨਹੀਂ ਹੋ ਸਕਦਾ। ਮੁਕਤੀ ਦਾ ਸਾਧਨ

ਕੇਵਲ ਪ੍ਰੇਮਾ-ਭਗਤੀ ਹੀ ਹੈ। ਜਦੋਂ ਜੀਵ ਪ੍ਰਭੂ ਨਾਲ ਅਭੇਦ ਹੋ ਜਾਂਦਾ ਹੈ, ਉਸ ਵਕਤ ਇਹ ਮੁਕਤਿ ਹੋ ਜਾਂਦਾ ਹੈ। ਮਾਇਆ ਤੋਂ ਬਿਨਾਂ ਸ਼ੁਧ ਜੀਵ ਅਤੇ ਪਰਮਾਤਮਾ ਇਕੋ ਰੂਪ ਹਨ।

ਗੁਰੂ ਨਾਨਕ ਦੇਵ ਜੀ ਦੇ ਆਗਮਨ ਤੋਂ ਪਹਿਲਾਂ ਹਿੰਦੂ ਧਰਮ ਅਨੁਸਾਰ ਵਿਸ਼ਨੂੰ ਜੀ ਨੂੰ ਪ੍ਰਭੂ ਮੰਨਿਆ ਜਾਂਦਾ ਰਿਹਾ ਹੈ। ਉਂਝ ਸ਼ਿਵਜੀ, ਬ੍ਰਹਮਾ ਤੇ ਅਨੇਕਾਂ ਹੋਰ ਦੇਵੀ ਦੇਵਤਿਆਂ ਦੀ ਪੂਜਾ ਵੀ ਪ੍ਰਚਲਤ ਰਹੀ। ਸ੍ਰੀ ਕ੍ਰਿਸ਼ਨ ਜੀ ਅਤੇ ਸ੍ਰੀ ਰਾਮ ਚੰਦਰ ਜੀ ਦੀਆਂ ਮੂਰਤੀਆਂ ਬਣਾ ਕੇ ਪੂਜਾ ਕਰਨੀ ਵੀ ਪ੍ਰਚਲਤ ਹੋ ਗਈ ਸੀ। ਸੋ, ਇਨ੍ਹਾਂ ਜੁਗਾਂ ਵਿਚ ਪ੍ਰਚਲਤ ਇਸ਼ਟ-ਉਪਾਸ਼ਨਾ ਦਾ ਪ੍ਰਭਾਵ ਪਹਿਲੀ ਅਵਸਥਾ ਵਿਚ ਹਰ ਇਕ ਭਗਤ 'ਤੇ ਪਿਆ।

ਵਲਭਾਚਾਰੀਆ ਦੇ ਅਨੁਯਾਈ ਸ੍ਰੀ ਵਿਸ਼ਨੂੰ ਅਤੇ ਕ੍ਰਿਸ਼ਨ ਜੀ ਦੀ ਉਪਾਸ਼ਨਾ ਕਰਦੇ ਸਨ। ਤੁਲਸੀ ਦੀ ਮਾਲਾ ਪਹਿਨਦੇ ਸਨ। ਸੰਖ, ਚੱਕ੍ਰ, ਗਦਾ ਆਦਿ ਚਿੰਨ੍ਹ ਲਾਉਂਦੇ ਸਨ। ਗ੍ਰਿਹਸਥੀ ਆਪਣੇ ਬੱਚਿਆਂ ਦੇ ਨਾਮ ਕੇਸ਼ਵ ਅਤੇ ਭਗਵਾਨ ਆਦਿ ਰੱਖਦੇ ਸਨ। ਗੋਕਲ ਵਿਚ ਇਸ ਸੰਪਰਦਾ ਦੀ ਗੱਦੀ ਹੈ। ਵਲਭਾਚਾਰੀਆ ਜੀ ਦੇ ਮਾਰਗ 'ਤੇ ਟੁਰਨ ਵਾਲੇ ਪਰਮਾਨੰਦ ਜੀ ਵੀ ਸ੍ਰੀ ਕ੍ਰਿਸ਼ਨ ਜੀ ਦੇ ਉਪਾਸ਼ਕ ਬਣੇ। ਆਪ ਜੀ ਨੂੰ ਸਾਰੰਗ ਅਤੇ ਚਾਤ੍ਰਿਕ ਆਦਿ ਉਪਨਾਮਾਂ ਨਾਲ ਵੀ ਯਾਦ ਕੀਤਾ ਜਾਂਦਾ ਹੈ।

ਵੈਸ਼ਨਵ-ਮਤ ਦੇ ਪੰਜਵੇਂ ਮੁਖੀ ਵਲਭਾਚਾਰੀਆ ਜੀ ਦਾ ਜਨਮ ਸੰਮਤ ੧੪੭੬ ਬਿਕ੍ਰਮੀ ਵਿਚ ਹੋਇਆ। ਆਪ ਦੇ ਪਿਤਾ ਦਾ ਨਾਮ ਲਕਸ਼ਮਣ ਭੱਟ ਅਤੇ ਮਾਤਾ ਦਾ ਨਾਮ ਆਲਮਗੀਰ ਸੀ। ਵਲਭਾਚਾਰੀਆ ਦੇ ਮਤ ਨੂੰ ਸ਼ੁਧ ਅਦ੍ਵੈਤਵਾਦ ਕਿਹਾ ਜਾਂਦਾ ਹੈ, ਭਾਵ ਮਾਇਆ ਤੋਂ ਬਿਨਾਂ ਸ਼ੁਧ ਜੀਵ ਅਤੇ ਪਰਮਾਤਮਾ ਇਕੋ ਰੂਪ ਹਨ। ਮਾਇਆ ਸ਼ਕਤੀ ਹੈ ਜਿਹੜੀ ਈਸ਼੍ਵਰ ਦੀ ਇੱਛਿਆ ਨਾਲ ਹੁੰਦੀ ਹੈ। ਗਿਆਨ ਈਸ਼੍ਵਰ ਦੀ ਕ੍ਰਿਪਾ ਬਿਨਾਂ ਨਹੀਂ ਹੋ ਸਕਦਾ, ਮੁਕਤੀ ਦਾ ਸਾਧਨ ਭਗਤੀ ਹੈ।

ਆਪ ਜੀ ਨੇ ਕਰਮ-ਧਰਮ ਪਾਖੰਡ ਦਾ ਖੰਡਨ ਕੀਤਾ ਅਤੇ ਸ਼ੁਭ ਗੁਣ ਧਾਰਨ ਕਰ ਕੇ ਲੋਕ-ਸੇਵਾ ਅਤੇ ਗ਼ਰੀਬਾਂ 'ਤੇ ਦਇਆ ਕਰਨ ਅਤੇ ਸੱਚਾ-ਸੁੱਚਾ ਜੀਵਨ ਬਤੀਤ ਕਰਨ ਤੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਨ ਦਾ ਉਪਦੇਸ਼ ਦਿੱਤਾ।

## (੧੩) ਭਗਤ ਸੂਰਦਾਸ ਜੀ

ਸੂਰਦਾਸ ਨਾਮ ਦੇ ਦੋ ਪ੍ਰਸਿੱਧ ਕਵੀ ਹੋਏ ਹਨ। ਇਕ ਤਾਂ 'ਸੂਰਸਾਰਾਵਲੀ', 'ਸਾਹਿਤਯ ਲਹਿਰੀ' ਆਦਿ ਗ੍ਰੰਥਾਂ ਦੇ ਕਰਤਾ ਹਨ। ਇਨ੍ਹਾਂ ਦਾ ਸਮਾਂ ੧੫੪੦ ਤੋਂ ੧੬੨੦ ਬਿਕ੍ਰਮੀ ਤਕ ਦਾ ਮੰਨਿਆ ਜਾਂਦਾ ਹੈ। ਪਰ ਜਿਨ੍ਹਾਂ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੈ, ਉਨ੍ਹਾਂ ਦਾ ਵੇਰਵਾ ਵਿਦਵਾਨਾਂ ਦੀ ਪੜਚੋਲ ਅਨੁਸਾਰ ਹੇਠਾਂ ਦਿੱਤਾ ਜਾਂਦਾ ਹੈ:

ਜਨਮ : ਆਪ ਜੀ ਦਾ ਜਨਮ ਸੰਮਤ ੧੫੨੯ ਬਿਕ੍ਰਮੀ ਵਿਚ ਇਕ ਬ੍ਰਾਹਮਣ ਦੇ ਘਰ ਹੋਇਆ। ਆਪ ਗਵਾਲੀਅਰ ਇਲਾਕੇ ਦੇ ਵਸਨੀਕ ਸਨ। ਆਪ ਦਾ ਪਹਿਲਾ ਨਾਮ ਮਦਨ ਮੋਹਨ ਸੀ। ਬਚਪਨ ਤੋਂ ਆਪ ਨੇਤ੍ਰ-ਹੀਣ ਨਹੀਂ ਸਨ ਸਗੋਂ ਇਕ ਬਹੁਤ ਖ਼ੂਬਸੂਰਤ ਬਾਲਕ ਸਨ।

ਗੁਰੂ-ਦੀਖਿਆ : ਆਪ ਨੇ ਗੁਰੂ-ਦੀਖਿਆ ਵਲਭਾਚਾਰੀਆ ਤੋਂ ਪ੍ਰਾਪਤ ਕੀਤੀ।

ਵਿਦਵਤਾ : ਆਪ ਬਚਪਨ ਤੋਂ ਹੀ ਵਿਦਿਆ ਪੜ੍ਹਨ ਅਤੇ ਰਾਗ ਲਿਖਣ ਦੇ ਪ੍ਰੇਮੀ ਸਨ। ਆਪ ਸੰਸਕ੍ਰਿਤ, ਹਿੰਦੀ ਤੇ ਫ਼ਾਰਸੀ ਦੇ ਚੰਗੇ ਵਿਦਵਾਨ ਬਣ ਗਏ। ਇਸ ਦੇ ਨਾਲ ਹੀ ਕਵਿਤਾ ਲਿਖਣ

ਅਤੇ ਸੰਗੀਤ ਵਿਚ ਨਿਪੁੰਨ ਹੋ ਗਏ। ਜਵਾਨ ਮਦਨ ਮੋਹਨ ਦੀ ਸੁੰਦਰਤਾ ਭਰਪੂਰ ਸੂਰਤ, ਪ੍ਰਭੂ-ਪ੍ਰੀਤ ਭਰਪੂਰ ਕਵਿਤਾ ਸੰਗੀਤ ਵਿਚ ਜਦੋਂ ਉਚਰਦੀ ਤਦ ਹਰ ਇਕ ਸੁਣਨ ਵਾਲੇ ਦੇ ਮਨ 'ਤੇ ਡੂੰਘਾ ਪ੍ਰਭਾਵ ਪੈਂਦਾ।

ਕੰਮ-ਧੰਦਾ : ਪਹਿਲੇ ਜੀਵਨ ਵਿਚ ਆਪ ਨੂੰ ਅਕਬਰ ਨੇ ਅਵਧ ਦੇ ਇਲਾਕੇ ਵਿਚ ਸੰਦਿਆਲ ਦਾ ਹਾਕਮ ਬਣਾ ਦਿੱਤਾ। ਪਰ ਬਹੁਤਾ ਧਨ ਮਹਾਤਮਾ ਨੂੰ ਪੁਆ ਛੱਡਦੇ, ਜਿਸ ਕਾਰਨ ਆਪ ਇਸ ਡਿਊਟੀ ਵਿਚ ਅਸਫਲ ਰਹੇ।

ਬਾਣੀ : ਆਪ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਜੀ ਸਾਹਿਬ ਵਿਚ ਦਰਜ ਹੈ।

ਛਾਡਿ ਮਨ ਹਰਿ ਬਿਮੁਖਨ ਕੋ ਸੰਗ॥ (ਪੰਨਾ ੧੨੫੩)

## ਭਗਤ ਸੂਰਦਾਸ ਜੀ ਦਾ ਜੀਵਨ ਵੇਰਵਾ

ਸੂਰਦਾਸ ਜੀ ਸ੍ਰੀ ਕ੍ਰਿਸ਼ਨ ਭਗਤੀ ਤੋਂ ਹੀ ਪ੍ਰੇਮ-ਰਸ ਵਿਚ ਰੰਗੀਜ ਕੇ ਪ੍ਰਭੂ-ਭਗਤੀ ਦੇ ਦਰਜੇ ਤਕ ਜਾ ਪੱਜੇ ਸਨ। ਭਰ ਜੁਆਨੀ ਦੀ ਉਮਰ ਤਕ ਆਪ ਇਕ ਉੱਚ-ਕੋਟੀ ਦੇ ਵਿਦਵਾਨ ਅਤੇ ਸੰਗੀਤਕਾਰ ਬਣ ਚੁੱਕੇ ਸਨ ਅਤੇ ਉੱਚ-ਕੋਟੀ ਦੀ ਕਵਿਤਾ ਵੀ ਰਚਣ ਲੱਗ ਪਏ ਸਨ। ਇਕ ਚੜ੍ਹਦੀ ਜੁਆਨੀ, ਸੁਚੱਜੀ ਕਵਿਤਾ ਦੀ ਮਧੁਰ ਧੁਨੀ ਵਿਚ ਸੰਗੀਤਕ ਰੰਗਣ, ਭਗਤੀ ਭਰਪੂਰ ਸੁਰ, ਤਾਲ, ਲੈ ਵਿਚ ਜਦੋਂ ਮਸਤੀ ਵਿਚ ਝੂਮ-ਝੂਮ ਗਾਉਂਦੇ ਤਾਂ ਸਰੋਤੇ ਕੀਲੇ ਜਾਂਦੇ ਸਨ।

ਅਕਬਰ ਬਾਦਸ਼ਾਹ ਨੇ ਆਪ ਨੂੰ ਅਵਧ ਦੇ ਇਲਾਕੇ ਸੰਦਿਆਲ ਦਾ ਹਾਕਮ ਥਾਪਿਆ ਸੀ। ਆਪ ਨੂੰ ਹਾਕਮ ਦੀਆਂ ਜ਼ਿੰਮੇਵਾਰੀਆਂ ਨੇ ਚਿੰਤਤ, ਫ਼ਿਕਰਮੰਦ ਜਿਹਾ ਬਣਾ ਦਿੱਤਾ। ਆਪ ਅਜਿਹੇ ਬੰਧਨਾਂ ਵਿਚ ਬੱਝਣਾ ਨਹੀਂ ਸਨ ਚਾਹੁੰਦੇ। ਆਜ਼ਾਦ ਪੰਛੀ ਪਿੰਜਰੇ ਵਿਚ ਨਹੀਂ ਰਹਿ ਸਕਦਾ। ਦੂਸਰੇ, ਆਪ ਆਏ ਗਏ ਮਹਾਤਮਾ ਦੀ ਸੇਵਾ ਵਿਚ ਰਾਜੇ ਦਾ ਬਹੁਤ ਧਨ ਖ਼ਰਚ ਦਿੰਦੇ ਸਨ, ਜਿਸ ਕਾਰਨ ਜ਼ਰੂਰੀ ਸੀ ਕਿ ਹਿਸਾਬ ਵਿਚ ਘਾਟਾ ਪਵੇ। ਕਹਿੰਦੇ ਹਨ ਕਿ ਹਿਸਾਬ ਚੈੱਕ ਕੀਤਾ ਗਿਆ। ਘਾਟਾ ਨਿਕਲਣ ਕਾਰਨ ਆਪ ਨੂੰ ਕੈਦ ਕਰ ਲਿਆ ਗਿਆ। ਜਦੋਂ ਆਪ ਨੂੰ ਤਿਆਗ ਵੈਰਾਗ ਅਵਸਥਾ ਵਿਚ ਅਕਬਰ ਬਾਦਸ਼ਾਹ ਨੇ ਗਾਉਂਦਿਆਂ ਸੁਣਿਆ, ਭਗਤੀ ਭਰਪੂਰ ਭਜਨ ਸੁਣ ਕੇ ਪ੍ਰਸੰਨ ਹੋ ਕੇ ਮਦਨ ਮੋਹਨ (ਸੂਰਦਾਸ) ਨੂੰ ਰਿਹਾਅ ਕਰ ਦਿੱਤਾ ਅਤੇ ਆਖਿਆ, "ਮਦਨ ਮੋਹਨ! ਮੇਰੇ ਦਰਬਾਰੀ ਕਵੀਆਂ ਵਿਚ ਰਿਹਾ ਕਰ।" ਪਰ ਸੂਰਦਾਸ ਜੀ ਨੇ ਇਹ ਗੱਲ ਪ੍ਰਵਾਨ ਨਾ ਕੀਤੀ ਅਤੇ ਨੌਕਰੀ ਛੱਡ ਦਿੱਤੀ। ਉਪਰਾਮਤਾ ਦੀ ਅਵਸਥਾ ਵਿਚ ਆਪ ਨਗਰਾਂ ਵਿਚ ਘੁੰਮ ਰਹੇ ਸਨ ਕਿ ਇਕ ਜੁਆਨ ਮੁਟਿਆਰ ਦੀ ਸੁੰਦਰਤਾ ਨੇ ਮਦਨ ਮੋਹਨ ਜੀ ਦੇ ਮਨ ਨੂੰ ਸਰੀਰਕ ਸੁੰਦਰਤਾ ਵੱਲ ਪ੍ਰੇਰ ਲਿਆ। ਜਦੋਂ ਮਦਨ ਮੋਹਨ ਜੀ ਉਸ ਔਰਤ ਦੇ ਘਰ ਪੁੱਜੇ, ਸੂਰਦਾਸ ਜੀ ਮਨ ਵਿਚ ਵਿਚਾਰਨ ਲੱਗੇ, 'ਜਗਤ ਦੀ ਬੇਅੰਤ ਰਚਨਾ ਵਿਚ ਸੁੰਦਰ ਇਸਤ੍ਰੀਆਂ ਦੀ ਘਾਟ ਨਹੀਂ, ਕਲ੍ਹ ਨੂੰ ਇਸ ਤੋਂ ਮਨਮੋਹਣੀ ਸੂਰਤ ਵੱਲ ਇਹ ਅੱਖਾਂ ਲੱਕਣਗੀਆਂ ਅਤੇ ਪਿਆਰ ਬੰਧਨ ਪਾ ਬੈਠੀਆਂ ਤਾਂ ਜੀਵਨ ਬੇਅਰਥ ਲੰਘ ਜਾਵੇਗਾ।' ਪ੍ਰਭੂ ਕ੍ਰਿਪਾ ਨਾਲ ਮਦਨ ਮੋਹਨ ਦਾ ਮਨ ਵਿਸ਼ੇ-ਵਿਕਾਰਾਂ ਦੇ ਭੈੜੇ ਸੰਕਲਪਾਂ ਤੋਂ ਉਪਰ ਉੱਠ ਗਿਆ। ਸਰੀਰ ਦੀ ਬਾਹਰਲੀ ਸੁੰਦਰਤਾ ਦੀ ਥਾਂ ਆਤਮਕ ਪ੍ਰਭੂ-ਪ੍ਰੀਤ ਦੀ ਦ੍ਰਿੜ੍ਹ ਲਾਲਸਾ ਉਤਪੰਨ ਹੋ ਗਈ।

ਉਪਰੋਕਤ ਵਿਚਾਰ ਅਧੀਨ ਮਦਨ ਮੋਹਨ ਨੇ ਆਖਿਆ, "ਐ ਸੁੰਦਰ ਮੁਟਿਆਰ! ਦੋ ਸਲਾਈਆਂ ਗਰਮ ਕਰ ਕੇ ਲਿਆ। ਇਹ ਸਲਾਈਆਂ ਮੇਰੀਆਂ ਅੱਖਾਂ ਵਿਚ ਫੇਰ ਦੇ।" ਉਹ ਮੁਟਿਆਰ ਤਾਂ ਨਾ ਮੰਨੀ ਪਰ ਮਦਨ ਮੋਹਨ ਨੇ ਦੋਵੇਂ ਸਲਾਈਆਂ ਉਸ ਪਾਸੋਂ ਫੜ ਕੇ ਆਪਣੀਆਂ ਅੱਖਾਂ ਵਿਚ ਫੇਰ ਲਈਆਂ। ਅੱਖਾਂ ਦੀ ਜੋਤ ਜਾਂਦੀ

ਰਹੀ। ਉਸ ਦਿਨ ਤੋਂ ਮਦਨ ਮੋਹਨ ਸੂਰਦਾਸ ਬਣ ਗਿਆ। ਪ੍ਰੀਤ ਵਿਚ ਸੂਰਦਾਸ ਵੈਰਾਗੀ ਮਤਵਾਲਾ ਗਵੱਈਆ ਬਣ ਗਿਆ। ਅੱਖਾਂ ਤੋਂ ਬਿਨਾਂ ਮੁਸਾਫ਼ਰ ਦੀ ਔਖਿਆਈ ਇਕ ਨੇਤ੍ਰ-ਹੀਣ ਪੁਰਸ਼ ਹੀ ਮਹਿਸੂਸ ਕਰ ਸਕਦਾ ਹੈ। ਇਕ ਦਿਨ ਰਸਤੇ ਵਿਚ ਹੀ ਇਕ ਖੂਹ ਆ ਗਿਆ, ਜਿਸਦੀ ਮਣ ਸਾਰੀ ਟੁੱਟੀ ਹੋਈ ਸੀ, ਰਸਤੇ ਵਿਚ ਆਦਮੀ ਵੀ ਕੋਈ ਨਾ ਮਿਲਿਆ, ਜਿਸ ਤੋਂ ਰਸਤੇ ਬਾਬਤ ਪੁੱਛਿਆ ਜਾਂਦਾ।

ਭਗਤ ਜੀ ਹੱਥ ਵਿਚ ਟਹਣੀ ਲੈ ਕੇ ਪੈਰਾਂ ਦੇ ਆਸਰੇ ਟੁਰੇ ਗਏ। ਖੂਹ ਦੇ ਨੇੜੇ ਪੁੱਜ ਕੇ ਪੈਰ ਉੱਖੜ ਗਿਆ ਅਤੇ ਸੂਰਦਾਸ ਜੀ ਘੜੰਮ ਕਰਦੇ ਖੂਹ ਵਿਚ ਡਿੱਗ ਪਏ। ਪਸ਼ੂ ਚਾਰਨ ਵਾਲੇ ਵੀ ਘਰਾਂ ਨੂੰ ਜਾ ਚੁੱਕੇ ਸਨ, ਰਾਤ ਪੈ ਚੁੱਕੀ ਸੀ। ਨਾ ਕਿਸੇ ਨੇ ਵੇਖਿਆ ਅਤੇ ਨਾ ਹੀ ਕਿਸੇ ਨੇ ਸੂਰਦਾਸ ਨੂੰ ਕੱਢਿਆ। ਖੂਹ ਵਿਚ ਡਿਗਦਿਆਂ ਹੀ ਆਪ ਪ੍ਰਭੂ-ਸਿਮਰਨ ਵਿਚ ਜੁੜ ਗਏ। ਪ੍ਰਭੂ-ਕ੍ਰਿਪਾ ਨਾਲ ਪਾਣੀ ਥੋੜ੍ਹਾ ਸੀ ਜਿਸ ਕਾਰਨ ਸੂਰਦਾਸ ਜੀ ਨਾ ਡੁੱਬੇ। ਰਾਤ ਭਰ ਖਲੋਤੇ ਰਹੇ। ਰੱਬੀ ਰਜ਼ਾ ਵਿਚ ਰਹਿ ਕੇ ਹਰੀ ਜਸ ਕਰਦਿਆਂ ਰਾਤ ਬਤੀਤ ਹੋ ਗਈ।

ਦਿਨ ਚੜ੍ਹੇ ਲਾਗਲੇ ਪਿੰਡ ਦੇ ਵਸਨੀਕ ਜਦੋਂ ਡੰਗਰ ਚਾਰਨ ਵਾਸਤੇ ਰਸਤੇ ਲਾਗਿਓਂ ਲੰਘੇ ਤਾਂ ਉਨ੍ਹਾਂ ਨੇ ਸ੍ਰੀ ਕ੍ਰਿਸ਼ਨ! ਸ੍ਰੀ ਕ੍ਰਿਸ਼ਨ!! ਦੀ ਆਵਾਜ਼ ਸੁਣੀ। ਖੂਹ ਵਿਚ ਝਾਤ ਮਾਰੀ ਤਾਂ ਇਕ ਆਦਮੀ ਵੇਖਿਆ, ਪੁੱਛ-ਗਿੱਛ ਕੀਤੀ। ਪਤਾ ਲੱਗਾ ਕਿ ਸੂਰਦਾਸ ਜੀ ਹਨ। ਕੁੱਝ ਲੋਕ ਦੌੜੇ-ਦੌੜੇ ਨਗਰ ਆਏ। ਰੱਸੇ ਲਿਆਂਦੇ ਗਏ। ਬੜੇ ਅਦਬ ਨਾਲ ਸੂਰਦਾਸ ਜੀ ਨੂੰ ਖੂਹ ਵਿਚੋਂ ਕੱਢਿਆ ਗਿਆ। ਉਨ੍ਹਾਂ ਪ੍ਰੇਮੀ-ਪੁਰਸ਼ਾਂ ਵਿਚੋਂ ਇਕ ਬੰਦੇ ਨੇ ਸੂਰਦਾਸ ਜੀ ਨੂੰ ਬਿੰਦਰਾਬਨ ਪਹੁੰਚਾ ਦਿੱਤਾ।

ਇਕ ਦਿਨ ਆਪ ਨਦੀ ਕਿਨਾਰੇ ਬੈਠੇ ਬੈਰਾਗ, ਬਿਰਹਾ ਭਰੇ ਗੀਤ ਗਾ ਰਹੇ ਸਨ ਕਿ ਵਲਭਾਚਾਰੀਆ ਜੀ ਸੁਣ ਕੇ ਬਹੁਤ ਪ੍ਰਭਾਵਤ ਹੋਏ। ਉਨ੍ਹਾਂ ਮੇਹਰ ਕਰ ਕੇ ਸੂਰਦਾਸ ਨੂੰ ਆਪਣਾ ਸ਼ਿਸ਼ ਬਣਾ ਲਿਆ ਅਤੇ ਗੁਰੂ-ਦੀਖਿਆ ਬਖਸ਼ੀ ਅਤੇ ਆਪਣੇ ਨਾਲ ਹੀ ਆਸ਼ਰਮ ਵਿਚ ਲੈ ਗਏ, ਜਿੱਥੇ ਕ੍ਰਿਸ਼ਨ ਜੀ ਦੀ ਉਪਮਾ ਵਿਚ ਆਪ ਜੀ ਨੇ ਇਕ ਮਹਾਨ ਗ੍ਰੰਥ 'ਸੂਰ ਸਾਗਰ' ਲਿਖਿਆ। ਆਪ ਜੀ ਸ੍ਰੀ ਕ੍ਰਿਸ਼ਨ ਭਗਤਾਂ ਵਿਚੋਂ ਇਕ ਮਹਾਨ ਹਸਤੀ ਹੋਏ ਹਨ।

ਇਕ ਵੇਰ ਪ੍ਰਭੂ ਦੀ ਕ੍ਰਿਪਾ ਨਾਲ ਸੂਰਦਾਸ ਜੀ ਨੂੰ ਅੱਖਾਂ ਦੀ ਮੁੜ ਰੋਸ਼ਨੀ ਉਦੋਂ ਪ੍ਰਾਪਤ ਹੋਈ ਜਦੋਂ ਪ੍ਰਭੂ ਨੇ ਪ੍ਰਤੱਖ ਦਰਸ਼ਨ ਬਖ਼ਸ਼ੇ। ਸੂਰਦਾਸ ਨੂੰ ਪ੍ਰਤੱਖ ਦਰਸ਼ਨਾਂ ਨਾਲ ਬ੍ਰਹਮ-ਗਿਆਨ ਦੀ ਪ੍ਰਾਪਤੀ ਹੋਈ। ਪਰ ਸੂਰਦਾਸ ਜੀ ਨੇ ਪ੍ਰਭੂ ਜੀ ਨੂੰ ਬੇਨਤੀ ਕੀਤੀ ਕਿ ਇਨ੍ਹਾਂ ਅੱਖਾਂ ਦਾ ਕੋਈ ਭਰੋਸਾ ਨਹੀਂ। ਸੋ, ਕ੍ਰਿਪਾ ਕਰ ਕੇ ਇਨ੍ਹਾਂ ਨੂੰ ਮੁੜ ਬੰਦ ਕਰ ਦਿਓ ਕਿਉਂਕਿ ਦਾਸ ਆਪ ਜੀ ਤੋਂ ਬਿਨਾਂ ਕਿਸੇ ਹੋਰ ਦੇ ਦਰਸ਼ਨ ਨਹੀਂ ਕਰਨਾ ਚਾਹੁੰਦਾ। ਪ੍ਰਭੂ ਦੀ ਕ੍ਰਿਪਾ ਨਾਲ ਸੂਰਦਾਸ ਨਦਰੀ ਨਦਰ ਨਿਹਾਲ ਹੋ ਗਿਆ। ਭਗਤੀ ਦਾ ਰੰਗ ਦੂਣ ਸਵਾਇਆ ਵਧ ਗਿਆ।

ਸੂਰਦਾਸ ਜੀ ਦਾ ਇਕ ਸ਼ਬਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹੈ। ਕਹਿੰਦੇ ਹਨ ਭਗਤ ਸੂਰਦਾਸ ਜੀ ਨੇ ਇਕੋ ਤੁਕ "ਛਾਡਿ ਮਨ ਹਰਿ ਬਿਮੁਖਨ ਕੋ ਸੰਗੁ ॥" ਉਚਾਰੀ ਤੇ ਫਿਰ ਸਮਾਧੀ ਵਿਚ ਲੀਨ ਹੋ ਗਏ। ਪਿੱਛੋਂ ਗੁਰੂ ਅਰਜਨ ਦੇਵ ਜੀ ਨੇ ਆਪ ਕ੍ਰਿਪਾ ਕਰ ਕੇ ਸ਼ਬਦ ਪੂਰਾ ਕੀਤਾ।

ਸ਼ਬਦ ਦੇ ਆਰੰਭ ਵਿਚ ਲਿਖਿਆ ਹੈ:

ਸਾਰੰਗ ਮਹਲਾ ੫ ਸੂਰਦਾਸ

# (੧੪) ਭਗਤ ਸ਼ੇਖ਼ ਫ਼ਰੀਦ ਜੀ

| | |
|---|---|
| ਜਨਮ | : ਬਾਬਾ ਫ਼ਰੀਦ ਜੀ ਸੰਨ ਹਿਜਰੀ ੫੬੯ ਦੇ ਰਮਜਾਨ ਦੇ ਮਹੀਨੇ ਈਸਵੀ ਸੰਨ ੧੧੭੩ ਵਿਚ ਮੁਲਤਾਨ ਦੇ ਪਾਸ ਕੋਠੀਵਾਲ ਵਿਚ ਪੈਦਾ ਹੋਏ। |
| ਮਾਤਾ-ਪਿਤਾ | : ਆਪ ਦੇ ਪਿਤਾ ਦਾ ਨਾਮ ਸ਼ੇਖ਼ ਜਲਾਲਦੀਨ ਅਤੇ ਮਾਤਾ ਦਾ ਨਾਮ ਬੀਬੀ ਮਰੀਅਮ ਜਾਂ ਕੁਰੇਸ਼ਮ ਸੀ। ਆਪ ਦੀ ਮਾਤਾ ਹਜ਼ਰਤ ਅਲੀ ਦੇ ਖ਼ਾਨਦਾਨ ਵਿੱਚੋਂ ਸੀ। |
| ਵਿਵਾਹ | : ਆਪ ਦਾ ਵਿਵਾਹ ਬੀਬੀ ਹਿਜੀਰਾ (ਦਿੱਲੀ ਦੇ ਬਾਦਸ਼ਾਹ ਗਿਆਸ-ਦੀਨ ਬਲਬਨ ਦੀ ਧੀ) ਨਾਲ ਹੋਇਆ। |
| ਗੁਰੂ-ਦੀਖਿਆ | : ਆਪ ਨੇ ਗੁਰੂ-ਦੀਖਿਆ ਖਵਾਜਾ ਕੁਤਬਦੀਨ ਬਖਤਿਆਰ ਕਾਕੀ ਤੋਂ ਪ੍ਰਾਪਤ ਕੀਤੀ। |
| ਤਪ-ਅਸਥਾਨ | : ਪਾਕਪਟਨ, ਚਾਵਲੀ ਮਸ਼ਾਇਖਾਂ, ਪਰਗਣਾ ਕਬੂਲਾ ਪਾਸ (ਤਪ ਕਰਨ ਵਾਲਾ ਖੂਹ) ਹੈ। |
| ਜੋਤੀ-ਜੋਤ ਸਮਾਉਣਾ | : ਪਾਕਪਟਨ ਵਿਚ ਸੰਨ ੧੨੬੬ ਵਿਚ ਆਪ ਚਲਾਣਾ ਕਰ ਗਏ। |
| ਰਚਨਾ | : ਆਪ ਦੇ ੪ ਸ਼ਬਦ ਅਤੇ ੧੧੨ ਸਲੋਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਹਨ। |

ਸੂਫ਼ੀ-ਮਤ ਮੁਸਲਮਾਨੀ ਧਰਮ ਦੇ ਕੱਟੜ-ਪੰਥੀਆਂ ਸ਼ਰੱਈ ਮੁਲਾਣਿਆਂ ਦੀ ਤੰਗ-ਦਿਲੀ ਦੇ ਘੇਰੇ ਵਿਚੋਂ ਨਿਕਲ ਕੇ ਇਕ ਵੱਖਰੀ ਹੋਂਦ ਕਾਇਮ ਕਰ ਗਿਆ। ਜਿਵੇਂ ਹਿੰਦੂ ਧਰਮ ਦੇ ਕਰਮ-ਕਾਂਡੀ ਪਾਂਡਿਆਂ ਨੇ ਸੱਚੇ-ਸੁੱਚੇ ਨੇਕ ਭਗਤਾਂ ਨੂੰ ਕਰੜੀਆਂ ਸਜ਼ਾਵਾਂ ਦਿਵਾਈਆਂ। ਇਵੇਂ ਹੀ ਸ਼ਰੱਈ ਕਾਜ਼ੀਆ ਨੇ ਸੂਫ਼ੀ ਫ਼ਕੀਰਾਂ ਨੂੰ ਵੀ ਬੜੇ ਤਸੀਹੇ ਦਿਵਾਏ। ਗੁਰੂ ਸਾਹਿਬਾਂ ਨਾਲ ਸੂਫ਼ੀ ਫ਼ਕੀਰਾਂ ਦੀ ਗੂੜ੍ਹੀ ਪ੍ਰੀਤ ਰਹੀ ਹੈ।

ਸੂਫ਼ੀ ਉਸ ਫ਼ਕੀਰ ਨੂੰ ਆਖਿਆ ਜਾਂਦਾ ਹੈ ਜਿਹੜਾ ਬਿਲਕੁਲ ਪਾਕ-ਪਵਿੱਤਰ ਜੀਵਨ ਬਤੀਤ ਕਰੇ। ਕੰਬਲੀ ਜਾਂ ਉੱਨ ਦੀ ਖਫਨੀ ਰੱਖਦਾ ਹੋਵੇ। ਇਨ੍ਹਾਂ ਦਾ ਵੱਡਾ ਪ੍ਰਚਾਰਕ ਬਹਾਉਦੀਨ ਸ਼ਾਹ ਤੇਰ੍ਹਵੀਂ ਸਦੀ ਵਿਚ ਹੋਇਆ ਪਰ ਇਹ ਮਤ ਬਹੁਤ ਦੇਰ ਪਹਿਲਾਂ ਦਾ ਪ੍ਰਚਲਤ ਸੀ। ਸੂਫ਼ੀ-ਮਤ ਚਾਰ ਭੂਮਿਕਾਵਾਂ—ਸ਼ਰੀਅਤ, ਤਰੀਕਤ, ਮਾਰਫ਼ਤ, ਹਕੀਕਤ (ਫ਼ਨਾ) ਮੰਨਦੇ ਹਨ। ਖ਼ੁਦਾ ਦੇ ਨਾਮ ਵਿਚ ਲੀਨ ਰਹਿੰਦੇ ਹਨ ਅਤੇ ਖ਼ੁਦਾ ਨੂੰ ਸਰਬ-ਵਿਆਪਕ ਮੰਨਦੇ ਹਨ। ਖ਼ੁਦਾ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ। ਵਿਸ਼ੇਸ਼ ਫ਼ਕੀਰ ਮਨਸੂਰ (ਜਿਸਨੂੰ ਖ਼ਲੀਫ਼ਾ ਮੁਕਤਦਿਰ) ਨੇ ਮੁਲਾਣਿਆਂ ਦੇ ਫਤਵੇ ਨਾਲ ਸੂਲੀ ਚੜ੍ਹਾਇਆ। ਖ਼ਲੀਫ਼ਾ ਉਮਰ ਦੀ ਵੰਸ਼ ਵਿਚ ਸਾਈਂ ਮੀਆਂ ਮੀਰ ਜੀ ਪ੍ਰਸਿੱਧ ਸੂਫ਼ੀ ਫ਼ਕੀਰ (ਸੰਨ ੧੫੫੦ ਤੋਂ ੧੬੩੫) ਹੋਏ। ਗੁਰੂ ਅਰਜਨ ਪਾਤਸ਼ਾਹ ਜੀ ਨੇ ਇਨ੍ਹਾਂ ਦੇ ਹੱਥੀਂ ਹਰਿਮੰਦਰ ਸਾਹਿਬ ਦੀ ਨੀਂਹ ਰਖਵਾਈ। ਸ਼ਮਸ਼ ਤਬਰੇਜ਼ ਦੀ ਅਲਾਉਦੀਨ ਮਹਿਮੂਦ ਨੇ ਖੱਲ ਉਤਰਵਾ ਦਿੱਤੀ। ਸਰਮਦ ਸੂਫ਼ੀ ਫ਼ਕੀਰ ਨੂੰ ਔਰੰਗਜ਼ੇਬ ਨੇ ਕਤਲ ਕਰਵਾ ਦਿੱਤਾ। ਭੀਖਮ ਸ਼ਾਹ ਨੇ ਕਲਗੀਧਰ ਪਾਤਸ਼ਾਹ ਜੀ ਦੇ ਪ੍ਰਕਾਸ਼ ਧਾਰਨ ਸਮੇਂ ਲਹਿੰਦੇ ਨੂੰ ਛੱਡ ਕੇ ਚੜ੍ਹਦੇ ਵੱਲ ਸਿਜਦਾ ਕੀਤਾ ਅਤੇ ਆਪ ਨੇ ਪਟਨਾ ਸਾਹਿਬ ਪੁੱਜ ਕੇ ਪਵਿੱਤਰ ਪ੍ਰੇਮ ਵਿਚ ਪੰਜ ਸੌ ਚੇਲੇ ਅਤੇ ਚਾਰ ਪੁੱਤਰ ਭੰਗਾਣੀ ਦੇ ਯੁੱਧ ਵਿਚ ਸ਼ਹੀਦ ਕਰਵਾਏ। ਪਿੱਛੋਂ ਵੀ ਨੇਕ ਸੂਫ਼ੀ ਫ਼ਕੀਰਾਂ ਨੇ ਖ਼ਾਲਸਾ ਪੰਥ ਨਾਲ ਆਪਣਾ ਪ੍ਰੇਮ ਨਿਭਾਇਆ।

## ਸੂਫ਼ੀ-ਮਤ ਦੇ ਚਾਰ ਮਾਰਗ

(੧) **ਸ਼ਰੀਅਤ** (ਸ਼ਰ੍ਹਾ): ਸੂਫ਼ੀ ਫ਼ਕੀਰ ਕੱਟੜ, ਫਿਰਕੂ ਅਤੇ ਪੱਖਪਾਤੀ ਨਹੀਂ ਹੁੰਦਾ। ਉਹ ਸਹਿਨਸ਼ੀਲਤਾ,

ਧੂਲਦਿਲੀ ਅਤੇ ਨੇਕੀ ਦਾ ਧਾਰਨੀ ਹੁੰਦਾ ਹੈ। ਉਹ ਸਬਰ-ਸ਼ੁਕਰ ਵਿਚ ਰਹਿ ਕੇ ਸਾਦਗੀ ਵਾਲਾ ਜੀਵਨ ਬਤੀਤ ਕਰਦਾ ਹੈ। ਸੂਫ਼ੀ-ਮਤ ਦੇ ਜਗਿਆਸੂ, ਡੇਰੇ ਵਿਚ ਰਹਿ ਕੇ ਮੁਰਸ਼ਦ (ਗੁਰੂ) ਦੇ ਹੁਕਮ ਵਿਚ ਚਲਦਾ ਹੈ, ਮੁਰਸ਼ਦ ਦੀ ਸੇਵਾ ਕਰਦਾ ਹੈ, ਨਮਾਜ਼ ਪੜ੍ਹਨੀ, ਰੋਜ਼ੇ ਰੱਖਣੇ ਅਤੇ ਹੋਰ ਸ਼ੁਭ ਕਰਮ ਕਰਦਾ ਹੈ। ਸੂਫ਼ੀ ਜਗਿਆਸੂ ਉਪਰੋਕਤ ਕਰਮ ਕਿਸੇ ਲਾਲਚ ਵਸ ਹੋ ਕੇ ਨਹੀਂ ਕਰਦਾ ਕਿ ਉਸਨੂੰ ਬਹਿਸ਼ਤ ਵਿਚ ਹੂਰਾਂ, ਦੁੱਧ ਤੇ ਸ਼ਹਿਦ ਦੀਆਂ ਨਦੀਆਂ ਨਸੀਬ ਹੋਣਗੀਆਂ। ਉਸਨੂੰ ਦੋਜ਼ਖ (ਨਰਕ) ਦੀ ਅੱਗ ਵਿਚ ਸੜਨ ਦਾ ਡਰ ਨਹੀਂ ਹੁੰਦਾ। ਇਹ ਸਾਰੇ ਕਰਮ ਮੁਰਸ਼ਦ ਦੀ ਖ਼ੁਸ਼ੀ ਹਾਸਲ ਕਰਨ ਅਤੇ ਪ੍ਰਭੂ-ਪ੍ਰਾਪਤੀ ਲਈ ਕਰਦਾ ਹੈ।

(੨) **ਤਰੀਕਤ** (ਰਾਸਤਾ) : ਸੂਫ਼ੀ ਸਾਲਿਕ (ਜਗਿਆਸੂ) ਡੇਰਿਆਂ ਵਿਚ ਰਹਿ ਕੇ ਆਪਣੇ ਗੁਰੂ ਦੇ ਹੁਕਮ ਅਨੁਸਾਰ, ਮਨ ਨੂੰ ਮਾਰਨ ਵਾਸਤੇ ਜ਼ੁਹਦ (ਤਪ) ਸਾਧਦਾ ਹੈ। ਰੱਬ ਨੂੰ ਮਨ, ਬਚਨ, ਕਰਮ, ਦੁਆਰਾ ਹਰ ਵੇਲੇ ਯਾਦ ਕਰਦਾ ਹੈ।

(੩) **ਮਾਰਫ਼ਤ** (ਗੁੱਝੇ ਅੰਤ੍ਰੀਵ ਆਤਮਕ ਭੇਦ) : ਪ੍ਰੇਮਾ-ਭਗਤੀ (ਇਸ਼ਕ ਹਕੀਕੀ) ਦੇ ਮਾਰਗ 'ਤੇ ਚੱਲਣ ਵਾਲਾ ਸੂਫ਼ੀ ਦਰਵੇਸ਼ ਦੁਨੀਆ ਨੂੰ ਸਿਹਰ ਮੇਲਾ (ਬਿਨਸਨਹਾਰ) ਤਤਵਾਰ ਬਸੇਰਾ ਸਮਝਦਾ ਹੈ। ਜਗਤ ਦਾ ਮੋਹ ਤਿਆਗ ਕੇ ਪ੍ਰਭੂ-ਪ੍ਰੇਮ ਵਿਚ ਲਿਵਲੀਨ ਹੁੰਦਾ ਹੋਇਆ ਵਧੇਰੇ ਅੰਤਰਮੁਖੀ ਹੋ ਜਾਂਦਾ ਹੈ। ਉਹ ਰੱਬੀ ਮੇਹਰ-ਬਖ਼ਸ਼ਸ਼ ਲਈ ਪਿਆਰ ਅਤੇ ਵੈਰਾਗ ਭਰੀਆਂ ਬੇਨਤੀਆਂ ਕਰਦਾ ਹੈ। ਰੱਬ ਨੂੰ ਮਿਲਣ ਵਾਸਤੇ ਇਹ ਤੀਬਰ ਤੜਪ ਹਰ ਵੇਲੇ ਉਸਦੇ ਮਨ ਅੰਦਰ ਲੱਗੀ ਰਹਿੰਦੀ ਹੈ।

(੪) **ਹਕੀਕਤ** : ਸੱਚੇ ਪ੍ਰਭੂ ਜੀ ਦੀ ਪ੍ਰਾਪਤੀ, ਸੂਫ਼ੀ ਫ਼ਕੀਰ ਅੰਦਰ ਰੱਬੀ ਮੇਹਰ ਨਾਲ ਪ੍ਰਕਾਸ਼ ਹੋ ਜਾਂਦਾ ਹੈ। ਇਸ ਅਵਸਥਾ ਸਮੇਂ ਉਸਦੀ ਆਤਮਾ ਪਰਮਾਤਮਾ ਨਾਲ ਇੱਕ-ਮਿੱਕ ਹੋ ਜਾਂਦੀ ਹੈ। ਉਸਨੂੰ ਸੰਕਲਪ ਵਿਕਲਪ ਨਹੀਂ ਫੁਰਦੇ। ਉਸਨੂੰ ਆਪਣੇ ਅੰਦਰ ਅਤੇ ਬਾਹਰ, ਸੰਸਾਰ ਵਿਚ ਹਰ ਥਾਂ ਰੱਬ (ਅੱਲ੍ਹਾ) ਨਜ਼ਰੀਂ ਆਉਣ ਲੱਗ ਪੈਂਦਾ ਹੈ। ਉਸ ਸਮੇਂ ਫ਼ਕੀਰ ਅੱਤ ਨਿਮਰਤਾ ਵਾਲਾ, ਆਪਾ ਨਿਛਾਵਰ ਕਰਨ ਵਾਲਾ, ਖ਼ੁਦਗਰਜ਼ੀ ਤੋਂ ਛੁਟਕਾਰਾ ਪ੍ਰਾਪਤ ਕਰ ਚੁੱਕਿਆ ਵੈਰਾਗ ਤੇ ਬੇਪ੍ਰਵਾਹ ਰਹਿੰਦਾ ਹੈ। ਨਿਰਭੈ ਅਤੇ ਅਡੋਲ ਰਹਿੰਦਾ ਹੋਇਆ ਅਗੰਮੀ ਰਸ ਵਿਚ ਹਰ ਵੇਲੇ ਗੜੂੰਦ ਰਹਿੰਦਾ ਹੈ।

ਨੋਟ : (੧) ਸ਼ੇਖ਼ ਫ਼ਰੀਦ ਜਿਸ ਖੂਹ ਵਿਚ ਲਟਕੇ ਸਨ ਉਹ ਖੂਹ ਚਾਵਲੀ ਮਸ਼ਾਇਖਾਂ ਵਿਚ ਮੌਜੂਦ ਹੈ।

(੨) (ੳ) ਪਾਕਪਟਨ ਜਿਸਦਾ ਪਹਿਲਾਂ ਨਾਂ ਅਜੋਧਨ ਸੀ।

(ਅ) ਚਾਵਲੀ ਮਸ਼ਾਇਖਾਂ ਦਾ ਪਹਿਲਾਂ ਨਾਂ ਕੋਠੀਵਾਲ ਸੀ।

(ਇਹ ਦੋਵੇਂ ਅਸਥਾਨ ਸੂਬਾ ਮੁਲਤਾਨ ਜ਼ਿਲ੍ਹਾ ਮਿੰਟਗੁਮਰੀ ਵਿਚ ਹਨ। ਚਾਵਲੀ ਮੰਡੀ ਬੁਰੇਵਾਲ ਤੋਂ ਸੱਤ ਮੀਲ ਦੀ ਦੂਰੀ 'ਤੇ ਹੈ।)

(੩) ਮਜ਼ਾਰ, ਕਾਠ ਦੀ ਰੋਟੀ, ਪੱਥਰ ਨੁਮਾ ਫਲ—ਗੋਦੜੀ, ਬਹਿਸ਼ਤੀ ਦਰਵਾਜ਼ਾ ਆਦਿ ਯਾਦਗਾਰਾਂ ਪਾਕਪਟਨ ਵਿਚ ਮੌਜੂਦ ਹਨ।

## ਭਗਤ ਸ਼ੇਖ਼ ਫ਼ਰੀਦ ਦਾ ਸੰਖੇਪ ਜੀਵਨ
## (ਉੱਚ-ਕੋਟੀ ਦਾ ਸੂਫ਼ੀ ਫ਼ਕੀਰ)

ਆਪਾ ਸੁਆਰੇ ਬਿਨਾਂ, ਨਾਮ-ਰਸ ਮਾਣੇ ਬਿਨਾਂ ਅਤੇ ਆਤਮਾ 'ਤੇ ਪਤੀਜਣ ਬਿਨਾਂ ਨਾ ਲੋਕਾਂ ਦਾ ਕੋਈ ਸੁਧਾਰ ਕਰ ਸਕਦਾ ਹੈ ਅਤੇ ਨਾ ਹੀ ਉਹ ਅਧਿਆਤਮਕ ਖੇਤਰ ਵਿਚ ਧਾਰਮਕ ਸੇਵਾ ਕਰਨ ਦੇ ਯੋਗ ਹੋ ਸਕਦਾ ਹੈ। ਜਦੋਂ ਕੋਈ ਮੁਸਲਮਾਨ ਫਿਰਕੂਪਣੇ ਦੀ ਕੱਟੜਤਾ ਦੀ ਹੱਦ ਟੱਪ ਕੇ ਰੱਬੀ ਪ੍ਰੀਤ ਦੇ ਰੰਗ-ਰਸ ਦੇ ਰਹੱਸਵਾਦੀ (ਭੇਦ-ਭਰੇ) ਅਨੰਦ ਨੂੰ ਮਾਣਦਾ ਹੈ, ਉਹ ਸਾਦਾ ਜੀਵਨ ਬਤੀਤ ਕਰਦਾ ਹੋਇਆ ਨੇਕੀ, ਪਵਿੱਤਰਤਾ

ਮਖਰ, ਸ਼ੁਕਰ, ਤਲੀਮੀ ਵਿਚ ਰਹਿੰਦਾ ਹੋਇਆ ਹੁਕਮ-ਰਜ਼ਾ ਵਿਚ ਚਲਦਾ ਹੈ। ਉਹਦਾ ਮੁੱਖ ਪ੍ਰਯੋਜਨ ਅੱਲ੍ਹਾ ਦੀ ਬੰਦਗੀ ਕਰਦਿਆਂ-ਕਰਦਿਆਂ ਪ੍ਰਭੂ ਜੀ ਨਾਲ ਇੱਕ-ਮਿੱਕ (ਅਭੇਦ ਮੁਕਤ) ਹੋਣਾ ਲੋਚਦਾ ਹੈ। ਇਵੇਂ ਜਦੋਂ ਗੁਰੂ ਕ੍ਰਿਪਾ ਘਾਲ ਥਾਂ ਪੈ ਜਾਵੇ ਉਹ ਸੂਫ਼ੀ ਫ਼ਕੀਰ ਉੱਚ-ਕੋਟੀ ਦਾ ਮਹਾਤਮਾ (ਦਰਵੇਸ਼) ਅਖਵਾਉਂਦਾ ਹੈ। ਅਜਿਹੇ ਸੂਫ਼ੀ ਫ਼ਕੀਰਾਂ ਵਿਚੋਂ ਬਾਬਾ ਫ਼ਰੀਦ ਜੀ ਪਹੁੰਚੇ ਹੋਏ ਮਹਾਂਪੁਰਖ ਸਨ। ਆਪ ਜੀ ਦਾ ਹਿਰਦਾ ਪ੍ਰਭੂ-ਪ੍ਰੀਤ ਨਾਲ ਰੰਗਿਆ ਹੋਣ ਕਾਰਨ ਵਿਛੋੜੇ ਦੀ ਤੜਪ (ਬਿਰਹਾ) ਦੇ ਗੀਤ ਗਾਉਂਦਾ ਹੈ। ਜਿਵੇਂ ਕਿ:

ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ ॥
ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨੁ ॥੩੬॥ (ਪੰਨਾ ੧੩੭੯)

ਸ਼ੇਖ ਫ਼ਰੀਦ ਜੀ ਦਾ ਜਨਮ ਜ਼ਿਲ੍ਹਾ ਮੁਲਤਾਨ ਦੇ ਪਿੰਡ ਕੋਠੀਵਾਲ ਵਿਚ ੧੧੭੩ ਈਸਵੀ ਨੂੰ ਹੋਇਆ। ਆਪ ਜੀ ਦੀ ਮਾਤਾ ਮਰੀਅਮ ਬਹੁਤ ਨੇਕ ਅਤੇ ਧਾਰਮਕ ਵਿਚਾਰਾਂ ਵਾਲੀ ਉੱਚ ਆਤਮਾ ਸੀ। ਆਪ ਦੇ ਪਿਤਾ ਸ਼ੇਖ ਜਮਾਲ ਸੁਲੇਮਾਨ ਗ਼ਜ਼ਨੀ ਤੋਂ ਹਿੰਦ ਆ ਗਏ ਸਨ। ਪਹਿਲਾਂ ਕਸੂਰ ਵਿਚ ਪਾਕਪਟਨ ਜਾ ਕੇ ਰਹੇ। ਧ੍ਰੂ ਭਗਤ ਦੀ ਮਾਤਾ ਵਾਂਙੂੰ ਬਾਬਾ ਫ਼ਰੀਦ ਜੀ ਦੀ ਮਾਤਾ ਨੇ ਵੀ ਅੱਲ੍ਹਾ ਦੀ ਬੰਦਗੀ ਦੀ ਲਗਨ ਫ਼ਰੀਦ ਜੀ ਨੂੰ ਬਚਪਨ ਵਿਚ ਹੀ ਲਾ ਦਿੱਤੀ। ਆਪ ਜੀ ਨੇ ਛੋਟੀ ਉਮਰ ਵਿਚ ਹੀ ਸਾਰਾ ਕੁਰਾਨ ਸ਼ਰੀਫ਼ ਜ਼ਬਾਨੀ ਯਾਦ ਕਰ ਲਿਆ ਸੀ ਅਤੇ ਮੁਸਲਮਾਨੀ-ਮਤ ਦੀ ਹੋਰ ਵਾਕਫ਼ੀਅਤ ਵੀ ਪ੍ਰਾਪਤ ਕਰ ਲਈ ਸੀ ਤੇ ਉੱਚ-ਕੋਟੀ ਦੇ ਵਿਦਵਾਨ ਬਣ ਗਏ ਸਨ।

ਸਿਆਣੀ ਮਾਤਾ ਨੇ ਬਚਪਨ ਵਿਚ ਨਮਾਜ਼ ਪੜ੍ਹਨ ਦੀ ਚੇਟਕ ਇਵੇਂ ਲਾਈ ਜਦੋਂ ਬਾਲਕ ਫ਼ਰੀਦ ਨਮਾਜ਼ ਪੜ੍ਹਨ ਲਗਦਾ ਤਾਂ ਉਸਦੀ ਮਾਤਾ ਚੁੱਪ-ਚਾਪ ਸਫ ਹੇਠਾਂ ਕਾਗ਼ਜ਼ ਦੀ ਪੁੜੀ ਬਣਾ ਕੇ ਸ਼ੱਕਰ ਰੱਖ ਦਿੰਦੀ। ਇਵੇਂ ਜਦੋਂ ਫ਼ਰੀਦ ਜੀ ਅੱਗੋਂ ਆਖਦੇ ਕਿ ਅੰਮਾ ਜਾਨ! ਹਰ ਰੋਜ਼ ਨਮਾਜ਼ ਪੜ੍ਹਨ ਨਾਲ ਲੱਭਦਾ ਕੀ ਹੈ, ਤਾਂ ਮਾਂ ਉੱਤਰ ਦੇਂਦੀ, "ਸ਼ੱਕਰ ਮਿਲਦੀ ਹੈ," ਇਉਂ ਉੱਤਰ ਦੇਣ ਸਮੇਂ ਕੁੱਝ ਸ਼ੱਕਰ ਫ਼ਰੀਦ ਜੀ ਦੀ ਤਲੀ 'ਤੇ ਰੱਖ ਦੇਂਦੀ। ਇਸ ਲਈ ਬਚਪਨ ਤੋਂ ਹੀ ਇਨ੍ਹਾਂ ਦਾ ਸ਼ੱਕਰ ਨਾਲ ਪਿਆਰ ਹੋਣ ਕਰਕੇ ਲੋਕ 'ਫ਼ਰੀਦ ਸ਼ਕਰਗੰਜ' ਆਖਣ ਲੱਗ ਪਏ ਸਨ। ਇਵੇਂ ਫ਼ਰੀਦ ਦੀ ਲਗਨ ਪੱਕੀ ਹੋ ਗਈ। ਫਿਰ ਜਦੋਂ ਆਪ ਬਾਰਾਂ ਕੁ ਵਰ੍ਹਿਆਂ ਦੇ ਹੋਏ ਤਦ ਮਾਤਾ ਦੀ ਪ੍ਰੇਰਨਾ ਨਾਲ ਜੰਗਲ ਵਿਚ ਭਗਤੀ ਕਰਨ ਚਲੇ ਗਏ। ਪਾਕਪਟਨ ਦੇ ਚੌਗਿਰਦੇ ਘਣੇ ਜੰਗਲ ਸਨ। ਇਨ੍ਹਾਂ ਵਿਚ ਘੁੰਮ-ਫਿਰ ਕੇ ਪੀਹਲੂ, ਦਰੱਖ਼ਤਾਂ ਦੇ ਫਲ ਅਤੇ ਪੱਤੇ ਆਦਿ ਖਾ ਕੇ ਗੁਜ਼ਾਰਾ ਕਰਨ ਲੱਗੇ, ਇਵੇਂ ਤਪ ਕਰਦਿਆਂ ਬਾਰਾਂ ਸਾਲ ਲੰਘ ਗਏ। ਫਿਰ ਕੁੱਝ ਸਮਾਂ ਕਾਠ ਦੀ ਰੋਟੀ ਬੰਨ੍ਹ ਲਈ, ਦਰੱਖ਼ਤਾਂ ਨਾਲੋਂ ਤੋੜ ਕੇ ਕੁੱਝ ਨਾ ਖਾਧਾ। ਦਰੱਖ਼ਤਾਂ ਨਾਲੋਂ ਆਪਣੇ ਆਪ ਟੁੱਟ ਕੇ ਹੇਠਾਂ ਡਿੱਗੇ ਫਲ ਖਾ ਖਾ ਕੇ ਗੁਜ਼ਾਰਾ ਕਰਦੇ ਰਹੇ।

ਇਕ ਦਿਨ ਫ਼ਰੀਦ ਜੀ ਅੱਲ੍ਹਾ ਦੀ ਇਬਾਦਤ ਵਿਚ ਬੈਠੇ ਸਨ। ਤਪੱਸਿਆ ਕਰਦਿਆਂ ਚਿੜੀਆਂ ਦੇ ਰੌਲੇ ਕਾਰਨ ਮਨ ਪ੍ਰਭੂ-ਭਗਤੀ ਵਿਚ ਪੂਰੀ ਤਰ੍ਹਾਂ ਜੁੜਦਾ ਨਹੀਂ ਸੀ। ਭਗਤ ਜੀ ਨੇ ਗੁੱਸੇ ਵਿਚ ਆ ਕੇ ਕਿਹਾ, "ਚਿੜੀਓ ਮਰ ਜਾਓ," ਤਪੱਸਿਆ ਕਾਰਨ ਪ੍ਰਾਪਤ ਹੋਈ ਤਾਕਤ ਨਾਲ ਚਿੜੀਆਂ ਤੁਰੰਤ ਮਰ ਗਈਆਂ। ਜਦੋਂ ਨੇਤਰ ਖੋਲ੍ਹ ਕੇ ਵੇਖਿਆ ਤਾਂ ਚਿੜੀਆਂ ਮਰੀਆਂ ਪਈਆਂ ਸਨ, ਇਹ ਤੱਕ ਕੇ ਫ਼ਰੀਦ ਜੀ ਦਾ ਮਨ ਉਦਾਸ ਹੋ ਗਿਆ, ਪਰਤਾਵੇ ਦੀ ਹਾਲਤ ਵਿਚ ਹੀ ਭਗਤ ਜੀ ਨੇ "ਚਿੜੀਓ ਜੀ ਪਓ" ਆਖ ਦਿੱਤਾ। ਚਿੜੀਆਂ ਜਿਊਂਦੀਆਂ ਹੋ ਕੇ ਉੱਡ ਗਈਆਂ। ਇਸ ਘਟਨਾ ਨਾਲ ਫ਼ਰੀਦ ਜੀ ਨੂੰ ਖ਼ੁਸ਼ੀ ਹੋਈ ਕਿ ਉਸ ਦੀ ਤਪੱਸਿਆ ਨੂੰ ਫਲ ਲੱਗਾ ਹੈ, ਉਸਦਾ ਵਚਨ ਸਿੱਧ ਹੋਣ ਲੱਗ ਪਿਆ ਹੈ। ਮਾਮੂਲੀ ਮਾਣ ਵੀ ਮਨ ਵਿਚ ਪੈਦਾ ਹੋ ਗਿਆ। ਅੱਲ੍ਹਾ ਨੂੰ ਇਹ ਨਹੀਂ ਸੀ ਭਾਉਂਦਾ ਕਿ ਉਸਦਾ ਪਿਆਰਾ ਭਗਤ ਮਾਣ ਰੂਪੀ ਰੁਕਾਵਟ ਦਾ ਸ਼ਿਕਾਰ ਹੋ ਜਾਵੇ ਅਤੇ ਪ੍ਰੇਮਾ-ਭਗਤੀ ਦੀ ਮੰਜ਼ਲ ਤੋਂ ਡਿੱਗ ਪਏ। ਸੋ, ਪ੍ਰਭੂ-ਕ੍ਰਿਪਾ ਨਾਲ ਭਗਤ ਜੀ ਅਜੇ ਜੰਗਲ ਵਿਚੋਂ ਨਿਕਲ

ਕੇ ਇਕ ਨਗਰ ਵਿਚ ਪੁੱਜੇ ਹੀ ਸਨ ਕਿ ਉਹਨਾਂ ਇਕ ਖੂਹ ਡਿੱਠਾ, ਜਿਸ ਵਿਚੋਂ ਇਕ ਮੁਟਿਆਰ ਪਾਣੀ ਦਾ ਡੋਲ ਭਰ ਭਰ ਕੱਢਦੀ ਸੀ ਅਤੇ ਧਰਤੀ 'ਤੇ ਡੋਲ੍ਹੀ ਜਾਂਦੀ ਸੀ।

ਭਗਤ ਜੀ ਨੂੰ ਪਿਆਸ ਲੱਗੀ ਹੋਈ ਸੀ। ਖੂਹ ਪਾਸ ਪੁੱਜ ਕੇ ਉਸ ਮੁਟਿਆਰ ਨੂੰ ਆਖਿਆ, "ਬੀਬਾ! ਮੈਨੂੰ ਪਾਣੀ ਪਿਲਾ ਦੇ, ਮੈਂ ਅੱਗੇ ਜਾਣਾ ਹੈ।" ਉਸ ਨਵ-ਵਿਆਹੁਤਾ ਪਤੀਬ੍ਰਤਾ ਮੁਟਿਆਰ ਨੇ ਆਖਿਆ, "ਬਾਬਾ! ਠਹਿਰ ਜਾ! ਮੈਂ ਜ਼ਰੂਰੀ ਕੰਮ ਕਰ ਰਹੀ ਹਾਂ, ਇਕ ਘਰ ਨੂੰ ਲੱਗੀ ਅੱਗ ਬੁਝਾ ਰਹੀ ਹਾਂ।" ਫ਼ਰੀਦ ਜੀ ਨੇ ਦੁਬਾਰਾ ਬੇਨਤੀ ਕੀਤੀ, "ਮੈਨੂੰ ਪਾਣੀ ਕਿਉਂ ਨਹੀਂ ਪਿਲਾਉਂਦੀ, ਧਰਤੀ 'ਤੇ ਐਵੇਂ ਡੋਲ੍ਹਣ ਦਾ ਕੀ ਫ਼ਾਇਦਾ ਹੈ।" ਮੁਟਿਆਰ ਨੇ ਉੱਤਰ ਵਿਚ ਆਖਿਆ, "ਬਾਬਾ ! ਸਬਰ ਕਰ। ਇਹ ਕੋਈ ਜੰਗਲ ਦੀਆਂ ਚਿੜੀਆਂ ਨਹੀਂ ਜਿਨ੍ਹਾਂ ਨੂੰ 'ਮਰ ਜਾਓ' ਅਤੇ 'ਜੀ ਪਓ' ਆਖ ਕੇ ਤਪ ਦਾ ਬਲ ਪ੍ਰਗਟ ਕਰੇਂਗਾ।"

ਉਸ ਮੁਟਿਆਰ ਦੀ ਅੰਤਰਜਾਮਤਾ ਵਾਲੀ ਗੱਲ ਸੁਣ ਕੇ ਫ਼ਰੀਦ ਜੀ ਅਸਚਰਜ ਰਹਿ ਗਏ। ਉਹ ਵਿਚਾਰਨ ਲੱਗੇ ਕਿ ਮੈਨੂੰ ਕਈ ਵਰ੍ਹੇ ਤਪ ਕਰ ਕੇ ਕੁੱਝ ਕੁ ਤਾਕਤ ਪ੍ਰਾਪਤ ਹੋਈ ਸੀ, ਪਰ ਇਸਨੇ ਇਹ ਤਾਕਤ ਕਿਵੇਂ ਪ੍ਰਾਪਤ ਕਰ ਲਈ। ਫ਼ਰੀਦ ਜੀ ਉਤਾਵਲੇ ਸਨ ਕਿ ਕਦੋਂ ਮੁਟਿਆਰ ਪਾਣੀ ਧਰਤੀ 'ਤੇ ਡੋਲ੍ਹਣੋਂ ਹਟੇ ਅਤੇ ਉਹ ਇਸ ਤਾਕਤ ਨੂੰ ਪ੍ਰਾਪਤ ਕਰਨ ਦਾ ਸਾਧਨ ਪੁੱਛਣ। ਉਹ ਚੁੱਪ-ਚਾਪ ਖੜ੍ਹੇ ਰਹੇ। ਜਦੋਂ ਮੁਟਿਆਰ ਨੇ ਪਾਣੀ ਧਰਤੀ 'ਤੇ ਡੋਲ੍ਹਣਾ ਬੰਦ ਕੀਤਾ ਤਦ ਭਗਤ ਜੀ ਨੂੰ ਆਖਿਆ, "ਆਓ ਬਾਬਾ ਜੀ। ਜਲ ਛਕੋ।" ਬਾਬਾ ਜੀ ਨੇ ਜਲ ਛਕਿਆ ਅਤੇ ਨਿਮਰਤਾ ਪੂਰਬਕ ਬੇਨਤੀ ਕਰੀ, "ਬੀਬਾ ਜੀ! ਆਪ ਨੇ ਇਹ ਤਾਕਤ ਕਿੱਥੋਂ ਪ੍ਰਾਪਤ ਕੀਤੀ ?" ਤਾਂ ਬੀਬੀ ਨੇ ਇਸ ਤਰ੍ਹਾਂ ਉੱਤਰ ਦਿੱਤਾ, "ਬਾਬਾ ਜੀ। ਮੇਰੇ ਪਤੀ ਜੀ ਪ੍ਰਭੂ-ਭਗਤ ਹਨ, ਮੈਨੂੰ ਇਹ ਤਾਕਤ ਪਤੀਬ੍ਰਤਾ ਧਰਮ ਵਿਚੋਂ ਹੀ ਪ੍ਰਾਪਤ ਹੋ ਗਈ। ਮੈਂ ਆਪਣੇ ਪਤੀ ਦੀ ਵਫ਼ਾਦਾਰ ਰਹਿ ਕੇ ਸੇਵਾ ਕੀਤੀ, ਜਿਸ ਕਾਰਨ ਉਹ ਤ੍ਰੁਠ ਗਏ ਅਤੇ ਮੈਨੂੰ ਪ੍ਰਭੂ-ਕ੍ਰਿਪਾ ਨਾਲ ਅੰਤਰਜਾਮਤਾ ਦੀ ਦਾਤ ਮਿਲ ਗਈ, ਮੈਂ ਕੋਈ ਤਪ ਨਹੀਂ ਸਾਧੇ।" ਤੁਹਾਨੂੰ ਇਸ ਵਾਸਤੇ ਬੇਨਤੀ ਕੀਤੀ ਹੈ ਕਿ ਮਾਮੂਲੀ ਗੱਲ 'ਤੇ ਕਰਾਮਾਤ ਨਹੀਂ ਵਿਖਾਉਣੀ, ਰੱਬੀ-ਤਾਕਤ ਗ਼ਰੀਬਾਂ ਅਤੇ ਆਜਜ਼ਾਂ ਨੂੰ ਦੁਖ ਦੇਣ ਲਈ ਨਹੀਂ ਸਗੋਂ ਸੰਭਲ ਕੇ ਸ਼ੁਭ ਕੰਮ ਲਈ ਵਰਤਣੀ ਚਾਹੀਦੀ ਹੈ। ਰੱਬੀ-ਰਜ਼ਾ ਵਿਚ ਰਾਜ਼ੀ ਰਹਿਣਾ ਚਾਹੀਦਾ ਹੈ।

ਫ਼ਰੀਦ ਜੀ ਦੇ ਅੰਦਰੋਂ ਮਾਣ-ਰੂਪੀ ਮੈਲ ਬਿਲਕੁਲ ਉਤਰ ਗਈ, ਮਨ ਸ਼ੁਧ ਹੋ ਗਿਆ। ਆਪ ਮੁੜ ਪ੍ਰਭੂ ਪ੍ਰੀਤ ਦੇ ਰੰਗ ਵਿਚ ਮਸਤ ਹੋ ਗਏ ਅਤੇ ਖ਼ਵਾਜਾ ਕੁਤਬਦੀਨ ਬਖ਼ਤਿਆਰ ਕਾਕੀ ਨੂੰ ਆਪਣਾ ਮੁਰਸ਼ਦ (ਗੁਰੂ) ਧਾਰਨ ਕਰ ਲਿਆ। ਗੁਰੂ-ਦੀਖਿਆ ਪ੍ਰਾਪਤ ਕਰਨ ਉਪਰੰਤ ਬਹੁਤ ਪ੍ਰੇਮ ਨਾਲ ਆਪਣੇ ਗੁਰੂ ਦੀ ਸੇਵਾ ਕੀਤੀ। ਆਪ ਆਪਣੇ ਮੁਰਸ਼ਦ ਨੂੰ ਅੰਮ੍ਰਿਤ ਵੇਲੇ ਗਰਮ ਪਾਣੀ ਨਾਲ ਇਸ਼ਨਾਨ ਕਰਵਾਇਆ ਕਰਦੇ ਸਨ। ਇਕ ਦਿਨ ਡੇਰੇ ਵਿਚੋਂ ਅੱਗ ਬਿਲਕੁਲ ਬੁੱਝ ਗਈ ਸੀ। ਆਲੇ-ਦੁਆਲੇ ਦੂਰ ਤਕ ਨਜ਼ਰ ਮਾਰੀ ਤਾਂ ਇਕ ਦੀਵੇ ਦੀ ਲੋਅ ਵਿਖਾਈ ਦਿੱਤੀ। ਮੁਰਸ਼ਦ ਦੀ ਸੇਵਾ ਵਿਚ ਵਿਘਨ ਪੈਣਾ ਫ਼ਰੀਦ ਜੀ ਲਈ ਇਕ ਅਸਹਿ ਸਦਮੇ ਨਾਲੋਂ ਜ਼ਿਆਦਾ ਦੁਖਦਾਇਕ ਸੀ।

ਸੋ, ਵਰਖਾ ਵੀ ਮੂਹਲੇਧਾਰ ਹੋ ਰਹੀ ਸੀ, ਜਿਸ ਘਰ ਲੋਅ ਬਲਦੀ ਸੀ ਉਹ ਵੀ ਦੂਰ ਸੀ। ਮਨ ਅੰਦਰ ਵਾਪਰੀ ਦਸ਼ਾ ਨੂੰ ਫ਼ਰੀਦ ਜੀ ਇਉਂ ਵਰਣਨ ਕਰਦੇ ਹਨ:

> ਫਰੀਦਾ ਗਲੀਏ ਚਿਕੜੁ ਦੂਰਿ ਘਰੁ ਨਾਲਿ ਪਿਆਰੇ ਨੇਹੁ ॥
> ਚਲਾ ਤ ਭਿਜੈ ਕੰਬਲੀ ਰਹਾਂ ਤ ਤੁਟੈ ਨੇਹੁ ॥੨੪॥
> ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥
> ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥੨੫॥ *(ਪੰਨਾ ੧੩੭੯)*

ਮਨ ਨੂੰ ਗੁਰੂ-ਪਿਆਰ ਵਿਚ ਦ੍ਰਿੜ੍ਹ ਕਰ ਕੇ ਦੀਵੇ ਦੀ ਲੋਅ ਵੱਲ ਟੁਰ ਪਿਆ। ਜਦੋਂ ਉਸ ਘਰ ਮੂਹਰੇ

ਪੁੱਜਾ ਤਾਂ ਇਕ ਵੇਸਵਾ ਦਾ ਘਰ ਦਿਸਿਆ। ਫ਼ਰੀਦ ਜੀ ਨੇ ਉਸ ਪਾਸੋਂ ਅੱਗ ਮੰਗੀ ਤਾਂ ਵੇਸਵਾ ਨੇ ਆਖਿਆ, "ਅੱਗ ਦਾ ਮੁੱਲ ਇਕ ਆਨਾ (ਡੇਲਾ) ਹੈ।" ਮੁਰਸ਼ਦ ਦੇ ਪਿਆਰ ਖ਼ਾਤਰ ਫ਼ਰੀਦ ਜੀ ਨੇ ਡੇਲਾ ਕੱਢ ਕੇ ਵੇਸਵਾ ਨੂੰ ਸੌਂਪ ਦਿੱਤਾ ਅਤੇ ਅੱਖ ਉਪਰ ਪੱਟੀ ਬੰਨ੍ਹ ਲਈ। ਹਰ ਰੋਜ਼ ਵਾਂਗ ਡੇਰੇ ਪੁੱਜ ਕੇ ਪਾਣੀ ਗਰਮ ਕੀਤਾ। ਮੁਰਸ਼ਦ ਦਾ ਇਸ਼ਨਾਨ ਕਰਾਇਆ। ਜਦੋਂ ਗੁਰੂ ਨੇ ਪੁੱਛਿਆ ਕਿ ਫ਼ਰੀਦ! ਅੱਖ ਕਿਉਂ ਬੰਨ੍ਹੀ ਹੈ। ਤਾਂ ਫ਼ਰੀਦ ਜੀ ਨੇ ਆਖਿਆ, "ਸਤਿਕਾਰਯੋਗ ਮੁਰਸ਼ਦ ਜੀ! ਅੱਖ ਆਈ ਹੋਈ ਹੈ।" ਤਦ ਕਾਮਲ ਮੁਰਸ਼ਦ ਜੀ ਨੇ ਆਖਿਆ, "ਹਾਂ, ਠੀਕ ਹੈ! ਅੱਖ ਆਈ ਹੈ ਪਰ ਖ਼ੁਦਾ ਦੀ ਬਰਾਬਰੀ ਦੀ ਨਹੀਂ, ਕੁੱਝ ਛੋਟੀ ਹੋਵੇਗੀ।" ਜਦੋਂ ਪੱਟੀ ਖੋਲ੍ਹ ਕੇ ਵੇਖੀ ਗਈ ਤਾਂ ਅੱਖ ਦਾ ਡੇਲਾ ਕੁੱਝ ਛੋਟਾ ਸੀ ਪਰ ਅੱਖ ਬਿਲਕੁਲ ਠੀਕ ਵੇਖੀ। ਫ਼ਰੀਦ ਜੀ ਦੀ ਘਾਲ ਪੂਰੀ ਹੋਈ। ਹੋਰ ਸੂਫ਼ੀ ਮਹਾਤਮਾ—ਸ਼ੇਖ ਸ਼ਹਾਬਦੀਨ, ਬਹਾਵਦੀਨ—ਜ਼ਕਰੀਆ ਮੁਲਤਾਨੀ, ਮੁਹੰਮਦ ਦੇਸਾ ਪੁਰੀ ਆਦਿ ਦੀ ਸੰਗਤ ਵੀ ਕੀਤੀ। ਇਸ ਪਿੱਛੋਂ ਆਪਣੇ ਮੁਰਸ਼ਦ ਤੋਂ ਆਗਿਆ ਲੈ ਕੇ ਭਾਰਤ ਦੇ ਹੋਰ ਭਗਤੀ-ਭਾਵ ਵਾਲੇ ਠਿਕਾਣਿਆਂ ਦੀ ਯਾਤਰਾ ਕੀਤੀ। ਦਿੱਲੀ, ਹਾਂਸੀ, ਰਾਜਪੂਤਾਨੇ ਅਤੇ ਮੁਲਤਾਨ ਆਦਿ ਅਸਥਾਨਾਂ 'ਤੇ ਬਹੁਤ ਜੁਹਦ (ਭਗਤੀ) ਕੀਤੀ।

ਫਿਰ ਆਪਣੀ ਮਾਤਾ ਨੂੰ ਮਿਲਣ ਦੀ ਲਾਲਸਾ ਪੈਦਾ ਹੋਈ, ਜਿਸ ਸਤਿਕਾਰਯੋਗ ਮਾਤਾ ਜੀ ਦੀ ਪ੍ਰੇਰਨਾ ਅਤੇ ਅਸੀਸਾਂ ਦੇ ਸਦਕੇ ਫ਼ਰੀਦ ਰੱਬੀ-ਪ੍ਰੀਤ ਵਿਚ ਰੰਗਿਆ ਜਾ ਚੁੱਕਾ ਸੀ। ਸਤਿਕਾਰਯੋਗ ਮਾਤਾ ਜੀ ਦੇ ਦਰਸ਼ਨਾਂ ਖ਼ਾਤਰ ਉਹ ਆਪਣੇ ਨਗਰ ਵੱਲ ਟੁਰ ਪਏ। ਜਦੋਂ ਘਰ ਪੁੱਜੇ ਤਾਂ ਉਨ੍ਹਾਂ ਦਾ ਮਨ ਇਹ ਖ਼ਬਰ ਸੁਣ ਕੇ ਦੁਖੀ ਹੋਇਆ ਕਿ ਉਨ੍ਹਾਂ ਦੀ ਸਤਿਕਾਰਯੋਗ ਮਾਤਾ ਜੀ ਸਵਰਗਵਾਸ ਹੋ ਗਏ ਹਨ। ਘਰ ਵਿਚ ਮਨ ਨਾ ਲੱਗਾ। ਮੁੜ ਘਰ ਛੱਡ ਤੁਰੇ, ਆਪਣੇ ਪ੍ਰੀਤਮ (ਅੱਲ੍ਹਾ) ਨੂੰ ਮਿਲਣ ਦੀ ਤੜਪ ਬਹੁਤ ਤੀਬਰ ਹੋ ਗਈ। ਦੂਰ ਜੰਗਲ ਵਿਚ ਇਕ ਸੁੱਕਾ ਖੂਹ ਵੇਖਿਆ।

ਮਨ ਵਿਚ ਵੈਰਾਗ ਨੇ ਠਾਠਾਂ ਮਾਰੀਆਂ, ਦਿਲ ਕਾਹਲਾ ਪਵੇ ਕਿ ਉਹ ਸੁਲੱਖਣੀ ਘੜੀ ਕਦੋਂ ਆਵੇ ਕਿ ਅੱਲ੍ਹਾ ਜੀ ਦੇ ਦਰਸ਼ਨਾਂ ਦੀ ਪ੍ਰਤੱਖ ਦਾਤ ਪ੍ਰਾਪਤ ਹੋ ਜਾਵੇ। ਮਨ ਵਿਚ ਸੰਕਲਪ ਫੁਰਿਆ ਕਿ ਲੱਤਾਂ ਨੂੰ ਬੰਨ੍ਹ ਲਵਾਂ ਤੇ ਖੂਹ ਵਿਚ ਪੁੱਠਾ ਲਟਕ ਕੇ ਤਪ ਕਰਾਂ। ਸ਼ਾਇਦ ਰੱਬ ਇਵੇਂ ਹੀ ਤਰਸ ਖਾ ਕੇ ਮਿਲ ਪਵੇ। ਸੋ, ਪੈਰਾਂ ਨੂੰ ਸੰਗਲ ਬੰਨ੍ਹ ਕੇ ਕਿਸੇ ਦਰੱਖ਼ਤ ਨਾਲ ਬੰਨ੍ਹ ਲਿਆ ਅਤੇ ਆਪ ਖੂਹ ਵਿਚ ਪੁੱਠਾ ਲਟਕ ਕੇ ਇਬਾਦਤ ਕਰਨ ਲੱਗੇ। ਮਨ ਅੰਦਰ ਪਿਆਰ ਦੇ ਵਲਵਲੇ ਉੱਠਦੇ। ਬਾਬਾ ਫ਼ਰੀਦ ਜੀ ਅੱਲ੍ਹਾ ਦੇ ਪਿਆਰ ਵਿਚ ਅਤਿ ਵਿਆਕੁਲ ਅਵਸਥਾ ਵਿਚ ਸਮਾਂ ਲੰਘਾਉਣ ਲੱਗੇ। ਫ਼ਰੀਦ ਜੀ ਦੇ ਹਿਰਦੇ ਅੰਦਰ ਉਪਜੀ ਪ੍ਰਭੂ-ਪ੍ਰੀਤ ਦੀ ਤੜਪ ਉਨ੍ਹਾਂ ਦੇ ਸਲੋਕਾਂ ਤੋਂ ਸਪੱਸ਼ਟ ਰੂਪ ਵਿਚ ਪ੍ਰਗਟ ਹੁੰਦੀ ਹੈ:

> ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ ॥
> ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ ॥੩੫॥ (ਪੰਨਾ ੧੩੭੯)

ਕਹਿੰਦੇ ਹਨ, ਫ਼ਰੀਦ ਜੀ ਦੇ ਸਰੀਰ ਨੂੰ ਕਾਂਵਾਂ ਨੇ ਚਰੂੰਢਨਾ ਆਰੰਭ ਕਰ ਦਿੱਤਾ। ਫ਼ਰੀਦ ਜੀ ਨੇ ਕਾਂ ਨੂੰ ਸੰਬੋਧਨ ਕਰਕੇ ਫਿਰ ਆਪਣੇ ਪਿਆਰੇ ਅੱਲ੍ਹਾ ਨੂੰ ਮਿਲਣ ਦੀ ਸੱਧਰ ਪ੍ਰਗਟ ਕੀਤੀ:

> ਫਰੀਦਾ ਤਨੁ ਸੁਕਾ ਪਿੰਜਰੁ ਥੀਆ ਤਲੀਆਂ ਖੂੰਡਹਿ ਕਾਗ ॥
> ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥੯੦॥
> ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥
> ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ ॥੯੧॥
> ਕਾਗਾ ਚੂੰਡਿ ਨ ਪਿੰਜਰਾ ਬਸੈ ਤ ਉਡਰਿ ਜਾਹਿ ॥
> ਜਿਤੁ ਪਿੰਜਰੈ ਮੇਰਾ ਸਹੁ ਵਸੈ ਮਾਸੁ ਨ ਤਿਦੂ ਖਾਹਿ ॥੯੨॥ (ਪੰਨਾ ੧੩੮੨)

ਰੱਬੀ ਵਿਛੋੜੇ ਵਿਚ ਫ਼ਰੀਦ ਜੀ ਦੀ ਵੇਦਨਾ ਤਿੱਖੀ ਹੁੰਦੀ ਗਈ। ਇਨ੍ਹਾਂ ਸਲੋਕਾਂ ਦੀ ਆਵਾਜ਼ ਨੂੰ ਇਕ ਭੋਲੇ ਆਜੜੀ ਨੇ ਸੁਣਿਆ। ਉਹ ਖੂਹ 'ਤੇ ਪੁੱਜਾ। ਜਦੋਂ ਵੇਖਿਆ ਤਾਂ ਇਕ ਫ਼ਕੀਰ ਪੁੱਠਾ ਲਟਕ ਰਿਹਾ ਨਜ਼ਰੀਂ ਆਇਆ। ਪੁੱਛਣ ਲੱਗਾ, "ਐ ਦਰਵੇਸ਼ ਜੀ! ਆਪ ਜੀ ਖੂਹ ਵਿਚ ਪੁੱਠੇ ਕਿਉਂ ਲਮਕ ਰਹੇ ਹੋ।" ਬਾਬਾ ਫ਼ਰੀਦ ਜੀ ਨੇ ਉੱਤਰ ਦਿੱਤਾ, "ਅਸੀਂ ਬੰਦਗੀ ਕਰ ਰਹੇ ਹਾਂ, ਖ਼ੁਦਾ ਨੂੰ ਯਾਦ ਕਰ ਰਹੇ ਹਾਂ, ਜਦੋਂ ਉਹ ਮੇਹਰਬਾਨ ਹੋ ਗਏ ਤਾਂ ਜ਼ਰੂਰ ਦਰਸ਼ਨ ਬਖਸ਼ਣਗੇ।" ਆਜੜੀ ਪਹਿਲਾਂ ਵੀ ਫ਼ਕੀਰਾਂ ਦੀ ਸੰਗਤ ਕਰ ਚੁੱਕਿਆ ਸੀ, ਉਸਨੇ ਝੱਟ ਪੱਟ ਇਕ ਰੱਸਾ ਵੱਟਿਆ ਅਤੇ ਰੱਬ ਦੇ ਭਰੋਸੇ 'ਤੇ ਫ਼ਰੀਦ ਜੀ ਵਾਂਗੂੰ ਆਪਣੇ ਪੈਰ ਬੰਨ੍ਹ ਕੇ ਖੂਹ ਵਿਚ ਲਟਕ ਗਿਆ। ਪ੍ਰਭੂ ਭਗਤ ਵਛਲ ਹਨ, ਭੋਲੇ ਆਜੜੀ ਨੂੰ ਪਹਿਲਾਂ ਦਰਸ਼ਨ ਦਿੱਤੇ ਪਿੱਛੋਂ ਬਾਬਾ ਫ਼ਰੀਦ ਜੀ ਨੂੰ ਪ੍ਰਤੱਖ ਦਰਸ਼ਨ ਬਖ਼ਸ਼ੇ। ਦੋਨਾਂ ਦੇ ਹਿਰਦੇ ਠੰਡੇ ਹੋ ਗਏ। ਚਿਰੀ-ਵਿਛੁੰਨਾ ਪ੍ਰੀਤਮ ਮੇਹਰ ਦੇ ਘਰ ਆ ਗਿਆ। ਨੈਣਾਂ ਨਾਲ ਪਿਆਰੇ ਅੱਲ੍ਹਾ ਜੀ ਦੇ ਦਰਸ਼ਨ ਕਰ ਕੇ ਨਿਹਾਲ ਹੋ ਗਏ। ਪ੍ਰਭੂ ਜੀ ਦੇ ਦਰਸ਼ਨਾਂ ਪਿੱਛੋਂ ਫ਼ਰੀਦ ਜੀ ਅੰਦਰ ਭਗਤੀ ਦਾ ਰੰਗ ਵਧਦਾ ਗਿਆ। ਅੱਠੇ ਪਹਿਰ ਸੁਰਤ ਜੁੜੀ ਰਹਿਣ ਲੱਗੀ। ਖੂਹ ਵਿਚੋਂ ਨਿਕਲ ਆਏ। ਇਹ ਖੂਹ ਪਾਕਪਟਨ ਦੇ ਕੋਲ ਜ਼ਿਲ੍ਹਾ ਮਿੰਟਗੁਮਰੀ ਵਿਚ ਹੈ।

ਅਨੰਦ-ਮਗਨ ਹੋਏ ਆਪਣੇ ਅੱਲ੍ਹਾ ਦੇ ਵਸਾਲ ਨਾਲ ਪ੍ਰਾਪਤ ਹੋਈ ਆਤਮ ਖ਼ੁਸ਼ੀ, ਖੇੜਾ ਅਤੇ "ਮਿਠ ਬੋਲੜਾ ਜੀ ਹਰਿ ਸਜਣ ਸੁਆਮੀ ਮੋਰਾ" ਅਨੁਸਾਰ ਪ੍ਰਭੂ ਜੀ ਦੇ ਮਿਲਾਪ ਦੇ ਮਾਣੇ ਰਸ ਨੂੰ ਬਿਆਨ ਕਰਨੋਂ ਰਹਿ ਨਾ ਸਕੇ :

> ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਓੁ ਮਾਂਝਾ ਦੁਧੁ ॥
> ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ ॥੨੭॥ (ਪੰਨਾ ੧੩੭੯)

ਰੱਬੀ ਪ੍ਰੀਤ ਦੇ ਵਿਪਾਰੀ ਫ਼ਰੀਦ ਜੀ ਰੱਬੀ ਪ੍ਰੇਮ ਰੂਪੀ ਕਸਤੂਰੀ ਦੀ ਸੁਗੰਧੀ ਨਾਲ ਨਸ਼ਿਆ ਗਏ। ਫ਼ਰੀਦ ਜੀ ਦੇ ਜ਼ੁਹਦ, ਸੂਫ਼ੀ ਰੰਗਣ ਅਤੇ ਵਡਿਆਈ ਨੂੰ ਵੇਖ ਕੇ ਇਕ ਮੁਤੱਸਬੀ ਕਾਜ਼ੀ 'ਸਾਹਿਬਦੀਨ' ਈਰਖਾ ਕਰ ਕੇ ਲੋਕਾਂ ਅਤੇ ਇਲਾਕੇ ਦੇ ਜਗੀਰਦਾਰਾਂ ਨੂੰ ਆਖਣ ਲੱਗਾ, "ਫ਼ਰੀਦ ਸ਼ਰ੍ਹਾ ਦੇ ਵਿਰੁੱਧ ਹੈ, ਇਸਨੂੰ ਇਥੋਂ ਕੱਢ ਦੇਣਾ ਚਾਹੀਦਾ ਹੈ।" ਇਸ ਗੱਲ ਦਾ ਪਤਾ ਜਦੋਂ ਮੁਲਤਾਨ ਦੇ ਹਾਕਮ ਨੂੰ ਲੱਗਾ ਤਾਂ ਕਾਜ਼ੀ ਸਾਹਿਬਦੀਨ ਨੂੰ ਸੱਦ ਕੇ ਚੰਗੀ ਝਾੜ ਪਾਈ ਪਰ ਕਾਜ਼ੀ ਅੰਦਰ ਲੱਗੀ ਈਰਖਾ ਦੀ ਅੱਗ ਮੱਠੀ ਨਾ ਹੋਈ। ਉਸਨੇ ਬਦਮਾਸ਼ ਪਾਸੋਂ ਫ਼ਰੀਦ ਜੀ ਨੂੰ ਮਰਵਾਉਣਾ ਚਾਹਿਆ, ਪਰ ਉਸਦਾ ਇਹ ਭੈੜਾ ਮਨਸੂਬਾ ਕਾਮਯਾਬ ਨਾ ਹੋ ਸਕਿਆ।

'ਖ਼ਜ਼ੀਨਾ ਰੂਹਾਨੀਅਤ' ਵਿਚ ਲਿਖਿਆ ਹੈ ਕਿ ਇਕ ਵਾਰ ਚੋਰ ਫ਼ਰੀਦ ਜੀ ਦੇ ਡੇਰੇ ਆ ਵੜਿਆ। ਦੇਵਨੇਤ ਨਾਲ ਉਸਦੀ ਨਜ਼ਰ ਜਾਂਦੀ ਰਹੀ। ਅੰਨ੍ਹਿਆਂ ਵਾਂਙੂੰ ਚਾਰ ਚੁਫੇਰੇ ਟਟੋਲਣ ਲੱਗਾ। ਤੜਕਸਾਰ ਫ਼ਰੀਦ ਜੀ ਦਾ ਇਕ ਮੁਰੀਦ ਉਠਿਆ। ਜਦੋਂ ਮੁਰੀਦ ਨੇ ਉਸ ਅੰਨ੍ਹੇ ਬੰਦੇ ਨੂੰ ਵੇਖਿਆ ਤਦ ਪੁੱਛ ਗਿੱਛ ਕੀਤੀ ਕਿ ਤੂੰ ਏਥੇ ਕੀ ਕਰਦਾ ਹੈਂ। ਚੋਰ ਨੇ ਆਖਿਆ, "ਮੈਂ ਚੋਰ ਹਾਂ! ਮੈਂ ਚੋਰੀ ਕਰਨ ਆਇਆ ਸਾਂ ਪਰ ਜਦੋਂ ਮੈਂ ਡੇਰੇ ਵੜਿਆ ਤਾਂ ਮੇਰੀਆਂ ਅੱਖਾਂ ਦੀ ਲੋਅ ਜਾਂਦੀ ਰਹੀ।" ਮੁਰੀਦ ਚੋਰ ਨੂੰ ਫੜ ਕੇ ਫ਼ਰੀਦ ਜੀ ਪਾਸ ਲੈ ਗਿਆ। ਬਾਬਾ ਫ਼ਰੀਦ ਜੀ ਨੇ ਚੋਰ ਦੀ ਨਿਗਾਹ ਠੀਕ ਹੋ ਜਾਣ ਵਾਸਤੇ ਅੱਲ੍ਹਾ ਪਾਸ ਪ੍ਰਾਰਥਨਾ ਕੀਤੀ। ਚੋਰ ਦੀ ਨਿਗਾਹ ਠੀਕ ਹੋ ਗਈ। ਉਹ ਚੋਰ ਵੀ ਫ਼ਰੀਦ ਜੀ ਦਾ ਮੁਰੀਦ ਬਣ ਗਿਆ।

ਅੰਤ ਪਾਕਪਟਨ ਵਿਚ ਹੀ ੯੩ ਵਰ੍ਹਿਆਂ ਦੀ ਉਮਰ ਵਿਚ ੧੨੬੬ ਈਸਵੀ ਨੂੰ ਸਰੀਰ ਤਿਆਗ ਕੇ ਫ਼ਰੀਦ ਜੀ ਅੱਲ੍ਹਾ-ਤਾਲਾ ਦੀ ਦਰਗਾਹ ਵਿਚ ਪੁੱਜ ਗਏ। ਗੁਰੂ ਅਰਜਨ ਦੇਵ ਜੀ ਨੇ ਬਾਬਾ ਫ਼ਰੀਦ ਜੀ ਦੀ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਕੀਤੀ ਅਤੇ ਕੁੱਝ ਸਲੋਕਾਂ ਵਿਚਲੀਆਂ ਪੰਗਤੀਆਂ ਦੀ ਟਿੱਪਣੀ ਕਰ ਕੇ ਉਨ੍ਹਾਂ ਨੂੰ ਸਪੱਸ਼ਟ ਕਰਨ ਦੀ ਮੇਹਰ ਵੀ ਕੀਤੀ ਤਾਂ ਜੋ ਪ੍ਰੇਮੀ ਪੁਰਖ ਸਲੋਕਾਂ ਦੇ ਸਹੀ ਅਰਥਾਂ ਨੂੰ ਸਮਝ ਕੇ ਸਹੀ ਮਾਰਗ 'ਤੇ ਟੁਰ ਸਕਣ।

# (੧੫) ਭਗਤ ਭੀਖਨ ਜੀ

ਜਨਮ : ਆਪ ਜੀ ਦਾ ਜਨਮ ਪੰਦਰਵੀਂ ਸਦੀ ਵਿਚ ਹੋਇਆ ਮੰਨਿਆ ਜਾਂਦਾ ਹੈ। ਆਪ ਕੋਕਰੀ-ਪਰਗਨਾ ਜ਼ਿਲ੍ਹਾ ਲਖਨਊ ਦੇ ਵਸਨੀਕ ਸਨ।

ਗੁਰੂ-ਦੀਖਿਆ : ਆਪ ਨੇ ਸੱਯਦ ਪੀਰ ਇਬਰਾਹੀਮ ਨੂੰ ਮੁਰਸ਼ਦ ਧਾਰਨ ਕਰ ਕੇ ਗੁਰੂ-ਦੀਖਿਆ ਪ੍ਰਾਪਤ ਕੀਤੀ। ਆਪ ਕੁਰਾਨ ਸ਼ਰੀਫ਼ ਦੇ ਹਾਫ਼ਿਜ਼, ਅਰਬੀ, ਫ਼ਾਰਸੀ ਦੇ ਉੱਚ ਕੋਟੀ ਦੇ ਵਿਦਵਾਨ ਸਨ। ਮੁਸਲਮਾਨੀ ਘਰਾਣੇ ਵਿਚ ਜਨਮ ਹੋਇਆ ਅਤੇ ਸੂਫ਼ੀ-ਮਤ ਧਾਰਨ ਕੀਤਾ।

ਜੋਤੀ-ਜੋਤ ਸਮਾਉਣਾ : ੧੬੩੧ ਬਿਕ੍ਰਮੀ ਨੂੰ ਆਪ ਜੀ ਅੱਲ੍ਹਾ ਦੀ ਦਰਗਾਹ ਵਿਚ ਜਾ ਬਿਰਾਜੇ।

ਆਪ ਜੀ ਸ਼ਰੀਅਤ, ਤਰੀਕਤ, ਹਕੀਕਤ ਅਤੇ ਮਾਰਫ਼ਤ ਸੂਫ਼ੀਆਂ ਦੀਆਂ ਚੌਹਾਂ ਮੰਜ਼ਲਾਂ ਦੇ ਪੂਰੇ ਜਾਣੂ ਸਨ।

## ਭਗਤ ਭੀਖਨ ਜੀ ਦਾ ਸੰਖੇਪ ਜੀਵਨ

ਭਗਤ ਭੀਖਨ ਜੀ ਦੇ ਜੀਵਨ ਦੀਆਂ ਵਧੇਰੇ ਸਾਖੀਆਂ ਨਹੀਂ ਮਿਲਦੀਆਂ। ਕੇਵਲ ਗੁਰੂ ਗ੍ਰੰਥ ਸਾਹਿਬ ਵਿਚ ਸੋਰਠਿ ਰਾਗ ਵਿਚ ਦੋ ਸ਼ਬਦ ਮਿਲਦੇ ਹਨ, ਜਿਨ੍ਹਾਂ ਤੋਂ ਪਤਾ ਲੱਗਦਾ ਹੈ ਕਿ ਆਪ ਅੰਤਰ-ਮੁਖ ਬਿਰਤੀ ਵਾਲੇ ਵੈਰਾਗਵਾਨ ਫ਼ਕੀਰ ਸਨ। ਆਪ ਜੀ ਦੀ ਬਾਣੀ ਵਿਚੋਂ ਵੈਰਾਗ ਅਤੇ ਕਰਤਾਰੀ-ਭਾਵ ਡੁਲ੍ਹ-ਡੁਲ੍ਹ ਪੈਂਦੇ ਹਨ। ਇਕ ਸ਼ਬਦ ਵਿਚ ਬੁਢਾਪੇ ਦਾ ਬਹੁਤ ਸੁੰਦਰ ਜ਼ਿਕਰ ਕੀਤਾ ਹੈ। ਆਪ ਜੀ ਨੇ ਆਪਣੇ ਗੁਰੂ ਇਬਰਾਹੀਮ ਪਾਂ ਦੀ ਬਹੁਤ ਸੇਵਾ ਕੀਤੀ ਅਤੇ ਅੱਲ੍ਹਾ ਦੀ ਇਬਾਦਤ ਵੀ ਬਹੁਤ ਲਗਨ ਨਾਲ ਕਰਦੇ ਰਹੇ। ਗੁਰੂ ਦੀ ਕ੍ਰਿਪਾ ਦਾ ਸਦਕਾ ਆਪ ਜੀ ਨੂੰ ਮੋਖ-ਪਦਵੀ ਪ੍ਰਾਪਤ ਹੋਈ।

ਗੁਰੂ ਗ੍ਰੰਥ ਸਾਹਿਬ ਵਿਚ ਦਰਜ ਸ਼ਬਦਾਂ ਬਾਬਤ ਮੈਕਾਲਿਫ਼ ਨੇ 'ਸਿਖ ਰਿਲੀਜਨ' ਵਿਚ, ਪੰਨਾ ੪੧੫ 'ਤੇ ਲਿਖਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਜਿਸ ਭੀਖਨ ਦੀ ਬਾਣੀ ਦਰਜ ਹੈ, ਇਸਦੇ ਵਿਚਾਰ ਸ਼ੇਖ਼ ਫ਼ਰੀਦ ਦੂਸਰੇ ਨਾਲ ਮਿਲਦੇ ਹਨ।

ਉਸ ਸਮੇਂ ਭਾਰਤ ਵਿਚ ਸੁਧਾਰ ਲਹਿਰ ਚਲ ਰਹੀ ਸੀ, ਜਿਸਦਾ ਪ੍ਰਭਾਵ ਇਨ੍ਹਾਂ ਮਹਾਤਮਾ ਉਤੇ ਵੀ ਪਿਆ।

ਭਗਤ ਜੀ ਦੇ ਦੋਵੇਂ ਸ਼ਬਦ :

(੧) ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧ ਵਾਨੀ ॥
ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥੧॥
ਰਾਮ ਰਾਇ ਹੋਹਿ ਬੈਦ ਬਨਵਾਰੀ ॥ ਅਪਨੇ ਸੰਤਹ ਲੇਹੁ ਉਬਾਰੀ ॥੧॥ ਰਹਾਉ ॥...

(੨) ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥
ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥੧॥
ਹਰਿ ਗੁਨ ਕਹਤੇ ਕਹਨੁ ਨ ਜਾਈ ॥ ਜੈਸੇ ਗੂੰਗੇ ਕੀ ਮਿਠਿਆਈ ॥੧॥ ਰਹਾਉ ॥...

*(ਪੰਨਾ ੬੫੯)*

## (੧੬) ਗਨਿਕਾ ਵੇਸਵਾ ਤਰੀ

(੧) ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ ॥ *(ਪੰਨਾ ੧੦੦੮)*

(੨) ਜਿਹ ਸਿਮਰਤ ਗਨਕਾ ਸੀ ਉਧਰੀ ਤਾ ਕੋ ਜਸੁ ਉਰ ਧਾਰੋ ॥ *(ਪੰਨਾ ੬੩੨)*

(੩) ਸੂਆ ਪੜਾਵਤ ਗਨਿਕਾ ਤਰੀ ਸੋ ਹਰਿ ਨੈਨਹੁ ਕੀ ਪੁਤਰੀ ॥ *(ਪੰਨਾ ੮੭੪)*

ਗਨਿਕਾ ਦੋ ਹੋਈਆਂ ਹਨ। ਇਕ ਦਾ ਨਾਮ ਸਿਗਲਾ ਸੀ, ਜਿਹੜੀ ਰਾਜਾ ਜਨਕ ਦੀ ਪੁਰੀ ਵਿਚ ਵੱਸਦੀ ਸੀ। ਇਕ ਦਿਨ ਕੋਈ ਵੀ ਕਾਮੀ ਪੁਰਸ਼ ਇਸ ਵੇਸਵਾ ਦੇ ਧਾਮ ਨਾ ਆਇਆ। ਤਦ ਇਸਦੇ ਮਨ ਵਿਚ ਸੰਕਲਪ ਫੁਰਿਆ ਕਿ ਜਿਤਨਾ ਧਿਆਨ ਵਿਸ਼ੇ-ਵਿਕਾਰਾਂ ਵੱਲ ਹੈ, ਜੇਕਰ ਪਰਮੇਸ਼ਰ ਵੱਲ ਹੁੰਦਾ ਤਾਂ ਜਨਮ ਸਫਲ ਹੋ ਸਕਦਾ ਸੀ। ਇਸ ਵਿਚਾਰ ਨਾਲ ਉਹ ਵਿਭਚਾਰ ਤਿਆਗ ਕੇ ਕਰਤਾਰ ਪਰਾਇਣ ਹੋ ਗਈ। ਇਸਨੇ ਦੱਤਾ ਤਰੇਅ ਨੂੰ ਗੁਰੂ ਧਾਰਨ ਕਿੱਤਾ।

ਦੂਜੀ ਗਨਿਕਾ ਦਾ ਨਾਮ ਚੰਦ੍ਰਮਣੀ ਸੀ, ਇਸ ਵੇਸਵਾ ਨੂੰ ਕਿਸੇ ਮਹਾਤਮਾ ਨੇ ਤੋਤਾ ਦੇ ਕੇ ਉੱਧਾਰ ਕੀਤਾ ਸੀ।

ਨਾਮਦੇਵ ਜੀ ਫੁਰਮਾਉਂਦੇ ਹਨ:

ਸੂਆ ਪੜਾਵਤ ਗਨਿਕਾ ਤਰੀ ॥ ਸੋ ਹਰਿ ਨੈਨਹੁ ਕੀ ਪੁਤਰੀ ॥ *(ਪੰਨਾ ੮੭੪)*

ਇਸੇ ਗਨਿਕਾ ਦੇ ਸਬੰਧ ਵਿਚ ਭਾਈ ਗੁਰਦਾਸ ਜੀ ਜਾਣਕਾਰੀ ਦੇਂਦੇ ਹਨ:

ਗਨਿਕਾ ਪਾਪਣਿ ਹੋਇ ਕੈ ਪਾਪਾਂ ਦਾ ਗਲਿ ਹਾਰੁ ਪਰੋਤਾ ॥
ਮਹਾਂ ਪੁਰਖ ਆਚਾਣਚਕ ਗਨਿਕਾ ਵਾੜੀ ਆਇ ਖਲੋਤਾ ॥
ਦੁਰਮਤਿ ਦੇਖਿ ਦਇਆਲੁ ਹੋਇ ਹਥਹੁ ਉਸ ਨੋ ਦਿਤੋਨੁ ਤੋਤਾ ॥
ਰਾਮ ਨਾਮੁ ਉਪਦੇਸੁ ਕਰਿ ਖੇਲਿ ਗਇਆ ਦੇ ਵਣਜੁ ਸਓਤਾ ॥
ਲਿਵ ਲਗੀ ਤਿਸੁ ਤੋਤਿਅਹੁ ਨਿਤ ਪੜ੍ਹਾਏ ਕਰੈ ਅਸੋਤਾ ॥
ਪਤਿਤੁ ਉਧਾਰਣੁ ਰਾਮ ਨਾਮੁ ਦੁਰਮਤਿ ਪਾਪ ਕਲੇਵਰੁ ਧੋਤਾ ॥
ਅੰਤਕਾਲਿ ਜਮ ਜਾਲੁ ਤੋੜਿ ਨਰਕੈ ਵਿਚਿ ਨ ਖਾਧੁ ਸੁ ਗੋਤਾ ॥
ਗਈ ਬੈਕੁੰਠਿ ਬਿਬਾਣਿ ਚੜ੍ਹਿ ਨਾਉਂ ਰਸਾਇਣੁ ਛੋਤਿ ਅਛੋਤਾ ॥
ਥਾਉਂ ਨਿਥਾਵੇਂ ਮਾਣੁ ਮਣੋਤਾ ॥ *(ਵਾਰ ੧੦, ਪਉੜੀ ੨੧)*

### ਗਨਿਕਾ ਉਧਰੀ ਹਰਿ ਕਹੈ ਤੋਤ

ਇਕ ਨਗਰ ਵਿਚ ਇਕ ਵੇਸਵਾ ਚੰਦ੍ਰਮਣੀ ਰਹਿੰਦੀ ਸੀ। ਵਿਸ਼ਈ ਅਤੇ ਵਿਭਚਾਰੀ ਪੁਰਸ਼, ਨੇਕੀ, ਧਰਮ-ਹਯਾ ਗੁਆ ਕੇ ਇਨਸਾਨੀਅਤ ਦੀ ਪਦਵੀ ਤੋਂ ਨਿਘਰ ਕੇ ਪਸ਼ੂ-ਪੁਣੇ ਵਾਲੇ ਕੁਕਰਮ ਕਰਨ ਲਈ ਇਸਦੇ ਦੁਆਰੇ 'ਤੇ ਅਨੇਕਾਂ ਆਏ ਅਤੇ ਪਾਪਾਂ ਦੀ ਨਦੀ ਵਿਚ ਡੁੱਬ ਗਏ। ਵੇਸਵਾ ਵੀ ਕੁਕਰਮਾਂ ਦੇ ਚੱਕਰ ਵਿਚ ਫਸੀ ਉਦਰ-ਪੂਰਤੀ ਲਈ ਇਹ ਭੈੜਾ ਰਾਹ ਅਪਣਾ ਚੁੱਕੀ ਸੀ। ਉਸਨੂੰ ਕਦੀ ਖ਼ਿਆਲ ਨਾ ਆਇਆ ਕਿ ਇਹ ਜਨਮ ਅਮੋਲਕ ਸੀ, ਭਾਗਾਂ ਨਾਲ ਪ੍ਰਾਪਤ ਹੋਇਆ ਹੈ ਅਤੇ ਇਹ ਸਰੀਰ ਨਿਰੇ ਵਿਸ਼ੇ-ਵਿਕਾਰਾਂ ਦੀ ਐਸ਼ ਲੁੱਟਣ ਲਈ ਹੀ ਨਹੀਂ, ਸਗੋਂ ਪ੍ਰਭੂ ਜੀ ਦੀ ਭਗਤੀ ਕਰਨ ਵਾਸਤੇ ਇਕ ਸੁਨਹਿਰੀ ਮੌਕਾ ਹੈ।

ਗਨਿਕਾ ਵੇਸਵਾ ਦੂਰ-ਦੂਰ ਤਕ ਇਨ੍ਹਾਂ ਮੰਦ-ਕਰਮੀ ਕੁਕਰਮਾਂ ਦੇ ਕਾਰਨ ਬਦਨਾਮ ਹੋ ਗਈ ਤੇ ਫਿਰ ਇਸ ਪੇਸ਼ੇ ਵਿਚ ਹੀ ਗਲਤਾਨ ਹੋ ਗਈ। ਜੋ ਧਨ ਕਮਾਉਂਦੀ, ਉਹ ਖ਼ੁਰਾਕ, ਲਿਬਾਸ ਅਤੇ ਸ਼ਰਾਬ ਆਦਿ 'ਤੇ ਖ਼ਰਚ ਹੋ ਜਾਂਦਾ। ਅੱਠੋਂ ਪਹਿਰ ਪਰਾਏ ਮਰਦਾਂ ਨਾਲ ਲਾਡ-ਪਿਆਰ ਕਰਦਿਆਂ ਲੰਘ ਜਾਂਦੇ। ਜਿਵੇਂ ਮਾਸ ਦੇ ਲਾਲਚ ਤੇ ਸੁਆਦ ਬਦਲੇ ਕੁੱਤਾ ਹੱਡੀਆਂ ਨੂੰ ਚਹੂੰਡਦਾ ਹੈ, ਤਿਵੇਂ ਪਾਪੀ ਪੁਰਸ਼ ਪਾਪ ਵੱਲ ਵਧਦਾ ਜਾਂਦਾ ਹੈ। ਇਥੋਂ ਤਕ ਕਿ ਪਾਪ ਕਰਦਾ ਪੁਰਸ਼ ਪਾਪ ਨੂੰ ਸਮਝਣੋਂ ਵੀ ਹਟ ਜਾਂਦਾ ਹੈ। ਇਵੇਂ ਹੀ ਗਨਿਕਾ (ਚੰਦ੍ਰਮਣੀ) ਵਾਸ਼ਨਾ ਦੇ ਅਧੀਨ ਆਪਣੀ ਸੁੰਦਰਤਾ ਅਤੇ ਜੁਆਨੀ ਨੂੰ ਭੰਗ ਦੇ ਭਾੜੇ ਗੁਆ ਰਹੀ ਸੀ।

ਸਿਆਲ ਦੀ ਰੁੱਤ ਵਿਚ ਮਾਇਆ ਦੇ ਪ੍ਰਭਾਵ ਕਾਰਨ ਅਮੀਰ ਲੋਕ ਅੱਗ ਅਤੇ ਸ਼ਰਾਬ ਨਾਲ ਨਿੱਘ ਹਾਸਲ ਕਰ ਰਹੇ ਸਨ। ਗ਼ਰੀਬਾਂ ਦੀਆਂ ਝੌਂਪੜੀਆਂ ਵਿਚ ਉਹ ਆਪਣੀਆਂ ਬਾਹਾਂ ਹਿੱਕਾਂ ਨਾਲ ਲਾ ਕੇ ਠਰੂੰ ਠਰੂੰ ਕਰਦੇ ਸਮਾਂ ਲੰਘਾ ਰਹੇ ਸਨ। ਹੋਰ ਗ੍ਰਿਹਸਤੀ ਪੁਰਸ਼ ਆਪਣੇ ਬਾਲ-ਬੱਚਿਆਂ ਸਮੇਤ ਨਿੱਘੀਆਂ ਲੇਫ ਤੁਲਾਈਆਂ ਵਿਚ ਆਰਾਮ ਕਰ ਰਹੇ ਸਨ। ਪਰ ਸਿਆਲ ਦੀ ਰੁੱਤ ਵਿਚ ਵਰ੍ਹਦੇ ਮੀਂਹ ਅਤੇ ਵਗਦੇ ਠੱਕੇ ਵਿਚ ਪੰਛੀਆਂ, ਦਰਵੇਸ਼ਾਂ, ਸਾਧੂ, ਫ਼ਕੀਰਾਂ ਅਤੇ ਮਿਹਨਤੀ ਮਜ਼ਦੂਰਾਂ ਦਾ ਹਾਲ ਤਰਸਯੋਗ ਸੀ। ਜਿਸ ਨਗਰ ਵਿਚ ਵੇਸਵਾ ਚੰਦ੍ਰਮਣੀ ਰਹਿੰਦੀ ਸੀ ਉਸ ਨਗਰ ਤੋਂ ਬਾਹਰ ਇਕ ਮਹਾਤਮਾ ਝੁੱਗੀ ਵਿਚ ਰਹਿੰਦੇ ਸਨ। ਮਹਾਤਮਾ ਜੀ ਨੂੰ ਉਹ ਕੱਖਾਂ ਦੀ ਕੁੱਲੀ ਮੂਹਲੇਧਾਰ ਵਰਖਾ ਅਤੇ ਹਨੇਰੀ ਝੱਖੜ ਤੋਂ ਬਚਾ ਨਾ ਸਕੀ। ਉਹ ਬਿਲਕੁਲ ਭਿੱਜ ਗਏ, ਝੌਂਪੜੀ ਵਿਚ ਪਾਣੀ ਭਰ ਗਿਆ। ਪਿੰਜਰੇ ਵਿਚ ਪਿਆ ਤੋਤਾ ਵੀ ਠਰੂੰ ਠਰੂੰ ਕਰਨ ਲੱਗਾ।

ਸੰਤ ਜੀ ਕੁਟੀਆ ਤਿਆਗ ਕੇ ਤੋਤੇ ਦਾ ਪਿੰਜਰਾ ਹੱਥ ਵਿਚ ਫੜ ਕੇ ਨਗਰ ਵੱਲ ਤੁਰ ਪਏ। ਠੱਕਾ ਵਗ ਰਿਹਾ ਸੀ ਅਤੇ ਮੂਹਲੇਧਾਰ ਵਰਖਾ ਹੋ ਰਹੀ ਸੀ। ਸੰਤ ਜੀ ਉਸ ਬਾਜ਼ਾਰ ਵਿਚ ਅਚੇਤ ਹੀ ਚਲੇ ਗਏ ਅਤੇ ਗਨਿਕਾ ਦੇ ਦੁਆਰੇ ਮੂਹਰੇ ਬਰਾਂਡੇ ਹੇਠ ਖਲੋ ਗਏ। ਸੰਤ ਜੀ ਰਾਮ ਨਾਮ ਦਾ ਉਚਾਰਨ ਕਰ ਰਹੇ ਸਨ ਅਤੇ ਮਗਰੇ ਹੀ ਤੋਤਾ ਵੀ ਰਾਮ ਨਾਮ ਦਾ ਉਚਾਰਨ ਕਰ ਰਿਹਾ ਸੀ। ਮਹਾਤਮਾ ਨੂੰ ਬਿਲਕੁਲ ਪਤਾ ਨਹੀਂ ਸੀ ਕਿ ਇਸ ਘਰ ਜਾਂ ਬਾਜ਼ਾਰ ਵਿਚ ਕਿਹੋ ਜਿਹੇ ਪੁਰਸ਼ ਆਉਂਦੇ ਹਨ ਅਤੇ ਪਾਪ ਕਰਦੇ ਹਨ, ਵਰਖਾ ਤੋਂ ਬਚਣ ਵਾਸਤੇ ਉਹ ਖਲੋ ਗਏ।

ਗਨਿਕਾ ਨੇ ਚੁਬਾਰੇ ਵਿਚ ਬੈਠਿਆਂ ਰਾਮ ਨਾਮ ਦਾ ਜਾਪ ਹੁੰਦਾ ਸੁਣਿਆ, ਬੂਹਾ ਖੋਲ੍ਹ ਕੇ ਤੱਕਿਆ ਕਿ ਇਹ ਸੰਤ ਜੀ ਬਿਲਕੁਲ ਭਿੱਜੇ ਹੋਏ ਖੜੇ ਰਾਮ ਨਾਮ ਦਾ ਜਾਪ ਕਰ ਰਹੇ ਹਨ, ਪੌੜੀਆਂ ਰਾਹੀਂ ਹੇਠਾਂ ਆ ਕੇ ਪੁੱਛਣ ਲੱਗੀ, "ਆਓ ਮਹਾਤਮਾ ਜੀ!" ਪਰ ਮਹਾਤਮਾ ਜੀ ਨੇ ਸਪੱਸ਼ਟ ਆਖ ਦਿੱਤਾ, "ਪੁੱਤਰੀ! ਮੀਂਹ ਜ਼ਰਾ ਹਟ ਜਾਵੇ ਅਸੀਂ ਚਲੇ ਜਾਣਾ ਹੈ, ਸਾਨੂੰ ਧਰਮਸ਼ਾਲਾ ਦਾ ਰਸਤਾ ਦੱਸੋ।" ਪਰ ਗਨਿਕਾ ਨੇ ਨਿਮਰਤਾ-ਪੂਰਵਕ ਬੇਨਤੀ ਕੀਤੀ, "ਮਹਾਤਮਾ ਜੀ! ਤੁਸੀਂ ਅੰਦਰ ਲੰਘ ਆਓ, ਜਦੋਂ ਵਰਖਾ ਰੁਕ ਜਾਵੇਗੀ ਤੁਸੀਂ ਧਰਮਸ਼ਾਲਾ ਚਲੇ ਜਾਇਓ।" ਅੰਦਰ ਪੁੱਜ ਕੇ ਗਨਿਕਾ ਨੇ ਆਪਣੇ ਪਾਪ ਕਰਮਾਂ ਦਾ ਸਾਰਾ ਚਿੱਠਾ ਮਹਾਂਪੁਰਸ਼ਾਂ ਅੱਗੇ ਸਪੱਸ਼ਟ ਖੋਲ੍ਹ ਦਿੱਤਾ।

ਜਿਵੇਂ ਕਮਲ ਫੁੱਲ ਪਾਣੀ ਵਿਚ ਅਲਿਪਤ ਰਹਿੰਦਾ ਹੈ, ਤਿਵੇਂ ਹੀ ਮਹਾਂਪੁਰਸ਼ ਜਗਤ ਵਿਚ ਵਿਚਰਦੇ ਹੋਏ ਵੀ ਜਗਤ ਦੇ ਕੁਕਰਮਾਂ ਤੋਂ ਅਲਿਪਤ ਰਹਿੰਦੇ ਹਨ। ਕੁਕਰਮਣ ਵੇਸਵਾ ਦੇ ਜੀਵਨ ਦਾ ਮਹਾਂਪੁਰਖਾਂ ਦੀ ਆਤਮਾ 'ਤੇ ਰਤੀ ਭਰ ਵੀ ਪ੍ਰਭਾਵ ਨਾ ਪਿਆ। ਸਗੋਂ ਮਹਾਤਮਾ ਦੇ ਗਿੱਲੇ ਬਸਤਰ ਉਤਰਵਾ ਕੇ ਸੁੱਕੇ ਬਸਤਰ ਪਹਿਨਾ ਦਿੱਤੇ ਅਤੇ ਅੱਗ ਬਾਲ ਕੇ ਸੇਕਣ ਲਈ ਆਖਿਆ ਅਤੇ ਰੱਜ ਕੇ ਭੋਜਨ ਛਕਾਇਆ। ਸੰਤ ਜੀ ਪ੍ਰਸੰਨ ਹੋ ਗਏ। ਉਨ੍ਹਾਂ ਗਨਿਕਾ ਨੂੰ ਕੁਕਰਮਾਂ ਤੋਂ ਛੁਡਾ ਕੇ ਪ੍ਰਭੂ-ਚਰਨਾਂ ਵਿਚ ਲਿਵ ਲਾਉਣ ਦਾ ਇਕ ਸੁਚੱਜਾ ਢੰਗ ਵਰਤਿਆ, ਪਿੰਜਰੇ ਪਿਆ ਤੋਤਾ, ਜਿਸਨੂੰ ਉਹ ਹਰ ਸਮੇਂ ਆਪਣੇ ਪਾਸ ਰੱਖਦੇ ਤੇ ਰਾਮ ਨਾਮ ਦਾ ਜਾਪ ਕਰਵਾਉਂਦੇ ਸਨ, ਗਨਿਕਾ ਨੂੰ ਦਿੱਤਾ ਅਤੇ ਆਖਿਆ, "ਪੁੱਤਰੀ! ਤੂੰ ਇਸਨੂੰ ਹਰ ਰੋਜ਼ ਰਾਮ ਨਾਮ ਪੜ੍ਹਾਇਆ ਕਰਨਾ! ਕੁੱਝ ਸਮੇਂ ਤਕ ਮੁੜ ਕੇ ਆਵਾਂਗੇ ਤਾਂ ਲੈ ਲਵਾਂਗੇ।" ਇਹ ਬਚਨ ਕਹਿ ਕੇ ਮਹਾਤਮਾ ਚਲੇ ਗਏ।

ਚੰਦ੍ਰਮਣੀ ਦੇ ਭਾਗ ਜਾਗ ਪਏ। ਮਹਾਤਮਾ ਦਾ ਹੁਕਮ ਮੰਨ ਕੇ ਹਰ ਰੋਜ਼ ਰਾਮ ਨਾਮ ਦਾ ਜਾਪ ਤੋਤੇ ਨੂੰ ਕਰਵਾਉਣ ਲੱਗੀ। ਸਹਿਜੇ ਸਹਿਜੇ ਚੰਦ੍ਰਮਣੀ ਦਾ ਮਨ ਬਦਲ ਗਿਆ। ਮਨ ਬਦਲ ਜਾਣ ਕਰਕੇ ਉਸਦੇ ਕਰਮ ਵੀ ਬਦਲ ਗਏ। ਉਹ ਹਰ ਰੋਜ਼ ਤੜਕੇ ਉਠਦੀ, ਇਸ਼ਨਾਨ ਕਰਦੀ ਅਤੇ ਪ੍ਰੇਮ ਨਾਲ ਤੋਤੇ ਨੂੰ ਰਾਮ ਨਾਮ ਦਾ ਜਾਪ ਕਰਵਾਉਂਦੀ। ਜਿਵੇਂ ਰਾਮ ਨਾਮ ਦੇ ਜਾਪ ਕਰਵਾਉਣ ਦਾ ਉਤਸ਼ਾਹ ਵਧਦਾ ਗਿਆ ਅਤੇ ਪਾਪ ਕਰਮ ਘਟਦਾ-ਘਟਦਾ ਸਦਾ ਵਾਸਤੇ ਘੱਟ ਗਿਆ। ਗੋਲੀਆਂ ਦਾਸੀਆਂ ਨੂੰ ਵੀ ਛੁੱਟੀ ਦੇ ਦਿੱਤੀ, ਹਾਰ-ਸ਼ਿੰਗਾਰ ਕਰਨੇ ਤਿਆਗ ਦਿੱਤੇ। ਸਾਧਾਰਨ ਨੇਕ ਔਰਤਾਂ ਵਾਂਙੂੰ ਸਾਦਗੀ ਦਾ ਜੀਵਨ ਬਤੀਤ ਕਰਨ ਲੱਗੀ।

ਅੰਤ ਸਵਾਸ-ਸਵਾਸ ਰਾਮ ਨਾਮ ਦਾ ਜਾਪ ਹੋਣ ਲੱਗ ਪਿਆ। ਮਨ ਦੀ ਮੈਲ ਧੋਤੀ ਗਈ ਅਤੇ ਮਨ ਸ਼ੀਸ਼ੇ ਵਾਂਙੂੰ ਨਿਰਮਲ ਹੋ ਗਿਆ। ਚੰਦ੍ਰਮਣੀ ਦੇ ਹਿਰਦੇ ਵਿਚੋਂ ਵੇਸਵਾ-ਪੁਣਾ ਬਿਲਕੁਲ ਖ਼ਤਮ ਹੋ ਗਿਆ, ਉਹ ਸੱਚ-ਮੁੱਚ ਚੰਦ੍ਰਮਣੀ ਬਣ ਗਈ ਭਾਵ ਹਿਰਦਾ ਬਿਲਕੁਲ ਸ਼ੁਧ ਹੋ ਗਿਆ।

ਗਨਿਕਾ ਦਾ ਅੰਤ ਸਮਾਂ ਆ ਗਿਆ। ਧਰਮਰਾਜ ਦੇ ਦੂਤ ਡਰਾਉਣੀਆਂ ਸ਼ਕਲਾ ਵਾਲੇ ਉਸਨੂੰ ਲੈਣ ਵਾਸਤੇ ਪੁੱਜ ਗਏ। ਪਰ ਗਨਿਕਾ ਰਾਮ ਨਾਮ ਦੇ ਸਿਮਰਨ ਵਿਚ ਮਗਨ ਰਹੀ, ਪ੍ਰਭੂ-ਕ੍ਰਿਪਾ ਨਾਲ ਜਮਾਂ ਦੀ ਫਾਹੀ ਵਿਚੋਂ ਛੁਟਕਾਰਾ ਪ੍ਰਾਪਤ ਹੋਇਆ। ਇਕ ਸੁੰਦਰ ਬਿਬਾਣ ਅਕਾਸ਼ ਵਲੋਂ ਉਤਰਿਆ, ਜਿਸ ਵਿਚ ਗਨਿਕਾ ਨੂੰ ਬੜੇ ਸਤਿਕਾਰ ਨਾਲ ਬਿਠਾਇਆ ਗਿਆ ਅਤੇ ਬੈਕੁੰਠ ਵਿਚ ਪੁੱਜ ਗਈ।

ਅਸੀਂ ਵੀ ਹੇ ਭਾਈ! ਰਾਮ ਨਾਮ ਦਾ ਪ੍ਰਤਾਪ ਵੇਖੀਏ ਜਿਸ ਕਰਕੇ ਗਨਿਕਾ ਦੇ ਸਭ ਪਾਪ ਖ਼ਤਮ ਹੋ ਗਏ। ਗਨਿਕਾ ਨੂੰ ਅੰਤ ਦੇ ਸਮੇਂ ਜਮਾਂ ਦੀ ਫਾਹੀ ਤੋਂ ਛੁਟਕਾਰਾ ਪ੍ਰਾਪਤ ਹੋ ਗਿਆ ਅਤੇ ਪ੍ਰਭੂ ਜੀ ਦੇ ਪਾਸ ਬੈਕੁੰਠ ਵਿਚ ਪੁੱਜ ਗਈ।

## (੧੭) ਭਗਤ ਅੰਬਰੀਕ ਜੀ

ਜਿਉ ਅੰਬਰੀਕਿ ਅਮਰਾ ਪਦ ਪਾਏ, ਸਤਿਗੁਰ ਮੁਖ ਬਚਨ ਧਿਆਵੈਗੋ ॥ (ਪੰਨਾ ੧੩੧੧)

ਅੰਬਰੀਕ ਜੀ ਤ੍ਰੇਤਾ ਯੁੱਗ ਦੇ ਭਗਤ ਹੋਏ ਹਨ: ਸੂਰਜਵੰਸ਼ ਦੇ ਰਾਜਾ ਇਖਵਾਕ ਤੋਂ ਅਠਾਰ੍ਹਵੀਂ ਪੀੜ੍ਹੀ ਵਿਚੋਂ ਹੋਏ ਹਨ। ਬਾਲਮੀਕੀ ਰਾਮਾਇਣ ਅਨੁਸਾਰ ਇਹ ਅੰਬਰੀਕ ਭਗਤ ਜੀ ਪ੍ਰਸ਼ੁਸ਼ੁਕ ਦੇ ਪੁੱਤਰ ਦੱਸੇ ਗਏ ਹਨ।

ਨਾਰਦ ਅਤੇ ਪਰਵਤ ਰਿਖੀਆਂ ਨੇ ਅੰਬਰੀਕ ਦੀ ਪੁੱਤਰੀ (ਸੁੰਦਰੀ) ਨਾਲ ਵਿਆਹ ਕਰਵਾਉਣਾ ਚਾਹਿਆ। ਭਾਈ ਗੁਰਦਾਸ ਜੀ ਨੇ ਅੰਬਰੀਕ ਭਗਤ ਬਾਰੇ ਵਾਰਾਂ ਵਿਚ ਇਉਂ ਜਾਣਕਾਰੀ ਦਿੱਤੀ ਹੈ:

ਅੰਬਰੀਕ ਮੁਹਿ ਵਰਤੁ ਹੈ ਰਾਤਿ ਪਈ ਦੁਰਬਾਸਾ ਆਇਆ ॥
ਭੀੜਾ ਓਸੁ ਉਪਾਰਣਾ ਓਹੁ ਉਠਿ ਨ੍ਹਾਵਣਿ ਨਦੀ ਸਿਧਾਇਆ ॥
ਚਰਣੋਦਕੁ ਲੈ ਪੋਖਿਆ ਓਹੁ ਸਰਾਪੁ ਦੇਣ ਨੋ ਧਾਇਆ ॥
ਚਕ੍ਰ ਸੁਦਰਸਨੁ ਕਾਲ ਰੂਪ ਹੋਇ ਭੀਹਾਵਲੁ ਗਰਬੁ ਗਵਾਇਆ ॥
ਬਾਮ੍ਹਣੁ ਭੰਨਾ ਜੀਉ ਲੈ ਰਖਿ ਨ ਹੰਘਨਿ ਦੇਵ ਸਬਾਇਆ ॥
ਇੰਦ੍ਰ ਲੋਕੁ ਸਿਵ ਲੋਕੁ ਤਜਿ ਬ੍ਰਹਮ ਲੋਕੁ ਬੈਕੁੰਠ ਤਜਾਇਆ ॥
ਦੇਵਤਿਆਂ ਭਗਵਾਨ ਸਣੁ ਸਿਖਿ ਦੇਇ ਸਭਨਾਂ ਸਮਝਾਇਆ ॥
ਆਇ ਪਇਆ ਸਰਣਾਗਤੀ ਮਾਰੀਦਾ ਅੰਬਰੀਕ ਛੁਡਾਇਆ ॥
ਭਗਤਿ ਵਛਲੁ ਜਗਿ ਬਿਰਦੁ ਸਦਾਇਆ ॥ (ਵਾਰ ੧੦, ਪਉੜੀ ੪)

## ਭਗਤ ਅੰਬਰੀਕ ਜੀ ਬਾਰੇ ਕੁੱਝ ਵੇਰਵਾ

ਅੰਬਰੀਕ ਇਕ ਰਾਜਾ ਸੀ, ਪਰ ਸੰਤ-ਮਹਾਤਮਾ ਦਾ ਬਹੁਤ ਸ਼ਰਧਾਲੂ ਸੀ। ਉਹ ਰਾਜ-ਭਾਗ ਦੇ ਕੰਮ ਕਰਦਾ ਹੋਇਆ ਵੀ ਨਿਰਲੇਪ ਸੀ। ਹਰ ਸਮੇਂ ਰਾਮ ਨਾਮ ਦਾ ਸਿਮਰਨ ਕਰਦਾ ਅਤੇ ਮਹਾਤਮਾ ਦੀ ਸੇਵਾ ਬਹੁਤ ਪਿਆਰ ਅਦਬ-ਸਤਿਕਾਰ ਨਾਲ ਕਰਦਾ ਸੀ। ਅੰਬਰੀਕ ਸ੍ਰੀ ਕ੍ਰਿਸ਼ਨ ਜੀ ਦਾ ਉਪਾਸ਼ਕ ਸੀ। ਉਸ ਜੁਗ ਸਮੇਂ ਪ੍ਰਚਲਤ ਉਪਾਸ਼ਨਾ ਅਨੁਸਾਰ ਇਕਾਦਸ਼ੀ ਵਰਤ ਰੱਖਦਾ ਸੀ। ਅਨੇਕਾਂ ਪ੍ਰਕਾਰ ਦੇ ਦਾਨ ਕਰਦਾ ਸੀ। ਉਸਦਾ ਜਸ ਵਧਣ ਲੱਗਾ।

ਦੁਰਬਾਸ਼ਾ ਰਿਖੀ ਨੇ ਵੀ ਅੰਬਰੀਕ ਭਗਤ ਦੇ ਵਰਤ ਰੱਖਣ ਬਾਬਤ ਸੁਣਿਆ। ਦੁਰਬਾਸ਼ਾ ਰਿਖੀ ਬਹੁਤ ਗਰਮ ਸੁਭਾਅ ਦਾ ਮਾਲਕ ਸੀ, ਉਸਨੇ ਸ਼ਕੁੰਤਲਾ ਅਤੇ ਅਨੇਕਾਂ ਹੋਰ ਪੁਰਸ਼ਾਂ ਨੂੰ ਸਰਾਪ ਦੇ ਕੇ ਬਿਪਤਾ ਵਿਚ ਪਾਇਆ ਸੀ। ਅਚਾਨਕ ਅੰਬਰੀਕ ਭਗਤ ਜੀ ਨੂੰ ਦੁਰਬਾਸ਼ਾ ਜੀ ਮਿਲ ਪਏ। ਉਨ੍ਹਾਂ ਨੂੰ ਵੀ ਰਾਜਾ ਨੇ ਨਿਮੰਤਰਨ ਦੇ ਦਿੱਤਾ। ਦੁਰਬਾਸ਼ਾ ਜੀ ਇਸ਼ਨਾਨ ਕਰਨ ਵਾਸਤੇ ਜਮਨਾ ਦਰਿਆ 'ਤੇ ਚਲੇ ਗਏ ਅਤੇ ਨਿਤ ਕਰਮ ਅਨੁਸਾਰ ਆਪਣੀ ਪਾਠ ਪੂਜਾ ਵੀ ਨਦੀ ਕਿਨਾਰੇ ਹੀ ਕਰਨ ਲੱਗ ਪਏ। ਬਹੁਤ ਦੇਰ ਹੋ ਗਈ।

ਉਧਰ ਅੰਬਰੀਕ ਜੀ ਘਰ ਵਿਚ ਉਡੀਕਣ ਲੱਗੇ। ਦੁਆਦਸ਼ੀ ਬੀਤਣ ਵਿਚ ਬਹੁਤ ਥੋੜਾ ਸਮਾਂ ਰਹਿ ਗਿਆ। ਅੰਬਰੀਕ ਜੀ ਘਬਰਾ ਗਏ। ਉਨ੍ਹਾਂ ਵੱਡੇ ਵੱਡੇ ਪੰਡਤਾਂ ਨੂੰ ਸੱਦ ਕੇ ਪੁੱਛਿਆ ਕਿ ਵਰਤ ਕਿਵੇਂ ਖੋਲ੍ਹਿਆ ਜਾਵੇ। ਪੰਡਤਾਂ ਨੇ ਸੋਚ ਸਮਝ ਕੇ ਆਖ ਦਿੱਤਾ ਕਿ ਆਪ ਅੰਨ ਛਕਣ ਦੀ ਥਾਂ ਜਲ ਛਕ ਕੇ ਹੀ ਵਰਤ ਖੋਲ੍ਹ ਲਵੋ। ਪੰਡਤਾਂ ਦਾ ਹੁਕਮ ਮੰਨ ਕੇ ਰਾਜਾ ਅੰਬਰੀਕ ਜੀ ਨੇ ਵਰਤ ਚਰਣਾਮ੍ਰਿਤ ਦੀ ਚੂਲੀ ਛਕ ਕੇ ਖੋਲ੍ਹ ਲਿਆ।

ਜਦੋਂ ਦੁਰਬਾਸ਼ਾ ਰਿਖੀ ਜੀ ਪੁੱਜੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਅੰਬਰੀਕ ਭਗਤ ਨੇ ਮੈਨੂੰ ਲੰਗਰ ਛਕਾਏ ਬਗੈਰ ਹੀ ਵਰਤ ਖੋਲ੍ਹ ਲਿਆ ਤਾਂ ਉਨ੍ਹਾਂ ਬਹੁਤ ਕ੍ਰੋਧ ਭਰੇ ਸ਼ਬਦਾਂ ਨਾਲ ਆਖਿਆ, "ਅੰਬਰੀਕ! ਤੈਨੂੰ ਆਪਣੇ ਜਪ ਤਪ ਦਾ ਬਹੁਤ ਮਾਣ ਹੈ, ਮੈਂ ਤੇਰਾ ਜਪ ਤਪ ਹੁਣੇ ਨਸ਼ਟ ਕਰ ਦੇਂਦਾ ਹਾਂ। ਤੂੰ ਮੇਰਾ ਬਹੁਤ ਅਪਮਾਨ ਕੀਤਾ ਹੈ।" ਰਾਜੇ ਨੇ ਆਪਣੇ ਵਲੋਂ ਹੋਈ ਭੁੱਲ ਦੀ ਮੁਆਫ਼ੀ ਮੰਗੀ, ਚਰਨਾਂ 'ਤੇ ਨਮਸਕਾਰ ਕੀਤੀ, ਪਰ ਦੁਰਬਾਸ਼ਾ ਜੀ ਦਾ ਕ੍ਰੋਧ ਮੱਠਾ ਨਾ ਹੋਇਆ।

ਆਪਣੀਆਂ ਜਟਾਂ ਵਿਚੋਂ ਕੁੱਝ ਕੁ ਲਿੱਟਾਂ ਪੁੱਟੀਆਂ ਅਤੇ ਧਰਤੀ 'ਤੇ ਪਟਕਾ ਕੇ ਸੁੱਟੀਆਂ, ਜਿਨ੍ਹਾਂ ਵਿਚੋਂ ਕ੍ਰਿਤਾਗਨ (ਅਗਨੀ) ਨਿਕਲੀ ਜਿਸਨੂੰ ਵੇਖ ਕੇ ਸਭ ਮੰਤਰੀ ਦੌੜ ਗਏ। ਨਗਰ ਵਿਚ ਸਭ ਲੋਕਾਂ ਨੂੰ ਨੱਠ-ਭੱਜ ਪੈ ਗਈ। ਕੁੱਝ ਲੋਕ ਤਾਂ ਅੱਗ ਤੋਂ ਡਰਦੇ ਪਾਣੀ ਦੇ ਬਰਤਨ ਭਰ ਕੇ ਕੋਠਿਆਂ 'ਤੇ ਚੜ੍ਹ ਗਏ। ਲੋਕ ਆਪੋ ਵਿਚ ਗੱਲਾਂ ਕਰਨ ਕਿ ਦੁਰਬਾਸ਼ਾ ਵੀ ਹਨੂੰਮਾਨ ਦੇ ਲੰਕਾ ਸਾੜਨ ਵਾਂਙੂ ਸਾਡਾ ਨਗਰ ਸਾੜ ਦੇਵੇਗਾ। ਬਾਕੀ ਸਭ ਭੈ-ਭੀਤ ਹੋ ਗਏ, ਪਰ ਅੰਬਰੀਕ ਭਗਤ ਜੀ ਨਿਰਭੈ ਹੋ ਕੇ ਰਾਮ ਨਾਮ ਜਪਦੇ ਰਹੇ ਅਤੇ ਬਿਲਕੁਲ ਨਾ ਡਰੇ। ਲੋਕ ਗੱਲਾਂ ਕਰਨ ਲੱਗੇ ਕਿ ਜੇਕਰ ਰਾਜਾ ਅੰਬਰੀਕ ਦੀ ਭਗਵਾਨ ਜੀ ਨੇ ਅਹੰਕਾਰੀ ਮੁਨੀ ਤੋਂ ਰੱਖਿਆ ਨਾ ਕੀਤੀ, ਤਦ ਭਗਵਾਨ ਜੀ ਦੇ ਨਾਮ ਨੂੰ ਲਾਜ ਲੱਗੇਗੀ ਅਤੇ ਭਗਤ ਜੀ ਦੀ ਬੇਅਦਬੀ ਹੋਵੇਗੀ।

ਲੋਕ ਅਜਿਹੀਆਂ ਵਿਚਾਰਾਂ ਕਰਦੇ ਹੀ ਸਨ ਕਿ ਭਗਵਾਨ ਜੀ ਨੇ ਸੁਦਰਸ਼ਨ ਚੱਕ੍ਰ ਨੂੰ ਅੰਬਰੀਕ ਦੀ ਰੱਖਿਆ ਵਾਸਤੇ ਭੇਜ ਦਿੱਤਾ। ਸੁਦਰਸ਼ਨ ਚੱਕ੍ਰ ਦੇ ਪੁੱਜਦਿਆਂ ਹੀ ਕ੍ਰਿਤਾਗਨ (ਅਗਨੀ) ਅਲੋਪ ਹੋ ਗਈ। ਦੁਰਬਾਸ਼ਾ ਬਹੁਤ ਘਬਰਾਇਆ ਅਤੇ ਜਾਨ ਬਚਾਉਣ ਵਾਸਤੇ ਬ੍ਰਹਮਾ, ਸ਼ਿਵ, ਇੰਦਰ ਆਦਿ ਸਭਨਾਂ ਪਾਸ ਪੁੱਜਾ ਪਰ ਸਭ ਪਾਸੋਂ ਨਿਰਾਦਰ ਹੀ ਮਿਲਿਆ। ਉਨ੍ਹਾਂ ਆਖਿਆ, "ਮੁਨੀ ਜੀ! ਸਾਡੇ ਆਸ਼ਰਮ ਤੋਂ ਬਾਹਰ ਹੋ ਜਾਵੋ, ਕਿਤੇ ਸਾਡਾ ਆਸ਼ਰਮ ਵੀ ਸੁਦਰਸ਼ਨ ਚੱਕ੍ਰ ਨਾਲ ਨਾ ਸੜ ਜਾਵੇ।" ਅੰਤ ਵਿਸ਼ਨੂੰ ਭਗਵਾਨ ਜੀ ਪਾਸ ਪੁੱਜਾ।

ਪਰ ਭਗਵਾਨ ਵਿਸ਼ਨੂੰ ਜੀ ਨੇ ਵੀ ਸਪੱਸ਼ਟ ਆਖ ਦਿੱਤਾ ਕਿ ਮੈਂ ਭਗਤਾਂ ਦੇ ਧਰੋਹੀ ਦੀ ਰੱਖਿਆ ਨਹੀਂ ਕਰ ਸਕਦਾ, ਸਗੋਂ ਮੈਂ ਤਾਂ ਭਗਤਾਂ ਦੇ ਅਧੀਨ ਹਾਂ, ਮੈਂ ਸੁਤੰਤਰ ਨਹੀਂ। ਹਾਂ ਇਕ ਰਸਤਾ ਹੈ ਕਿ ਤੂੰ ਗਲ

ਵਿਚ ਪੱਲਾ ਪਾ ਕੇ ਅਤੇ ਮੂੰਹ ਵਿਚ ਘਾਹ ਫੜ ਕੇ ਅੰਬਰੀਕ ਭਗਤ ਜੀ ਦੇ ਚਰਨਾਂ 'ਤੇ ਢਹਿ ਪੈ ਅਤੇ ਮੁਆਫ਼ੀ ਮੰਗ, ਓਹੀ ਤੈਨੂੰ ਮੁਆਫ਼ ਕਰ ਸਕਦਾ ਹੈ। ਰਿਖੀ ਬਹੁਤ ਸ਼ਰਮਸਾਰ ਹੋਇਆ। ਅੰਤ ਰਿਖੀ ਅੰਬਰੀਕ ਭਗਤ ਪਾਸ ਪੁੱਜਾ। ਬੜੀ ਅਧੀਨਗੀ ਨਾਲ ਆਪਣੀ ਭੁੱਲ ਦੀ ਮੁਆਫ਼ੀ ਮੰਗੀ ਅਤੇ ਸੁਦਰਸ਼ਨ ਚੱਕ੍ਰ ਤੋਂ ਬੰਦ-ਖ਼ਲਾਸੀ ਕਰਵਾਉਣ ਲਈ ਬੇਨਤੀ ਕੀਤੀ।

ਜਦੋਂ ਅੰਬਰੀਕ ਭਗਤ ਜੀ ਨੇ ਸੁਦਰਸ਼ਨ ਚੱਕ੍ਰ ਆਉਂਦਾ ਵੇਖਿਆ ਤਦ ਭਗਤੀ-ਭਾਵਨਾ ਦੇ ਅਧੀਨ ਵੈਰ-ਭਾਵ ਤੋਂ ਉਪਰ ਉੱਠ ਕੇ, ਬੁਰੇ ਦਾ ਭੀ ਭਲਾ ਕਰਨ ਦੀ ਲੋਚਾ ਅਨੁਸਾਰ ਦੁਰਬਾਸ਼ਾ ਦੀ ਰੱਖਿਆ ਵਾਸਤੇ ਸੁਦਰਸ਼ਨ ਚੱਕ੍ਰ ਦੇ ਸਨਮੁਖ ਹੋ ਕੇ ਬੇਨਤੀ ਕੀਤੀ, "ਹੇ ਭਗਵਾਨ ਜੀ! ਆਪ ਜੀ ਦਾ ਸੁਦਰਸ਼ਨ ਚੱਕ੍ਰ ਤਾਂ ਦੁਸ਼ਟਾਂ ਦਾ ਨਾਸ ਕਰਨ ਵਾਲਾ ਹੈ, ਸੋ, ਕ੍ਰਿਪਾ ਕਰ ਕੇ ਰਿਖੀ ਦੁਰਬਾਸ਼ਾ ਨੂੰ ਖਿਮਾ ਬਖ਼ਸ਼ੋ।" ਪ੍ਰਭੁ ਕ੍ਰਿਪਾ ਨਾਲ ਸੁਰਦਸ਼ਨ ਚੱਕ੍ਰ ਸ਼ਾਂਤ ਸਰੂਪ ਵਿਚ ਪ੍ਰਭੂ ਜੀ ਦੇ ਚਰਨਾਂ ਵਿਚ ਪੁੱਜ ਗਿਆ। ਦੁਰਬਾਸ਼ਾ ਨੂੰ ਵੀ ਠੰਡ ਪਈ।

ਭਗਤ ਅੰਬਰੀਕ ਜੀ ਨੇ ਦੁਰਬਾਸ਼ਾ ਨੂੰ ਲੰਗਰ ਛਕਣ ਵਾਸਤੇ ਬੇਨਤੀ ਕੀਤੀ, ਪਰ ਰਿਸ਼ੀ ਨੇ ਆਖਿਆ, "ਰਾਜਾ ਅੰਬਰੀਕ ਜੀ! ਪਹਿਲਾਂ ਆਪ ਛਕੋ, ਮੈਂ ਆਪ ਦਾ ਸੀਤ ਪ੍ਰਸ਼ਾਦ ਛਕਾਂਗਾ।" ਭਗਤ ਜੀ ਇਹ ਗੱਲ ਪ੍ਰਵਾਨ ਨਾ ਕਰਨ। ਅੰਤ ਬਹੁਤ ਆਖਣ ਤੇ ਅੰਬਰੀਕ ਜੀ ਨੂੰ ਲੰਗਰ ਛਕਣਾ ਪਿਆ। ਪਿੱਛੋਂ ਰਿਖੀ ਦੁਰਬਾਸ਼ਾ ਨੇ ਨਿਰ-ਅਭਿਮਾਨ ਹੋ ਕੇ ਲੰਗਰ ਛਕਿਆ। ਪ੍ਰੇਮ ਨਾਲ ਅੰਬਰੀਕ ਭਗਤ ਜੀ ਨੂੰ ਦੁਰਬਾਸ਼ਾ ਨੇ ਛਾਤੀ ਨਾਲ ਲਗਾਇਆ ਅਤੇ ਭਗਤ ਜੀ ਪਾਸੋਂ ਆਪਣੀ ਭੁੱਲ ਦੀ ਮੁਆਫ਼ੀ ਮੰਗੀ। ਇਸ ਘੇਤ ਨਾਲ ਭਗਤ ਅੰਬਰੀਕ ਜੀ ਦੀ ਸੋਭਾ ਸਭ ਦੇਸ-ਦਿਸਾਂਤਰਾਂ ਵਿਚ ਬਹੁਤ ਵਧ ਗਈ। ਦੁਰਬਾਸ਼ਾ ਜੀ ਨੂੰ ਭਗਤ ਜੀ ਨੇ ਅਦਬ-ਸਤਿਕਾਰ ਨਾਲ ਵਿਦਾ ਕੀਤਾ।

ਇਸ ਤੋਂ ਸਾਬਤ ਹੁੰਦਾ ਹੈ ਕਿ ਭਗਤ ਮਨ, ਬਚ, ਕ੍ਰਮ ਕਰਕੇ ਅੱਠੇ ਪਹਿਰ ਪ੍ਰਭੂ ਜੀ ਦਾ ਨਾਮ ਸਿਮਰਨ ਕਰਦੇ ਹਨ, ਜਿਸਦਾ ਸਦਕਾ ਆਧਿ, ਬਿਆਧਿ, ਉਪਾਧਿ, ਦਰਦ, ਪੀੜਾ, ਕਲੇਸ਼, ਦੁਖ, ਸਰਾਪ, ਖੇਦ, ਹਾਣ, ਭੈ ਆਦਿ ਕੁੱਝ ਨਹੀਂ ਵਿਆਪਦਾ।

ਗੁਰੂ ਅਰਜਨ ਦੇਵ ਜੀ ਫ਼ੁਰਮਾਉਂਦੇ ਹਨ:

ਮਨ ਤਨ ਅੰਤਰਿ ਹਰਿ ਹਰਿ ਮੰਤ ॥ ਨਾਨਕ ਭਗਤਨ ਕੈ ਘਰਿ ਸਦਾ ਅਨੰਦ ॥ *(ਪੰਨਾ ੮੦੨)*

ਤਾਂ ਤੇ ਅਸੀਂ ਭੀ ਗੁਰੂ ਦੁਆਰਾ ਗਿਆਨ ਪ੍ਰਾਪਤ ਕਰ ਕੇ ਗਿਆਨ-ਰੂਪੀ ਨੇਤਰਾਂ ਨਾਲ ਤੱਕੀਏ ਕਿ ਭਗਵਾਨ ਜੀ ਦੇ ਭਗਤ ਸਦਾ ਅਨੰਦ 'ਚ ਰਹਿੰਦੇ ਹਨ। ਜਿਵੇਂ ਅੰਬਰੀਕ ਭਗਤ ਜੀ ਅਨੰਦ-ਪੂਰਵਕ ਰਹੇ। ਜਦੋਂ ਕਿ ਬਾਕੀ ਸਾਰਾ ਨਗਰ ਦੁਰਬਾਸ਼ਾ ਜੀ ਦੀ ਪ੍ਰਚੰਡ ਅਗਨੀ ਤੋਂ ਭੈ-ਭੀਤ ਹੋ ਗਿਆ ਸੀ। ਤਾਂ ਤੇ ਅਸੀਂ ਭੀ ਪ੍ਰਭੂ ਜੀ ਦੇ ਭਗਤਾਂ ਦੀ ਸ਼ਰਨ ਪੈ ਕੇ ਪ੍ਰਭੂ-ਭਗਤੀ ਕਰੀਏ, ਜਿਸਦਾ ਸਦਕਾ ਸਾਨੂੰ ਭੀ ਨਿਰਭੈ ਪਦਵੀ ਪ੍ਰਾਪਤ ਹੋ ਸਕੇ।

## (੧੯) ਭਗਤ ਅਜਾਮਲ ਜੀ

ਅਜਾਮਲ ਦਾ ਨਾਮ ਗੁਰਬਾਣੀ ਵਿਚ ਬਹੁਤ ਥਾਈਂ ਆਉਂਦਾ ਹੈ, ਕਿਉਂਕਿ ਇਹ ਇਕ ਚੰਗੀ ਕੁੱਲ ਵਿਚ ਜਨਮ ਲੈ ਵਿਦਿਆ ਪੜ੍ਹ ਕੇ ਵੀ ਆਪਣੇ ਮਨ ਨੂੰ ਕਾਬੂ ਨਾ ਕਰ ਸਕਿਆ ਤੇ ਐਸੇ ਕਾਮ ਦੇ ਅੰਧੇ ਖੂਹ ਵਿਚ ਡਿੱਗਾ ਕਿ ਬਸ ਨਰਕ ਰੂਪ ਹੀ ਹੋ ਗਿਆ। ਪਰ ਐਸੇ ਪੁਰਸ਼ ਨੂੰ ਕਿਸੇ ਐਸੇ ਮਹਾਂਪੁਰਸ਼ ਦੇ ਦਰਸ਼ਨ ਹੋਏ, ਜਿਨ੍ਹਾਂ ਦੇ ਦੱਸੇ ਇਕ ਹੀ ਤਰੀਕੇ ਨਾਲ ਪਾਪੀ ਅਜਾਮਲ ਦਾ ਇਕ ਨਿਮਖ ਵਿਚ ਹੀ ਨਿਸਤਾਰਾ ਹੋ ਗਿਆ।

ਗੁਰੂ ਤੇਗ਼ ਬਹਾਦਰ ਜੀ ਫ਼ੁਰਮਾਉਂਦੇ ਹਨ:

ਅਜਾਮਲੁ ਪਾਪੀ ਜਗੁ ਜਾਨੇ, ਨਿਮਖ ਮਾਹਿ ਨਿਸਤਾਰਾ॥ *(ਪੰਨਾ ੬੩੨)*

ਅਜਾਮਲ ਕਉ ਅੰਤ ਕਾਲ ਮਹਿ ਨਾਰਾਇਨ ਸੁਧਿ ਆਈ॥ *(ਪੰਨਾ ੯੦੨)*

ਹਰਿ ਕੋ ਨਾਮੁ ਸਦਾ ਸੁਖਦਾਈ॥
ਜਾ ਕਉ ਸਿਮਰਿ ਅਜਾਮਲੁ ਉਧਰਿਓ ਗਨਿਕਾ ਹੂ ਗਤਿ ਪਾਈ॥ *(ਪੰਨਾ ੧੦੦੮)*

ਇਹ ਕਨੌਜ ਦੇਸ ਦਾ ਰਾਜਾ ਸੀ, ਜਿਸਨੇ ਵੇਸਵਾ ਨਾਲ ਵਿਆਹ ਕਰਵਾ ਲਿਆ ਸੀ। ਮਹਾਤਮਾ ਦੀ ਸੰਗਤ ਕਰਨ ਕਰਕੇ ਤਰ ਗਿਆ। ਪਹਿਲਾਂ ਗੁਰੂ ਤੋਂ ਬੇਮੁਖ ਹੋ ਜਾਣ ਕਾਰਨ ਕੁਰਾਹੇ ਪੈ ਗਿਆ ਸੀ।

ਭਾਈ ਗੁਰਦਾਸ ਜੀ ਇਸ ਸਬੰਧੀ ਜਾਣਕਾਰੀ ਦੇਂਦੇ ਹਨ:

ਪਤਿਤੁ ਅਜਾਮਲ ਪਾਪੁ ਕਰਿ ਜਾਇ ਕਲਾਵਤਣੀ ਦੇ ਰਹਿਆ॥
ਗੁਰ ਤੇ ਬੇਮੁਖੁ ਹੋਇ ਕੈ ਪਾਪ ਕਮਾਵੈ ਦੁਰਮਤਿ ਦਹਿਆ॥
ਬਿਰਥਾ ਜਨਮੁ ਗਵਾਇਆ ਭਵਜਲ ਅੰਦਰਿ ਫਿਰਦਾ ਵਹਿਆ॥
ਛਿਅ ਪੁਤ ਜਾਏ ਵੇਸੁਆ ਪਾਪਾ ਦੇ ਫਲ ਇਛੇ ਲਹਿਆ॥
ਪੁਤੁ ਉਪੰਨਾਂ ਸਤਵਾਂ ਨਾਉ ਧਰਣ ਨੋ ਚਿਤਿ ਉਮਹਿਆ॥
ਗੁਰੂ ਦੁਆਰੈ ਜਾਇ ਕੈ ਗੁਰਮੁਖਿ ਨਾਉ ਨਰਾਇਣੁ ਕਹਿਆ॥
ਅੰਤਕਾਲ ਜਮਦੂਤ ਵੇਖਿ ਪੁਤ ਨਰਾਇਣੁ ਬੋਲੈ ਛਹਿਆ॥
ਜਮਗਣ ਮਾਰੇ ਹਰਿ ਜਨਾਂ ਗਇਆ ਸੁਰਗ ਜਮੁ ਡੰਡੁ ਨ ਸਹਿਆ॥
ਨਾਇ ਲਏ ਦੁਖੁ ਡੇਰਾ ਢਹਿਆ॥ *(ਵਾਰ ੧੦, ਪਉੜੀ ੨੦)*

ਗੁਰਬਾਣੀ ਅਤੇ ਗੁਰਮਤਿ ਸਾਹਿਤ ਵਿਚ ਅਜਾਮਲ ਦਾ ਨਾਮ ਕਈ ਥਾਵਾਂ 'ਤੇ ਆਉਂਦਾ ਹੈ। ਜਿਵੇਂ ਕਿ:

ਅਜਾਮਲੁ ਉਧਰਿਆ ਕਹਿ ਏਕ ਬਾਰ॥ *(ਪੰਨਾ ੧੧੯੨)*

ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ॥ *(ਪੰਨਾ ੧੧੨੪)*

ਅਜਾਮਲ ਪ੍ਰੀਤਿ ਪੁਤ੍ਰ ਪ੍ਰਤਿ ਕੀਨੀ ਕਰਿ ਨਾਰਾਇਣ ਬੋਲਾਰੇ॥
ਮੇਰੇ ਠਾਕੁਰ ਕੈ ਮਨਿ ਭਾਇ ਭਾਵਨੀ ਜਮਕੰਕਰ ਮਾਰਿ ਬਿਦਾਰੇ॥੨॥ *(ਪੰਨਾ ੯੮੧)*

## ਭਗਤ ਅਜਾਮਲ ਜੀ ਦਾ ਸੰਖੇਪ ਜੀਵਨ

ਅਜਾਮਲ ਕਨੌਜ ਦੇਸ ਦੇ ਇਕ ਵਿਦਵਾਨ ਪੰਡਤ ਦਾ ਪੁੱਤਰ ਸੀ। ਅਜਾਮਲ ਦਾ ਪਿਤਾ ਰਾਜ ਦਰਬਾਰ ਵਿਚ ਰਾਜੇ ਦੇ ਅਹਿਲਕਾਰਾਂ ਨੂੰ ਵੇਦਾਂ, ਸ਼ਾਸਤਰਾਂ ਤੇ ਪੁਰਾਣਾਂ ਦੀ ਕਥਾ ਸੁਣਾਇਆ ਕਰਦਾ ਸੀ। ਅਜਾਮਲ ਜਦੋਂ ੯-੧੦ ਸਾਲ ਦਾ ਹੋਇਆ ਤਾਂ ਉਸਨੂੰ ਇਕ ਵਿਦਵਾਨ ਗੁਰੂ ਕੋਲ ਪੜ੍ਹਨ ਪਾ ਦਿੱਤਾ। ਗੁਰੂ ਬਹੁਤ ਵਿਦਵਾਨ ਅਤੇ ਪ੍ਰਭੂ-ਭਗਤੀ ਕਰਨ ਵਾਲਾ ਸੀ। ਦਸਾਂ ਸਾਲਾਂ ਵਿਚ ਅਜਾਮਲ ਉੱਚ-ਕੋਟੀ ਦਾ ਵਿਦਵਾਨ ਬਣ ਗਿਆ।

ਜਦੋਂ ਉਹ ਚੌਦਾਂ ਸਾਲਾਂ ਦਾ ਹੋਇਆ ਤਾਂ ਇਕ ਬਹੁਤ ਜੁਆਨ, ਸੁੰਦਰ ਅਤੇ ਹੋਣਹਾਰ ਗਭਰੂ ਨਿਕਲਿਆ। ਗੁਰੂ ਨੇ ਹੁਕਮ ਦਿੱਤਾ, "ਅਜਾਮਲ! ਤੂੰ ਸ਼ਹਿਰ ਬਿਲਕੁਲ ਨਹੀਂ ਜਾਣਾ, ਸ਼ਹਿਰੋਂ ਬਾਹਰ-ਬਾਹਰ ਹੀ ਘਰ ਨੂੰ ਜਾਣਾ ਅਤੇ ਆਸ਼ਰਮ ਨੂੰ ਵੀ ਸ਼ਹਿਰੋਂ ਬਾਹਰ-ਬਾਹਰ ਆ ਜਾਣਾ।" ਵੀਹ ਸਾਲਾਂ ਦੀ ਉਮਰ ਤਕ ਗੁਰੂ ਦੀ

ਆਗਿਆ ਦਾ ਪਾਲਣ ਅਜਾਮਲ ਕਰਦਾ ਰਿਹਾ, ਪਰ ਅੰਤ ਇਕ ਦਿਨ ਮਨ ਬਦਲ ਗਿਆ ਅਤੇ ਸ਼ਹਿਰ ਵਿਚੋਂ ਦੀ ਲੰਘਣ ਦਾ ਦ੍ਰਿੜ੍ਹ ਨਿਸ਼ਚਾ ਕਰ ਲਿਆ।

ਗੁਰੂ ਤਾਂ ਸਿਆਣਾ ਸੀ, ਉਹ ਸਮਝਦਾ ਸੀ ਕਿ ਚੜ੍ਹਦੀ ਜੁਆਨੀ ਦੀ ਉਮਰ ਕਿੰਨੀ ਸੰਭਾਲ ਕੇ ਰੱਖਣ ਵਾਲੀ ਵਸਤੂ ਹੈ, ਇਸ ਉਮਰ ਵਿਚ ਭੈੜੇ ਖ਼ਿਆਲ ਬਹੁਤ ਛੇਤੀ ਅਸਰ ਕਰਦੇ ਹਨ, ਪਰ ਉੱਤਮ ਖ਼ਿਆਲਾਂ ਨੂੰ ਬਾਰ-ਬਾਰ ਸੁਣਨ ਨਾਲ ਵੀ ਥੋੜ੍ਹਾ ਹੀ ਅਸਰ ਹੁੰਦਾ ਹੈ। ਅਜਾਮਲ ਮਾਇਆ ਦੇ ਇਸ ਪ੍ਰਭਾਵ ਪੈਣ ਵਲੋਂ ਅਨਜਾਣ ਸੀ। ਪਹਿਲੇ ਦਿਨ ਹੀ ਵੇਸਵਾ ਦੇ ਬਾਜ਼ਾਰ ਵਿਚੋਂ ਦੀ ਲੰਘ ਕੇ ਗਿਆ। ਇਕ ਵੇਸਵਾ ਦੀ ਸੋਹਣੀ ਸੂਰਤ ਨੇ ਅਜਾਮਲ ਨੂੰ ਮੋਹ ਲਿਆ। ਪਹਿਲੇ ਦਿਨ ਅਜਾਮਲ ਉਸ ਪਾਸ ਜਾਣੋਂ ਤਾਂ ਝੱਕ ਗਿਆ, ਪਰ ਵੇਸਵਾ ਦੀ ਸੋਹਣੀ ਸੂਰਤ ਨੇ ਅਜਾਮਲ ਨੂੰ ਮੋਹ ਲਿਆ, ਅਜਾਮਲ ਦੇ ਅੰਦਰੋਂ ਧਾਰਮਕ ਗ੍ਰੰਥਾਂ ਦੀ ਉਚੇਰੀ-ਵਿਦਿਆ ਅਤੇ ਗੁਰੂ ਦੀ ਸਿਖਿਆ ਹੂੰਝ ਕੇ ਬਾਹਰ ਸੁੱਟ ਦਿੱਤੀ ਅਤੇ ਸਾਰੀ ਰਾਤ ਉਸ ਵੇਸਵਾ ਦੀ ਸੂਰਤ ਉਸਦੇ ਸਾਹਮਣੇ ਵਿਖਾਈ ਦਿੰਦੀ ਰਹੀ।

ਦਿਨ ਚੜ੍ਹਿਆ, ਅਜਾਮਲ ਹਰ ਰੋਜ਼ ਵਾਂਗੂ ਆਪਣੇ ਗੁਰੂ ਪਾਸ ਆਸ਼ਰਮ ਵਿਚ ਪੁੱਜ ਗਿਆ। ਗੁਰੂ ਨੇ ਪੁੱਛਿਆ ਕਿ ਕਿਹੜੇ ਰਸਤੇ ਆਇਆ ਅਤੇ ਗਿਆ ਸੀ ਤਾਂ ਝੂਠ ਹੀ ਆਖ ਦਿੱਤਾ, "ਗੁਰਦੇਵ ਜੀ! ਮੈਂ ਸ਼ਹਿਰੋਂ ਬਾਹਰ-ਬਾਹਰ ਹੀ ਗਿਆ ਤੇ ਆਇਆ ਹਾਂ। ਝੂਠ 'ਤੇ ਝੂਠ ਬੁੱਧੀ ਨੂੰ ਭਰਿਸ਼ਟ ਕਰ ਦਿੰਦਾ ਹੈ। ਸਹਿਜੇ-ਸਹਿਜੇ ਉਹ ਵੇਸਵਾ ਦੇ ਚੁਬਾਰੇ ਜਾਣ ਲੱਗ ਪਿਆ ਅਤੇ ਵਿਸ਼ੇ-ਵਿਕਾਰਾਂ ਦਾ ਸ਼ਿਕਾਰ ਹੋ ਗਿਆ। ਪੜ੍ਹਾਈ ਵਲੋਂ ਮਨ ਉਪਰਾਮ ਹੋ ਗਿਆ। ਗੁਰੂ ਨੇ ਵਿਦਿਆ ਪੜ੍ਹਾਉਣੀ ਬੰਦ ਕਰ ਦਿੱਤੀ। ਜਦੋਂ ਅਜਾਮਲ ਦੇ ਪਿਤਾ ਨੂੰ ਪਤਾ ਲੱਗਾ ਤਦ ਉਸਨੇ ਤੁਰੰਤ ਇਕ ਸੁੰਦਰ ਮੁਟਿਆਰ ਨਾਲ ਵਿਆਹ ਕਰ ਦਿੱਤਾ, ਪਰ ਵੇਸਵਾ ਦੇ ਹਾਵਾਂ-ਭਾਵਾਂ ਅਤੇ ਨਖ਼ਰਿਆਂ ਨੂੰ ਮਾਣਨ ਵਾਲੇ ਅਜਾਮਲ ਨੂੰ ਸਾਧਾਰਨ ਅਤੇ ਸੁਸ਼ੀਲ ਪਤਨੀ ਚੰਗੀ ਨਾ ਲੱਗੀ, ਭਾਵ ਕਿ ਉਹ ਵੇਸਵਾ ਕਲਾਵੰਤੀ ਦੀ ਭੈੜੀ ਸੰਗਤ ਕਰਦਾ ਰਿਹਾ, ਪਿਤਾ ਵੀ ਕਲਪਦਾ ਮਰ ਗਿਆ। ਪਿਤਾ ਦੀ ਥਾਵੇਂ ਰਿਵਾਜ ਮੁਤਾਬਕ ਅਜਾਮਲ ਹੀ ਰਾਜ-ਦਰਬਾਰ ਵਿਚ ਕਥਾ ਕਰਨ ਲੱਗ ਪਿਆ, ਰਾਜੇ ਨੂੰ ਪਤਾ ਲੱਗਾ ਤਦ ਉਸਨੇ ਵੀ ਅਜਾਮਲ ਨੂੰ ਕਲਾਵੰਤੀ ਦੀ ਭੈੜੀ ਸੰਗਤ ਤਿਆਗਣ ਲਈ ਸਮਝਾਇਆ, ਪਰ ਅਜਾਮਲ ਨਾ ਟਲਿਆ। ਰਾਜੇ ਨੇ ਉਸਨੂੰ ਦੰਡ ਦੇਣਾ ਚਾਹਿਆ, ਪਰ ਬ੍ਰਾਹਮਣ ਸਮਝ ਕੇ ਆਪਣੇ ਦੇਸ ਵਿਚੋਂ ਬਾਹਰ ਕੱਢ ਦਿੱਤਾ ਅਤੇ ਉਸਦੀ ਪਤਨੀ ਨੂੰ ਸਭ ਸਾਮਾਨ ਸੌਂਪ ਦਿੱਤਾ।

ਵਿਸ਼ੇ-ਵਿਕਾਰਾਂ 'ਤੇ ਵਿਕ ਚੁੱਕਾ ਅਜਾਮਲ ਕਲਾਵੰਤੀ ਵੇਸਵਾ ਨੂੰ ਲੈ ਕੇ ਜੰਗਲ ਵਿਚ ਜਾ ਰਿਹਾ। ਖਾਣ-ਪੀਣ ਨੂੰ ਜੰਗਲ ਵਿਚੋਂ ਕੀ ਮਿਲਣਾ ਸੀ, ਸ਼ਿਕਾਰ ਖੇਡ ਕੇ, ਚੋਰੀ ਠੱਗੀ ਕਰ ਕੇ, ਰਸਤੇ ਜਾਂਦਿਆਂ ਨੂੰ ਲੁੱਟ ਕੇ ਉਹ ਆਪਣਾ ਗੁਜ਼ਾਰਾ ਕਰਨ ਲੱਗਾ। ਇਹਨਾਂ ਭੈੜੇ ਸਾਧਨਾਂ ਨਾਲ ਉਹ ਪੇਟ-ਪਾਲਣਾ ਕਰਦਾ ਰਿਹਾ। ਇਸ ਸਮੇਂ ਤਕ ਉਹ ਛੇ ਪੁੱਤਰਾਂ ਦਾ ਪਿਤਾ ਬਣ ਚੁੱਕਾ ਸੀ। ਸਰੀਰ ਕਮਜ਼ੋਰ ਹੋ ਗਿਆ, ਵਿਸ਼ੇ-ਵਿਕਾਰਾਂ ਦੀ ਅੱਗ ਮੱਠੀ ਪੈ ਗਈ। ਦੋਨਾਂ ਨੂੰ ਆਪਣਾ ਪਹਿਲਾ ਜੀਵਨ ਚੇਤੇ ਆਉਣ ਲੱਗਾ। ਅਜਾਮਲ ਨੂੰ ਪਛਤਾਵਾ ਹੋਣ ਲੱਗਾ ਕਿ ਵੇਦ ਸ਼ਾਸਤਰਾਂ ਦੇ ਪਵਿੱਤਰ ਵਿਚਾਰਾਂ ਨੂੰ ਤਿਆਗ ਕੇ ਵਿਭਚਾਰਾਂ ਦਾ ਭੈੜਾ ਰਸਤਾ ਫੜ ਲਿਆ, ਜ਼ਰੂਰ ਹੀ ਘੋਰ ਨਰਕ ਵਿਚ ਪੈਣਾ ਪਵੇਗਾ ਅਤੇ ਸਖ਼ਤ ਸਜ਼ਾਵਾਂ ਮਿਲਣਗੀਆਂ। ਮਨ ਡਰਨ ਤੇ ਪਛਤਾਉਣ ਲੱਗਾ।

ਇਨ੍ਹਾਂ ਦਿਨਾਂ ਵਿਚ ਕੁੱਝ ਮਹਾਤਮਾ ਅਜਾਮਲ ਦੇ ਘਰ ਆ ਗਏ। ਅਜਾਮਲ ਸ਼ਿਕਾਰ ਖੇਡਣ ਗਿਆ ਸੀ, ਉਹ ਵੀ ਘਰ ਆ ਗਿਆ, ਉਸਦੇ ਹੱਥ ਵਿਚ ਮਰੇ ਹੋਏ ਪੰਛੀ ਸਨ। ਜਦੋਂ ਉਸਨੇ ਮਹਾਤਮਾ ਨੂੰ ਵੇਖਿਆ ਤਾਂ ਚਰਨਾਂ 'ਤੇ ਮੱਥਾ ਟੇਕਿਆ ਅਤੇ ਨਿਮਰਤਾ-ਪੂਰਵਕ ਬੇਨਤੀ ਕੀਤੀ ਕਿ ਮੈਨੂੰ ਕੀਤੇ ਹੋਏ ਕੁਕਰਮਾਂ ਦੀ ਸਜ਼ਾ ਤੋਂ ਬਚਣ ਦਾ ਉਪਾਉ ਦੱਸੋ ਜੀ। ਮਹਾਤਮਾ ਨੇ ਅਜਾਮਲ ਅਤੇ ਵੇਸਵਾ 'ਤੇ ਮੇਹਰ ਦੀ ਨਿਗਾਹ ਕੀਤੀ।

ਉਨ੍ਹਾਂ ਵਲੋਂ ਮਿਲਿਆ ਰੁੱਖਾ-ਸੁੱਖਾ ਲੰਗਰ ਛਕਿਆ, ਅੰਤ ਵਿਚ ਆਖਿਆ ਕਿ ਹੋਣ ਵਾਲੇ ਪੁੱਤਰ ਦਾ ਨਾਮ ਨਾਰਾਇਣ ਰੱਖਿਓ। ਸਮਾਂ ਆਉਣ 'ਤੇ ਮਹਾਤਮਾ ਦੇ ਹੁਕਮ ਦੀ ਪਾਲਣਾ ਕਰਦਿਆਂ ਪੁੱਤਰ ਦਾ ਨਾਮ ਨਾਰਾਇਣ ਰੱਖਿਆ ਗਿਆ। ਅਜਾਮਲ ਦਾ ਪਿਆਰ ਵੀ ਉਸ ਪੁੱਤਰ ਨਾਲ ਬਹੁਤ ਹੋ ਗਿਆ ਅਤੇ ਹਰ ਸਮੇਂ 'ਨਾਰਾਇਣ' 'ਨਾਰਾਇਣ' ਪੁਕਾਰਦਾ ਰਹਿੰਦਾ।

ਨਾਰਾਇਣ ਪੁੱਤਰ ਅਜੇ ਛੋਟੀ ਅਵਸਥਾ ਦਾ ਹੀ ਸੀ ਕਿ ਅਜਾਮਲ ਬਿਮਾਰ ਹੋ ਗਿਆ। ਬਿਮਾਰੀ ਵਧਦੀ ਗਈ। ਅਜਾਮਲ ਦਾ ਅੰਤ ਸਮਾਂ ਨੇੜੇ ਆ ਗਿਆ। ਉਸਨੂੰ ਡਰਾਉਣੇ ਜਮ ਵਿਖਾਈ ਦੇਣ ਲੱਗੇ। ਉਨ੍ਹਾਂ ਦੀਆਂ ਡਰਾਉਣੀਆਂ ਸ਼ਕਲਾਂ ਵੇਖ ਕੇ ਆਪਣੇ ਪੁੱਤਰ 'ਨਾਰਾਇਣ' ਨੂੰ ਆਵਾਜ਼ਾਂ ਮਾਰਨ ਲੱਗਾ, ਜਿਉਂ ਜਿਉਂ ਜਮ ਗੁਰਜਾ ਉਠਾ ਕੇ ਉਸਦੇ ਨੇੜੇ ਆਉਂਦੇ ਗਏ ਤਿਉਂ ਤਿਉਂ ਉਹ ਨਾਰਾਇਣ ਦਾ ਨਾਮ ਪੁਕਾਰਦਾ ਗਿਆ। ਅੰਤ ਉਸਦੀ ਸੁਰਤ ਪੁੱਤਰ ਪ੍ਰੇਮ ਵਿਚੋਂ ਨਿਕਲ ਕੇ ਪ੍ਰਭੂ ਜੀ ਦੇ ਚਰਨਾਂ ਨਾਲ ਜੁੜ ਗਈ। ਪ੍ਰਭੂ ਜੀ ਨੇ ਆਪਣੇ ਦੇਵਗਣ ਭੇਜ ਦਿੱਤੇ। ਦੇਵਗਣਾਂ ਨੇ ਜਮਦੂਤਾਂ ਨੂੰ ਡਾਂਟ-ਡਪਟ ਕੀਤੀ ਕਿ ਤੁਸੀਂ ਹੁਣ ਇਸ ਨੂੰ ਨਰਕਾਂ ਨੂੰ ਨਹੀਂ ਲੈ ਜਾ ਸਕਦੇ ਕਿਉਂਕਿ ਇਸਨੇ ਆਪਣਾ ਅੰਤਲਾ ਸਮਾਂ ਨੇੜੇ ਢੁਕਿਆ ਸਮਝ ਕੇ ਨਾਰਾਇਣ ਦਾ ਨਾਮ ਸਿਮਰਿਆ ਹੈ ਜਿਸ ਕਾਰਨ ਪ੍ਰਭੂ ਜੀ ਨੇ ਕ੍ਰਿਪਾ ਕਰ ਕੇ ਇਸਦੇ ਸਾਰੇ ਪਾਪ ਨਾਸ ਕਰ ਦਿੱਤੇ। ਹੁਣ ਇਹ ਪਾਪੀ ਨਹੀਂ ਰਿਹਾ, ਇਸਨੂੰ ਛੱਡ ਦਿਓ।

ਅਜਾਮਲ ਨੂੰ ਜਮਾਂ ਦੀ ਫਾਹੀ ਤੋਂ ਆਪ ਪ੍ਰਭੂ ਜੀ ਨੇ ਛੁਡਵਾਇਆ, ਅਜਾਮਲ ਦੇ ਸੁਆਸ ਪੂਰੇ ਹੋ ਗਏ। ਉਸਨੂੰ ਦੇਵਗਣਾਂ ਨੇ ਸੁੰਦਰ ਪਾਲਕੀ ਵਿਚ ਬਿਠਾ ਲਿਆ ਅਤੇ ਬੈਕੁੰਠ ਨੂੰ ਲੈ ਗਏ। ਜਮਦੂਤਾਂ ਨੂੰ ਧਰਮਰਾਜ ਨੇ ਤਾੜਿਆ ਕਿ ਤੁਸੀਂ ਅੱਗੇ ਵਾਸਤੇ ਉਸ ਥਾਂ ਨਹੀਂ ਜਾਣਾ ਜਿਥੇ ਪ੍ਰਭੂ ਜੀ ਦੇ ਨਾਮ ਦਾ ਉਚਾਰਨ ਹੁੰਦਾ ਹੋਵੇ, ਜੇ ਜਾਵੋਗੇ ਤਾਂ ਅਸੀਂ ਸਾਰੇ ਮਾਰੇ ਜਾਵਾਂਗੇ।

ਇਸੇ ਭਾਵ ਨੂੰ ਬਾਣੀ ਵਿਚ ਫ਼ੁਰਮਾਇਆ ਹੈ, ਜਿਵੇਂ :

> ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥
> ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥੧॥ *(ਪੰਨਾ ੨੫੬)*

ਭਾਵ, ਧਰਮਰਾਜ ਦਾ ਦੂਤਾਂ ਨੂੰ ਹੁਕਮ ਹੈ ਕਿ ਹੇ ਜਮਦੂਤੋ! ਜਿਥੇ ਸਾਧੂਆਂ ਦੀ ਸੰਗਤ ਵਿਚ ਗੋਬਿੰਦ ਦਾ ਭਜਨ ਕੀਰਤਨ ਸਦਾ ਹੀ ਨਿਤਾ-ਪ੍ਰਤੀ ਹੁੰਦਾ ਹੈ ਉਥੇ ਨਾ ਮੈਂ ਜਾ ਸਕਦਾ ਹਾਂ ਤੇ ਨਾ ਹੀ ਤੁਸੀਂ ਜਾ ਸਕਦੇ ਹੋ, ਜੇ ਉਥੇ ਜਾਵਾਂਗੇ ਤਾਂ ਨਾ ਮੈਂ ਛੁਟ ਸਕਦਾ ਹਾਂ ਅਤੇ ਨਾ ਹੀ ਤੁਸੀਂ ਛੁਟ ਸਕਦੇ ਹੋ, ਇਸ ਲਈ ਹੇ ਦੂਤੋ! ਤੁਸਾਂ ਸਾਧੂਆਂ ਦੀ ਸੰਗਤ ਵਿਚ ਉੱਕਾ ਹੀ ਨਾ ਜਾਣਾ।

ਇਸ ਲਈ ਹੇ ਭਾਈਓ! ਭਗਵਾਨ ਦੇ ਨਾਮ ਦਾ ਪ੍ਰਤਾਪ ਵੇਖੋ ਕਿ ਅਜਾਮਲ, ਵੇਸਵਾ ਦਾ ਪਤੀ, ਮਹਾਂ-ਨਿੰਦਕ ਅਤੇ ਖੋਟੇ ਕਰਮਾਂ ਵਾਲਾ ਨਰਕਾਂ ਵਿਚ ਜਾਣ ਜੋਗ ਸੀ, ਪਰ ਜਦੋਂ ਉਸਨੇ ਪ੍ਰਭੂ ਜੀ ਦਾ ਨਾਮ ਸਿਮਰਿਆ ਤਾਂ ਉਸਦੀ ਸਾਰੇ ਬੰਧਨਾਂ ਤੋਂ ਖ਼ਲਾਸੀ ਹੋ ਗਈ। ਸੋ, ਮੁਕਤੀ ਦੇ ਦਾਤਾ ਪ੍ਰਭੂ ਜੀ ਆਪ ਹਨ। ਇਸ ਲਈ ਅਸੀਂ ਭੀ ਅੱਠੇ ਪਹਿਰ ਪ੍ਰਭੂ ਜੀ ਦਾ ਸਿਮਰਨ ਕਰੀਏ ਤਾਂ ਤੇ ਸਾਡਾ ਵੀ ਪਾਰ-ਉਤਾਰਾ ਹੋ ਸਕੇ। ਕਬੀਰ ਜੀ ਦਾ ਫ਼ੁਰਮਾਨ ਹੈ :

> ਕਬੀਰ ਸੁਪਨੈ ਹੂ ਬਰੜਾਇ ਕੈ ਜਿਹ ਮੁਖਿ ਨਿਕਸੈ ਰਾਮੁ ॥
> ਤਾ ਕੇ ਪਗ ਕੀ ਪਾਨਹੀ ਮੇਰੇ ਤਨ ਕੋ ਚਾਮੁ ॥੬੩॥ *(ਪੰਨਾ ੧੩੬੭)*

# (੧੯) ਗਜਇੰਦ੍ਰ (ਹਾਥੀ) ਦੀ ਵਾਰਤਾ

ਇਸ ਹਾਥੀ ਬਾਰੇ ਬਾਣੀ ਵਿਚ ਜ਼ਿਕਰ ਹੈ:

ਜਿਉ ਕੁੰਚਰੁ ਤਦੂਐ ਪਕਰਿ ਚਲਾਇਓ, ਕਰਿ ਊਪਰੁ ਕਢਿ ਨਿਸਤਾਰੇ। (ਪੰਨਾ ੯੯੨)

ਗਜ ਕੀ ਤ੍ਰਾਸ ਮਿਟੀ ਛਿਨਹੂ ਮਹਿ, ਜਬ ਹੀ ਰਾਮੁ ਬਖਾਨੋ॥ (ਪੰਨਾ ੬੩੦)

ਪੁਰਾਤਨ ਪੁਸਤਕਾਂ ਵਿਚ ਜ਼ਿਕਰ ਆਉਂਦਾ ਹੈ ਕਿ ਇਹ ਤੰਦੂਆ ਪਿਛਲੇ ਜਨਮ ਵਿਚ ਇਕ ਰਾਜਾ ਸੀ। ਉਹ ਆਪਣੀਆਂ ਰਾਣੀਆਂ ਸਮੇਤ ਇਕ ਸਰੋਵਰ 'ਤੇ ਇਸ਼ਨਾਨ ਕਰਨ ਲਈ ਆਇਆ। ਉਸ ਸਰੋਵਰ ਵਿਚ ਅਤੀਤ ਸਾਧੂ ਨਹਾ ਰਹੇ ਸਨ। ਰਾਜਾ ਸਾਧੂ ਮਹਾਤਮਾ ਦੀ ਮਹਿਮਾ ਨੂੰ ਨਹੀਂ ਸੀ ਸਮਝਦਾ। ਰਾਜੇ ਦੇ ਮਨ ਵਿਚ ਚੰਚਲਤਾ ਭਰਪੂਰ ਖ਼ਿਆਲ ਉਠੇ ਅਤੇ ਰਾਣੀਆਂ ਨੂੰ ਖ਼ੁਸ਼ ਕਰਨ ਲਈ ਉਸਨੇ ਇਕ ਯੋਜਨਾ ਤਿਆਰ ਕੀਤੀ ਅਤੇ ਰਾਣੀਆਂ ਨੂੰ ਕਿਹਾ, "ਮੈਂ ਤੁਹਾਨੂੰ ਇਕ ਤਮਾਸ਼ਾ ਵਿਖਾਉਂਦਾ ਹਾਂ।" ਇਹ ਕਹਿ ਕੇ ਰਾਜੇ ਨੇ ਸਰੋਵਰ ਵਿਚ ਚੁੱਭੀ ਮਾਰੀ ਤੇ ਪਾਣੀ ਵਿਚ ਚੌਲਿਓਂ ਦੀ ਹੋ ਕੇ ਨਹਾ ਰਹੇ ਸਾਧੂ ਦਾ ਪੈਰ ਫੜ ਕੇ ਖਿਚ ਲਿਆ। ਇਸ ਪ੍ਰਕਾਰ ਮਹਾਤਮਾ ਨੂੰ ਪਾਣੀ ਵਿਚ ਗੋਤੇ ਖਾਣੇ ਪਏ। ਚੰਚਲ ਸੁਭਾਅ ਵਾਲੇ ਰਾਜੇ ਤੇ ਰਾਣੀਆਂ ਨੇ ਮਹਾਤਮਾ ਨੂੰ ਗੋਤੇ ਖਾਂਦਿਆਂ ਦੇਖਿਆ ਤੇ ਮਖੌਲ ਵਜੋਂ ਹੱਸਣ ਲੱਗੇ। ਇਸ ਪੁਰ ਮਹਾਤਮਾ ਜੀ ਗ਼ੁੱਸੇ ਵਿਚ ਆ ਗਏ ਤੇ ਰਾਜੇ ਨੂੰ ਸਰਾਪ ਦੇ ਦਿੱਤਾ ਤੇ ਕਿਹਾ ਕਿ ਤੂੰ ਮੇਰੇ ਪੈਰ ਤੰਦੂਏ ਵਾਂਗ ਖਿੱਚੇ ਹਨ ਤੇ ਮੈਨੂੰ ਗੋਤੇ ਦਿੱਤੇ ਹਨ, ਇਸ ਲਈ ਤੈਨੂੰ ਤੰਦੂਏ ਦੀ ਜੂਨ ਵਿਚ ਪੈਣਾ ਪਵੇਗਾ।

ਜਦੋਂ ਰਾਜੇ ਨੇ ਮਹਾਤਮਾ ਦੇ ਸਰਾਪ ਭਰੇ ਸ਼ਬਦ ਸੁਣੇ ਤਾਂ ਡਰ ਗਿਆ, ਜਿਵੇਂ ਇਹਦੇ ਪੈਰਾਂ ਹੇਠੋਂ ਮਿੱਟੀ ਨਿਕਲ ਗਈ ਹੋਵੇ। ਆਪਣੀ ਗ਼ਲਤੀ ਨੂੰ ਅਨੁਭਵ ਕੀਤਾ ਅਤੇ ਮਹਾਤਮਾ ਪਾਸੋਂ ਕੀਤੀ ਹੋਈ ਭੁੱਲ ਦੀ ਮੁਆਫ਼ੀ ਮੰਗੀ। ਮੁਕਤੀ ਦੀ ਪ੍ਰਾਪਤੀ ਲਈ ਮਹਾਤਮਾ ਨੂੰ ਬੇਨਤੀ ਕੀਤੀ। ਮਹਾਤਮਾ ਨੇ ਕ੍ਰਿਪਾ-ਦ੍ਰਿਸ਼ਟੀ ਤਾਂ ਜ਼ਰੂਰ ਕੀਤੀ ਪਰ ਅੱਗੋਂ ਕਿਹਾ ਕਿ ਤੈਨੂੰ ਤੰਦੂਏ ਦਾ ਜਨਮ ਤਾਂ ਜ਼ਰੂਰ ਧਾਰਨਾ ਪਵੇਗਾ ਅਤੇ ਜਦੋਂ ਤੂੰ ਤੰਦੂਏ ਦੀ ਜੂਨ ਧਾਰਨ ਕਰ ਲਵੇਂਗਾ ਤਾਂ ਤੂੰ ਗਜਿੰਦਰ (ਹਾਥੀਆਂ ਦੇ ਰਾਜੇ) ਦਾ ਪੈਰ ਖਿਚੇਂਗਾ ਅਤੇ ਭਗਵਾਨ ਜੀ ਆਪ ਪ੍ਰਗਟ ਹੋ ਕੇ ਉਸ ਹਾਥੀ ਦੀ ਰੱਖਿਆ ਲਈ ਆਉਣਗੇ ਅਤੇ ਤੇਰਾ ਉੱਧਾਰ ਕਰਨਗੇ।

ਜਿਸ ਝੀਲ ਵਿਚ ਰਾਜਾ ਤੰਦੂਏ ਦੇ ਜਨਮ ਵਿਚ ਰਹਿੰਦਾ ਸੀ ਉਸੇ ਝੀਲ ਵਿਚ ਹਾਥੀਆਂ ਦਾ ਰਾਜਾ ਰਹਿੰਦਾ ਸੀ। ਇਹ ਹਾਥੀਆਂ ਦਾ ਰਾਜਾ ਵੀ ਰਾਜੇ ਤੰਦੂਏ ਵਾਂਗ ਇਕ ਰਿਸ਼ੀ ਤੋਂ ਸਰਾਪ ਲੈ ਕੇ ਇਸ ਝੀਲ ਵਿਚ ਰਹਿੰਦਾ ਸੀ। ਹਾਥੀਆਂ ਦਾ ਰਾਜਾ ਪਿਛਲੇ ਜਨਮ ਵਿਚ ਕਾਫ਼ੀ ਤਪ ਕਰ ਚੁੱਕਾ ਸੀ ਪ੍ਰੰਤੂ ਸਰਾਪ ਲੈਣ ਕਾਰਨ ਇਸਨੂੰ ਹਾਥੀ ਦੀ ਜੂਨ ਵਿਚ ਪੈ ਕੇ ਇਸੇ ਝੀਲ ਵਾਲੇ ਜੰਗਲ ਵਿਚ ਰਹਿਣਾ ਪਿਆ। ਹਾਥੀ ਨੇ ਜਦੋਂ ਝੀਲ ਵਿਚ ਪ੍ਰਵੇਸ਼ ਕਰ ਕੇ ਪਾਣੀ ਪੀਣਾ ਸ਼ੁਰੂ ਕਰ ਦਿੱਤਾ ਤਾਂ ਤੰਦੂਏ ਨੇ ਆਪਣੇ ਫੰਦ ਜਾਲ ਵਿਚ ਹਾਥੀ ਦਾ ਪੈਰ ਫਸਾ ਲਿਆ। ਗਜਿੰਦਰ ਨੇ ਬਹੁਤ ਯਤਨ ਕੀਤੇ ਕਿ ਤੰਦੂਏ ਦੇ ਜਾਲ ਵਿਚੋਂ ਪੈਰ ਕੱਢ ਸਕੇ, ਪ੍ਰੰਤੂ ਤੰਦੂਏ ਨੇ ਗਜਿੰਦਰ ਦਾ ਪੈਰ ਨਾ ਛਡਿਆ ਅਤੇ ਗਜਿੰਦਰ ਉਸ ਤੋਂ ਛੁਟਕਾਰਾ ਨਾ ਪਾ ਸਕਿਆ।

ਜਦੋਂ ਗਜਿੰਦਰ ਆਪਣਾ ਬਲ ਹਾਰ ਗਿਆ ਤਾਂ ਗਜਿੰਦਰ ਨੇ ਸ੍ਰੀ ਵਾਸਦੇਵ ਜੀ ਦੇ ਚਰਨ ਕਮਲਾਂ ਦਾ ਧਿਆਨ ਕੀਤਾ ਅਤੇ ਉਸਨੇ ਆਪਣੇ ਆਪ ਨੂੰ ਕਿਹਾ ਕਿ ਇਸ ਸਮੇਂ ਭਗਵਾਨ ਤੋਂ ਬਿਨਾਂ ਹੋਰ ਕੋਈ ਤੰਦੂਏ ਤੋਂ ਉਸਦਾ ਛੁਟਕਾਰਾ ਨਹੀਂ ਕਰਾ ਸਕਦਾ। ਤੰਦੂਆ ਆਪਣੇ ਬਲ ਨਾਲ ਗਜਿੰਦਰ ਨੂੰ ਡੂੰਘੇ ਪਾਣੀ ਵੱਲ ਖਿੱਚੀ ਜਾ ਰਿਹਾ ਸੀ। ਜਿਉਂ ਜਿਉਂ ਤੰਦੂਆ ਹਾਥੀ ਨੂੰ ਡੂੰਘੇ ਪਾਣੀ ਵੱਲ ਖਿੱਚੀ ਜਾ ਰਿਹਾ ਸੀ, ਤਿਉਂ ਤਿਉਂ ਹਾਥੀ ਸ੍ਰੀ ਵਾਸਦੇਵ ਜੀ ਦੇ ਚਰਨਾਂ ਦਾ ਧਿਆਨ ਜ਼ਿਆਦਾ ਧਰਦਾ ਅਤੇ ਸ੍ਰੀ ਵਾਸਦੇਵ ਜੀ ਦੇ ਗੁਣਾਂ ਦੀ ਇਕਾਗਰ-ਚਿਤ ਹੋ ਕੇ ਅਰਾਧਨਾ ਕਰਦਾ ਅਤੇ ਸੁਨਿੰਮਰ ਹੋ ਕੇ ਬੇਨਤੀ ਕਰਦਾ ਕਿ ਹੇ ਵਾਸਦੇਵ ਜੀ! ਮੇਰੀ ਰਖਿਆ

ਕਰੋ। ਗਜਿੰਦਰ ਦੀਆਂ ਸੁਨਿੰਮਰ ਤੇ ਇਕਾਗਰ-ਚਿਤ ਹੋ ਕੇ ਕੀਤੀਆਂ ਅਰਦਾਸਾਂ ਸੁਣ ਵਾਸਦੇਵ ਜੀ ਗਜਿੰਦਰ ਅਤੇ ਤੰਦੂਏ ਦੋਨਾਂ ਦੇ ਉੱਧਾਰ ਲਈ ਆ ਪ੍ਰਗਟ ਹੋਏ ਅਤੇ ਆਪਣੇ ਚੱਕਰ ਨਾਲ ਤੰਦੂਏ ਦੇ ਸਾਰੇ ਜਾਲ ਦੀਆਂ ਤੰਦਾਂ ਨੂੰ ਕੱਟ ਦਿੱਤਾ। ਗਜਿੰਦਰ ਦੀ ਬੰਦ-ਖ਼ਲਾਸੀ ਹੋਈ ਅਤੇ ਤੰਦੂਏ ਨੇ ਪ੍ਰਾਣ ਤਿਆਗ ਦਿੱਤੇ ਅਤੇ ਮੁਕਤ ਹੋ ਬੈਕੁੰਠ ਧਾਮ ਨੂੰ ਚਲਿਆ ਗਿਆ।

ਇਸ ਪ੍ਰਸੰਗ ਤੋਂ ਸਾਨੂੰ ਦੋ ਸਿਖਿਆਵਾਂ ਮਿਲਦੀਆਂ ਹਨ। ਪਹਿਲੀ ਸਿਖਿਆ ਤਾਂ ਇਹ ਹੈ ਕਿ ਹੱਸ ਕੇ ਕਦਾਚਿਤ ਵੀ ਪ੍ਰਮਾਤਮਾ ਦੇ ਭਗਤਾਂ ਨੂੰ ਮਖੌਲ ਨਾ ਕਰਨਾ। ਭਗਤ ਸ੍ਰੀ ਵਾਸਦੇਵ ਜੀ ਨੂੰ ਬਹੁਤ ਪਿਆਰੇ ਹਨ। ਭਗਤਾਂ ਦਾ ਕਿਹਾ ਸ੍ਰੀ ਵਾਸਦੇਵ ਜੀ ਨੂੰ ਪੂਰਾ ਕਰਨਾ ਪੈਂਦਾ ਹੈ। ਅਸੀਂ ਆਪਣੀ ਰਸਨਾ ਤੋਂ ਭਗਤਾਂ ਨੂੰ ਕਦੀ ਭੀ ਕੋਈ ਮਖੌਲ ਭਰਿਆ ਸ਼ਬਦ ਨਾ ਕੱਢੀਏ, ਮਤਾਂ ਉਨ੍ਹਾਂ ਦੀ ਰਸਨਾ ਤੋਂ ਸਹਿਜ-ਸੁਭਾਅ ਨਿਕਲਿਆ ਸ਼ਬਦ ਸਾਡੇ ਲਈ ਦੁਖਦਾਈ ਹੋਵੇ, ਜਿਵੇਂ ਰਾਜੇ ਨੂੰ ਤੰਦੂਏ ਦੀ ਜੂਨ ਵਿਚ ਪੈਣਾ ਪਿਆ।

ਦੂਜੀ ਸਿਖਿਆ ਸਾਨੂੰ ਇਹ ਮਿਲਦੀ ਹੈ ਕਿ ਜੇਕਰ ਤੂੰ ਪ੍ਰਭੂ ਦਾ ਸਿਮਰਨ ਇਕ-ਚਿਤ ਹੋ ਕੇ ਕਰੇਂਗਾ ਅਤੇ ਸਭ ਝੂਠੇ ਸੰਸਾਰੀ ਆਸਰੇ ਛੱਡ ਦੇਵੇਂਗਾ ਤਾਂ ਗਜਿੰਦਰ ਵਾਂਗ ਤੂੰ ਵੀ ਮੁਕਤ ਹੋ ਕੇ ਬੈਕੁੰਠ ਨੂੰ ਜਾਵੇਂਗਾ।

ਜਿਸ ਅਸਥਾਨ 'ਤੇ ਹਾਥੀ ਦੀ ਬੰਦ-ਖ਼ਲਾਸੀ ਪ੍ਰਭੂ-ਕ੍ਰਿਪਾ ਨਾਲ ਹੋਈ ਸੀ, ਉਹ ਅਸਥਾਨ ਪਟਨਾ ਸ਼ਹਿਰ ਦੇ ਨੇੜੇ ਹੀ ਹੈ, ਜਿਥੇ ਸਾਲ ਦੇ ਸਾਲ ਮੇਲਾ ਲੱਗਦਾ ਹੈ।

ਇਸ ਗਜਿੰਦਰ ਵਾਂਗ ਜੇਕਰ ਅਸੀਂ ਭੀ ਪ੍ਰਭੂ ਨੂੰ ਯਾਦ ਕਰੀਏ, ਤਦ ਪ੍ਰਭੂ ਜੀ ਮੇਹਰ ਕਰਕੇ ਸਾਨੂੰ ਭੀ ਜ਼ਰੂਰ ਹਾਥੀ ਵਾਂਗ ਮੇਹਰ ਕਰਕੇ ਮੁਕਤੀ ਬਖ਼ਸ਼ਣਗੇ ਤੇ ਸਾਡੇ ਭੀ ਇਸ ਤਰ੍ਹਾਂ ਸਾਰੇ ਬੰਧਨ ਪ੍ਰਭੂ ਜੀ ਕੱਟ ਦੇਣਗੇ।

## (੨੦) ਭਗਤ ਬਾਲਮੀਕ ਜੀ

### (ਬਾਲਮੀਕ ਦੋ ਹੋਏ ਹਨ)

ਭਾਈ ਗੁਰਦਾਸ ਜੀ ਜਾਣਕਾਰੀ ਦੇਂਦੇ ਹਨ:

ਬਾਲਮੀਕੁ ਨਿਸਤਾਰਿਆ, ਮਾਰੈ ਵਾਟ ਨ ਹੋਇ ਨਿਸੰਗਾ॥ *(ਵਾਰ ੩੧, ਪਉੜੀ ੯)*

ਵਾਟੈ ਮਾਣਸ ਮਾਰਦਾ ਬੈਠਾ ਬਾਲਮੀਕ ਵਟਵਾੜਾ॥
ਪੂਰਾ ਸਤਿਗੁਰੁ ਭੇਟਿਆ ਮਨ ਵਿਚਿ ਹੋਆ ਖਿੰਜੋਤਾੜਾ॥
ਮਾਰਨ ਨੋ ਲੋਚੈ ਘਣਾ ਕਢਿ ਨ ਹੰਘੈ ਹਥੁ ਉਘਾੜਾ॥
ਸਤਿਗੁਰ ਮਨੂਆ ਰਾਖਿਆ ਹੋਇ ਨ ਆਵੈ ਉਛੇਹਾੜਾ॥
ਅਉਗੁਣੁ ਸਭ ਪਰਗਾਸਿਅਨੁ ਰੋਜਗਾਰੁ ਹੈ ਏਹੁ ਅਸਾੜਾ॥
ਘਰ ਵਿਚਿ ਪੁਛਣ ਘਲਿਆ ਅੰਤਿਕਾਲ ਹੈ ਕੋਇ ਅਸਾੜਾ॥
ਕੋੜਮੜਾ ਚਉਖੰਨੀਐਂ ਕੋਇ ਨ ਬੇਲੀ ਕਰਦੇ ਝਾੜਾ॥
ਸਚੁ ਦ੍ਰਿੜਾਇ ਉਧਾਰਿਅਨੁ ਟਪਿ ਨਿਕਥਾ ਉਪਰ ਵਾੜਾ॥
ਗੁਰਮੁਖਿ ਲੰਘੇ ਪਾਪ ਪਹਾੜਾ॥ *(ਵਾਰ ੧੦, ਪਉੜੀ ੧੯)*

ਪਹਿਲਾ ਬਾਲਮੀਕ ਭੀਲ ਸੀ। ਬਰਮੀ ਬਣ ਜਾਣ ਕਾਰਨ ਨਾਮ ਬਾਲਮੀਕ ਪ੍ਰਸਿੱਧ ਹੋਇਆ। ਮਹਾਤਮਾ ਦੇ ਉਪਦੇਸ਼ ਨਾਲ ਰਿਸ਼ੀ ਪਦਵੀ ਤਕ ਪੁੱਜਾ। ਰਾਮਾਇਣ ਲਿਖੀ ਅਤੇ ਲਵ-ਕੁਸ਼ ਦੇ ਜਨਮ ਦੀ ਕਥਾ ਲਿਖੀ। ਇਹ ਰਚਨਾ ਭਵਿੱਖਤ ਰੂਪ ਵਿਚ ਲਿਖ ਦਿੱਤੀ ਸੀ।

ਦੂਸਰਾ ਬਾਲਮੀਕ : ਇਹ ਕ੍ਰਿਸ਼ਨ ਜੀ ਦੇ ਸਮੇਂ ਹੋਇਆ।

ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥ (ਪੰਨਾ ੧੧੨੪)

ਇਸਦਾ ਜਨਮ ਚੰਡਾਲਾਂ ਦੇ ਘਰ ਹੋਇਆ ਸੀ। ਅਸ਼੍ਵਮੇਧ ਯੱਗ ਸਮੇਂ ਬਾਲਮੀਕ ਜੀ ਨੂੰ ਨਾ ਸੱਦਣ 'ਤੇ ਸੰਖ ਨਹੀਂ ਵੱਜਾ, ਪਰ ਜਦੋਂ ਸੱਦ ਕੇ ਆਦਰ ਨਾਲ ਲੰਗਰ ਛਕਾਇਆ ਤਾਂ ਸੰਖ ਵੱਜਿਆ ਸੀ। ਦ੍ਰੋਪਤੀ ਨੇ ਮਨ ਵਿਚ ਘ੍ਰਿਣਾ ਕਰਨ ਦੀ ਮੁਆਫ਼ੀ ਮੰਗੀ।

## ਬਾਲਮੀਕ—ਪਹਿਲਾ

### (ਰਾਮਾਇਣ ਦਾ ਕਰਤਾ)

ਬਾਲਮੀਕ ਜੀ ਦੀ ਕਥਾ ਬੜੀ ਵਚਿਤਰ ਹੈ, ਇਹ ਬਾਲਮੀਕ ਪਹਿਲੀ ਉਮਰ ਵਿਚ ਬੁੰਦੇਲ ਖੰਡ ਦੇ ਜੰਗਲਾਂ ਵਿਚ ਰਾਹ-ਮਾਰੀ ਕਰ ਕੇ ਆਪਣੇ ਮਾਤਾ-ਪਿਤਾ ਅਤੇ ਪ੍ਰਵਾਰ ਦੀ ਪਾਲਣਾ ਕਰਦਾ ਸੀ। ਮਨੁੱਖ ਨੂੰ ਮਾਰ ਦੇਣਾ ਇਸ ਵਾਸਤੇ ਮਾਮੂਲੀ ਗੱਲ ਸੀ। ਇਕ ਦਿਨ ਉਸੇ ਜੰਗਲ ਵਿਚੋਂ ਦੀ ਸਪਤਰਿਸ਼ੀ (ਮਰੀਚ, ਮਾਤ੍ਰਿ, ਪੁਲਾ, ਪੁਲਸਤਸ, ਕ੍ਰਤੂ, ਅੰਗ ਅਤੇ ਵਸ਼ਿਸ਼ਟ) ਲੰਘੇ। ਬਾਲਮੀਕ ਨੇ ਉਨ੍ਹਾਂ ਨੂੰ ਵੀ ਘੇਰ ਲਿਆ। ਪ੍ਰਤਾਪੀ ਮਹਾਤਮਾ ਦੇ ਦਰਸ਼ਨਾਂ ਨਾਲ ਬਾਲਮੀਕ ਦਾ ਹਿਰਦਾ ਕੁੱਝ ਨਰਮ ਹੋ ਗਿਆ। ਮਹਾਤਮਾ ਨੇ ਆਖਿਆ, "ਭਲੇ ਪੁਰਖਾ! ਤੂੰ ਲੁੱਟਮਾਰ ਕਿਉਂ ਕਰਦਾ ਏਂ ?" ਬਾਲਮੀਕ ਦਾ ਸਿੱਧਾ ਉੱਤਰ ਸੀ ਕਿ ਮੈਂ ਇਸ ਢੰਗ ਨਾਲ ਪ੍ਰਵਾਰ ਦਾ ਨਿਰਬਾਹ ਕਰਦਾ ਹਾਂ। ਮਹਾਤਮਾ ਨੇ ਫਿਰ ਆਖਿਆ, "ਅੱਛਾ! ਤੂੰ ਪਹਿਲਾਂ ਘਰ ਜਾ ਕੇ ਪੁੱਛ ਆ ਕਿ ਕੀ ਜਦ ਤੈਨੂੰ ਇਨ੍ਹਾਂ ਭੈੜੇ ਕਰਮਾਂ ਦੀ ਸਜ਼ਾ ਮਿਲੇਗੀ ਤਾਂ ਉਹ ਤੇਰੀ ਸਜ਼ਾ ਵਿਚ ਹੱਥ ਵਟਾਉਣਗੇ ?" ਬਾਲਮੀਕ ਮਹਾਤਮਾ ਦਾ ਹੁਕਮ ਮੰਨ ਕੇ ਘਰ ਪੁੱਜ ਗਿਆ। ਘਰ ਜਾ ਕੇ ਮਾਤਾ, ਪਿਤਾ, ਪਤਨੀ, ਪੁੱਤਰ, ਧੀਆਂ ਸਭ ਨੂੰ ਇਕੱਠੇ ਕਰ ਲਿਆ ਅਤੇ ਮਹਾਤਮਾ ਦਾ ਹੁਕਮ ਮੰਨ ਕੇ ਸਭ ਨੂੰ ਕਹਿਣ ਲੱਗਾ ਕਿ ਜਦੋਂ ਮੈਨੂੰ ਇਨ੍ਹਾਂ ਕੀਤੇ ਪਾਪਾਂ ਦਾ ਫਲ ਜਮਾਂ ਵਲੋਂ ਮਿਲੇਗਾ ਤਾਂ ਕੀ ਤੁਸੀਂ ਮੇਰਾ ਸਾਥ ਦੇਵੋਗੇ ਭਾਵ ਹਿੱਸਾ ਵੰਡਾਉਗੇ ? ਇਹ ਸੁਣ ਕੇ ਸਾਰਾ ਪ੍ਰਵਾਰ ਆਖਣ ਲੱਗਾ, "ਤੂੰ ਅੱਜ ਕਿਹੋ ਜਿਹੀਆਂ ਗੱਲਾਂ ਕਰਨ ਲੱਗ ਪਿਆ ਹੈਂ ? ਅਸੀਂ ਤਾਂ ਰੋਟੀ ਖਾਣੀ ਹੈ, ਅਸੀ ਤੈਨੂੰ ਕਦੋਂ ਆਖਿਆ ਹੈ ਕਿ ਤੂੰ ਲੁੱਟਮਾਰ ਕਰ ਕੇ ਸਾਨੂੰ ਭੋਜਨ ਛਕਾ ? ਬਾਕੀ ਜਮਾਂ ਦੀ ਫਾਹੀ ਵਿਚੋਂ ਅਸੀਂ ਤੈਨੂੰ ਬਿਲਕੁਲ ਛੁਡਾ ਨਹੀਂ ਸਕਦੇ, ਇਨ੍ਹਾਂ ਪਾਪਾਂ ਦੀ ਸਜ਼ਾ ਵੀ ਤੂੰ ਇਕੱਲਾ ਹੀ ਭੋਗੇਂਗਾ।"

ਇਹ ਉੱਤਰ ਸੁਣ ਕੇ ਉਸਦਾ ਹਿਰਦਾ ਕੰਬਣ ਲੱਗ ਪਿਆ ਕਿ ਜਿਸ ਪ੍ਰਵਾਰ ਦੀ ਖ਼ਾਤਰ ਮੈਂ ਅਨੇਕਾਂ ਲੋਕਾਂ ਦਾ ਖ਼ੂਨ ਕੀਤਾ, ਮਾਇਆ ਲੁੱਟੀ ਅਤੇ ਪਾਪਾਂ ਦੀਆਂ ਪੰਡਾਂ ਬੰਨ੍ਹੀਆਂ, ਇਹ ਮੇਰੇ ਸਾਥੀ ਨਹੀਂ ਬਣੇ। ਮੈਨੂੰ ਇਕੱਲੇ ਨੂੰ ਹੀ ਪਾਪਾਂ ਦੇ ਫਲ ਭੋਗਣੇ ਪੈਣੇ ਹਨ, ਤਾਂ ਮੈਂ ਐਵੇਂ ਇਨ੍ਹਾਂ ਦੀ ਖ਼ਾਤਰ ਪਾਪ ਕਿਉਂ ਕਰਾਂ ? ਮਨ ਬਦਲ ਗਿਆ। ਮਹਾਤਮਾ ਪਾਸ ਪੁੱਜ ਕੇ ਉਹਨਾਂ ਦੇ ਪੈਰ ਫੜ ਲਏ ਅਤੇ ਬੇਨਤੀਆਂ ਕਰਨ ਲੱਗਾ ਕਿ ਮਹਾਤਮਾ ਜੀ! ਮੈਨੂੰ ਕੋਈ ਰਸਤਾ ਦੱਸੋ ਜਿਸ ਨਾਲ ਮੇਰਾ ਪਾਰ-ਉਤਾਰਾ ਹੋ ਜਾਵੇ। ਇਹ ਪਾਪ ਮੇਰੇ ਸਿਰੋਂ ਲਹਿ ਜਾਣ, ਮੇਰੀ ਜ਼ਿੰਦਗੀ ਵਿਅਰਥ ਬਤੀਤ ਹੋ ਗਈ ਹੈ।

ਬਹੁਤ ਨਿਮਰਤਾ-ਪੂਰਵਕ ਤਰਲੇ ਮਿੰਨਤਾਂ ਕਰਨ ਲੱਗਾ। ਮਹਾਤਮਾ ਨੇ ਉਸਨੂੰ ਰਾਮ ਨਾਮ ਦਾ ਉਪਦੇਸ਼ ਦਿੱਤਾ ਅਤੇ ਆਖਿਆ, "ਅਹਿੰਸਾ ਅਤੇ ਕ੍ਰੋਧ ਦਾ ਤਿਆਗ ਕਰ ਕੇ ਰਾਮ ਦਾ ਨਾਮ ਜਪਣਾ! ਫਿਰ ਦੁਬਾਰਾ ਜਦੋਂ ਅਸੀਂ ਆਵਾਂਗੇ ਤੈਨੂੰ ਤੱਤ ਗਿਆਨ ਦਾ ਉਪਦੇਸ਼ ਦੇਵਾਂਗੇ।" ਇਸ ਪਿੱਛੋਂ ਮਹਾਤਮਾ ਚਲੇ ਗਏ। ਬਾਲਮੀਕ ਉਸ ਅਸਥਾਨ 'ਤੇ ਬੈਠ ਕੇ ਬੇਸਮਝੀ ਕਾਰਨ ਰਾਮ ਦੀ ਥਾਂ 'ਮਰਾ', 'ਮਰਾ' ਜਾਪ ਕਰਨ ਲੱਗਾ, ਇਸ ਤਰ੍ਹਾਂ ਬਾਰ੍ਹਾਂ ਵਰ੍ਹੇ ਬਤੀਤ ਹੋ ਗਏ। ਉਸ ਦੁਆਲੇ ਮਿੱਟੀ ਦੀ ਬਰਮੀ ਬਣ ਗਈ। ਘਾਹ-ਫੂਸ ਉੱਗ ਪਿਆ। ਪਰ ਬਾਲਮੀਕ

ਦੀ ਰਸਨਾ 'ਮਰਾ' ਸ਼ਬਦ ਦਾ ਜਾਪ ਕਰਦੀ-ਕਰਦੀ ਰਾਮ-ਰਾਮ ਦਾ ਜਾਪ ਆਪਣੇ ਆਪ ਹੀ ਕਰਨ ਲੱਗ ਪਈ। ਸੁਰਤ ਪ੍ਰਭੂ ਦੇ ਚਰਨਾਂ ਵਿਚ ਜੁੜ ਗਈ। ਰਾਹ-ਮਾਰ ਬਾਲਮੀਕ ਇਕ ਆਤਮ-ਗਿਆਨੀ ਮਹਾਤਮਾ ਬਣ ਗਿਆ।

ਬਾਰਾਂ ਸਾਲ ਪਿਛੋਂ ਮਹਾਤਮਾ ਵਾਪਸ ਆਏ, ਜਿਸ ਅਸਥਾਨ 'ਤੇ ਬਾਲਮੀਕ ਤਪੱਸਿਆ ਕਰਨ ਬੈਠਾ ਸੀ, ਉਥੇ ਇਕ ਬਰਮੀ ਵੇਖੀ ਅਤੇ ਉੱਤੇ ਘਾਹ, ਫੂਸ ਉੱਗਿਆ ਵੇਖਿਆ, ਬਹੁਤ ਹੈਰਾਨ ਹੋਏ, ਇੱਧਰ ਉਧਰ ਵੇਖਣ ਲੱਗੇ, ਅੰਤ ਉਨ੍ਹਾਂ ਬਰਮੀ ਨੂੰ ਢਾਹੁਣਾ ਸ਼ੁਰੂ ਕੀਤਾ। ਮਿੱਟੀ ਪਰ੍ਹਾਂ ਕਰ ਕੇ ਰਾਮ-ਰਾਮ ਕਰ ਰਹੇ ਬਾਲਮੀਕ ਜੀ ਨੂੰ ਬਾਹਰ ਕੱਢਿਆ ਅਤੇ ਬਹੁਤ ਅਸਚਰਜ ਹੋਏ ਕਿ ਬਾਲਮੀਕ ਕਿੰਨਾ ਧੁਨ ਦਾ ਪੱਕਾ ਨਿਕਲਿਆ। ਉਸਨੂੰ ਪੂਰਨ ਆਤਮ-ਗਿਆਨ ਦੀ ਦਾਤ ਮਿਲ ਚੁੱਕੀ ਸੀ।

ਮਹਾਤਮਾ ਨੇ ਪਿਆਰ ਅਤੇ ਸਤਿਕਾਰ ਨਾਲ ਅਸ਼ੀਰਵਾਦਾਂ ਦਿੱਤੀਆਂ ਅਤੇ ਹੋਰ ਵੀ ਕ੍ਰਿਪਾ-ਦ੍ਰਿਸ਼ਟੀ ਕਰ ਕੇ ਚਲੇ ਗਏ। ਆਪ ਨੂੰ ਇੰਨੀ ਸੂਝ ਤੇ ਆਤਮ-ਦ੍ਰਿਸ਼ਟੀ ਦੀ ਦਾਤ ਪ੍ਰਾਪਤ ਹੋਈ ਕਿ ਆਪ ਜੀ ਨੇ ਰਾਮ ਚੰਦਰ ਜੀ ਦੇ ਜੀਵਨ ਤੋਂ ੧੦੦੦ ਸਾਲ ਪਹਿਲਾਂ ਹੀ 'ਰਾਮਾਇਣ' ਸੰਸਕ੍ਰਿਤ ਵਿਚ ਰਚ ਦਿੱਤੀ।

ਇਸ ਵਾਰਤਾ ਤੋਂ ਗਿਆਨ ਹੁੰਦਾ ਹੈ ਕਿ ਭੀਲ ਜਾਤੀ ਦੇ ਬਾਲਮੀਕ ਨੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕੀਤੀ ਅਤੇ ਰਿਸ਼ੀ ਬਾਲਮੀਕ ਬਣ ਗਿਆ, ਇਹ ਪਦਵੀ ਪ੍ਰਭੂ ਦੇ ਸਿਮਰਨ ਕਰਕੇ ਪ੍ਰਾਪਤ ਹੋਈ, ਇਸ ਲਈ ਸਾਨੂੰ ਵੀ ਗੁਰੂ ਅਰਜਨ ਦੇਵ ਜੀ ਦੇ ਪਵਿੱਤਰ ਫ਼ੁਰਮਾਨ ਅਨੁਸਾਰ :

ਤੇਰਿਆ ਸੰਤਾ ਜਾਚਉ ਚਰਨ ਰੇਨ ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ ॥ *(ਪੰਨਾ ੧੧੯੨)*

ਮਹਾਪੁਰਸ਼ਾਂ ਦੀ ਸੰਗਤ ਕਰ ਕੇ ਪ੍ਰੇਮਾ-ਭਗਤੀ ਦੀ ਦਾਤ ਪ੍ਰਾਪਤ ਕਰੋ, ਜਿਸ ਕਰਕੇ ਇਸ ਮਨੁੱਖਾ-ਜਨਮ ਦਾ ਪੂਰਨ ਫਲ ਪ੍ਰਾਪਤ ਹੋ ਸਕੇ।

## (੨੧) ਬਾਲਮੀਕ—ਦੂਜਾ

ਰੇ ਚਿਤ ਚੇਤਿ ਚੇਤ ਅਚੇਤ ॥ ਕਾਹੇ ਨ ਬਾਲਮੀਕਹਿ ਦੇਖ ॥
ਕਿਸੁ ਜਾਤਿ ਤੇ ਕਿਹ ਪਦਹਿ ਅਮਰਿਓ ਰਾਮ ਭਗਤਿ ਬਿਸੇਖ ॥੧॥ ਰਹਾਉ ॥
ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥੨॥ *(ਪੰਨਾ ੧੧੨੪)*

ਜਿਸ ਸਮੇਂ ਕ੍ਰਿਸ਼ਨ ਜੀ ਨੇ ਮਥੁਰਾ ਵਿਖੇ ਅਵਤਾਰ ਧਾਰਿਆ, ਉਸੇ ਸਮੇਂ ਚੰਡਾਲ ਦੇ ਘਰ ਬਾਲਮੀਕ ਦਾ ਜਨਮ ਹੋਇਆ। ਜਦੋਂ ਪਾਂਡਵਾਂ ਨੇ ਸ੍ਰੀ ਕ੍ਰਿਸ਼ਨ ਜੀ ਦੀ ਸਹਾਇਤਾ ਨਾਲ ਕੌਰਵਾਂ ਦਾ ਨਾਸ ਕੀਤਾ ਤਾਂ ਯੁਧਿਸ਼ਟਰ ਨੇ ਕੁੱਲ ਹੱਤਿਆ ਦੇ ਪਾਪ ਤੋਂ ਬਚਣ ਲਈ ਅਸ਼੍ਵਮੇਧ ਜੱਗ ਕੀਤਾ। ਜੱਗ ਦੇ ਸੰਪੂਰਨ ਹੋਣ ਦਾ ਪੂਰਾ ਪਤਾ ਲੱਗਣ ਵਾਸਤੇ ਉਨ੍ਹਾਂ ਇਕ ਸੰਖ ਉੱਚੀ ਥਾਂ ਰੱਖਿਆ ਅਤੇ ਇਹ ਨਿਸ਼ਚਾ ਕਰ ਲਿਆ ਕਿ ਜਦੋਂ ਸੰਖ ਆਪੇ ਵੱਜੇਗਾ ਤਾਂ ਸਮਝੋ ਜੱਗ ਸੰਪੂਰਨ ਹੋ ਗਿਆ।

ਜੱਗ ਆਰੰਭ ਹੋਇਆ, ਅਨੇਕ ਪ੍ਰਕਾਰ ਦੀਆਂ ਸਬਜ਼ੀਆਂ, ਭੋਜਨ ਅਤੇ ਮਠਿਆਈਆਂ ਤਿਆਰ ਕਰਵਾਈਆਂ ਗਈਆਂ। ਸਭ ਰਿਸ਼ੀ, ਮੁਨੀ, ਸਾਧ, ਸੰਤ, ਬ੍ਰਾਹਮਣ ਭੋਜਨ ਛਕਣ ਆਏ, ਅੰਨ ਛਕਣ ਉਪਰੰਤ ਦੱਖਣਾ ਲੈ ਕੇ ਵਾਪਸ ਚਲੇ ਗਏ ਪਰ ਉਹ ਸੰਖ ਨਾ ਵੱਜਿਆ। ਪਾਂਡਵ ਵਿਚਾਰ ਕਰਨ ਲੱਗੇ ਕਿ ਕੀ ਕਾਰਨ ਹੋਇਆ ਜੋ ਸੰਖ ਨਹੀਂ ਵੱਜਿਆ। ਕ੍ਰਿਸ਼ਨ ਜੀ ਨਾਲ ਵਿਚਾਰ ਕੀਤੀ ਗਈ। ਤਦ ਕ੍ਰਿਸ਼ਨ ਜੀ ਨੇ ਆਖਿਆ, "ਰਾਜਨ! ਆਪ ਦੇ ਨਗਰ ਵਿਚ ਇਕ ਬਾਲਮੀਕੀ ਨਾਮੀ ਮਹਾਂਪੁਰਸ਼ ਰਹਿੰਦੇ ਹਨ, ਤੂੰ ਉਨ੍ਹਾਂ ਦੀ ਪ੍ਰਵਾਹ ਨਹੀਂ

ਕੀਤੀ, ਜਿਸ ਕਾਰਨ ਉੱਚੀ ਧੁਨ ਵਿਚ ਸੰਖ ਨਹੀਂ ਵੱਜਿਆ। ਇਸ ਲਈ ਉਸਨੂੰ ਬੁਲਾ ਕੇ ਭੋਜਨ ਛਕਾਓ ਤਦ ਸੰਖ ਵੱਜੇਗਾ।" ਯੁਧਿਸ਼ਟਰ ਨੇ ਫਿਰ ਬੇਨਤੀ ਕੀਤੀ, "ਭਗਵਾਨ ਜੀ! ਆਪ ਅਵਤਾਰ ਹੋ। ਆਪ ਨਾਲੋਂ ਵੱਡਾ ਮਹਾਂਪੁਰਸ਼ ਕਿਹੜਾ ਹੈ?" ਤਦ ਭਗਵਾਨ ਜੀ ਨੇ ਉੱਤਰ ਦਿੱਤਾ, "ਰਾਜਨ! ਪ੍ਰਭੂ ਜੀ ਦੇ ਭਗਤ ਸਭ ਤੋਂ ਵੱਡੇ ਹਨ। ਮੈਂ ਅਜਿਹੇ ਭਗਤਾਂ ਨੂੰ ਦਿਨ-ਰਾਤ ਲੱਭਦਾ ਫਿਰਦਾ ਹਾਂ। ਪਰ ਜੀਵ ਨੂੰ ਭਾਗਾਂ ਤੋਂ ਬਿਨਾਂ ਅਜਿਹੇ ਮਹਾਂਪੁਰਖਾਂ ਦੇ ਦਰਸ਼ਨ ਪ੍ਰਾਪਤ ਨਹੀਂ ਹੁੰਦੇ।"

ਕ੍ਰਿਸ਼ਨ ਜੀ ਦੇ ਕਹਿਣ ਤੋਂ ਰਾਜਾ ਯੁਧਿਸ਼ਟਰ ਨੇ ਭੀਮ ਅਤੇ ਅਰਜਨ ਨੂੰ ਭੇਜਿਆ ਕਿ ਜਾਓ ਬਾਲਮੀਕ ਜੀ ਨੂੰ ਨਿਮਰਤਾ-ਪੂਰਵਕ ਸੱਦ ਲਿਆਵੋ। ਦੋਨਾਂ ਨੇ ਨਿਮਰਤਾ-ਪੂਰਵਕ ਬੇਨਤੀ ਕੀਤੀ ਪਰ ਬਾਲਮੀਕ ਜੀ ਨੇ ਉੱਤਰ ਦਿੱਤਾ, "ਹੇ ਭੀਮ ਜੀ! ਮੈਂ ਨੀਚ ਜਾਤ ਦਾ ਚੰਡਾਲ ਹਾਂ। ਛੱਜ, ਛਾਨਣੀ ਗੰਢ ਤੁਪ ਕੇ ਗੁਜ਼ਾਰਾ ਕਰਦਾ ਹਾਂ। ਜੱਗ ਤਾਂ ਰਿਸ਼ੀਆਂ-ਮੁਨੀਆਂ ਤੇ ਮਹਾਂਪੁਰਸ਼ਾਂ ਦੇ ਪਵਿੱਤਰ ਚਰਨਾਂ ਨਾਲ ਸੰਪੂਰਨ ਹੁੰਦੇ ਹਨ। ਪਰ ਮੇਰੇ ਜਾਣ ਨਾਲ ਤਾਂ ਜੱਗ ਅਪਵਿੱਤਰ ਹੋ ਜਾਵੇਗਾ। ਸੋ ਤੁਸੀਂ ਜਾਵੋ। ਬਾਕੀ ਜੇਕਰ ਰਾਜਾ ਜੀ ਮੈਨੂੰ ਬਹੁਤ ਤੰਗ ਕਰਨਗੇ ਤਾਂ ਮੈਂ ਉਨ੍ਹਾਂ ਦਾ ਰਾਜ ਤਿਆਗ ਜਾਵਾਂਗਾ। ਬਾਕੀ ਕ੍ਰਿਸ਼ਨ ਭਗਵਾਨ ਜੀ ਦਾਸ ਨੂੰ ਸਭ ਦੇ ਸਾਹਮਣੇ ਲਿਆਉਣਾ ਚਾਹੁੰਦੇ ਹਨ, ਪਰ ਮੈਨੂੰ ਕੋਈ ਲਾਲਸਾ ਨਹੀਂ।"

ਉਪਰੋਕਤ ਬਚਨ ਸੁਣ ਕੇ ਅਰਜਨ ਨੇ ਬੇਨਤੀ ਕੀਤੀ, "ਮਹਾਤਮਾ ਜੀ! ਆਪ ਕ੍ਰਿਪਾ ਕਰ ਕੇ ਸਾਡੇ 'ਤੇ ਉਪਕਾਰ ਕਰੋ ਜੀ, ਆਪ ਮਿਹਰਬਾਨੀ ਕਰੋ।" ਬਾਲਮੀਕ ਜੀ ਨੇ ਅਰਜਨ ਦੇ ਪ੍ਰੇਮ-ਪੂਰਵਕ ਹਿਰਦੇ ਨੂੰ ਵੇਖ ਕੇ ਅਗਲੇ ਦਿਨ ਜਾਣ ਦਾ ਇਕਰਾਰ ਕਰ ਲਿਆ। ਅਰਜਨ ਨੇ ਸਾਰੀ ਵਾਰਤਾ ਕ੍ਰਿਸ਼ਨ ਜੀ ਨੂੰ ਦੱਸੀ। ਕ੍ਰਿਸ਼ਨ ਜੀ ਨੇ ਦ੍ਰੋਪਤੀ ਨੂੰ ਖਟ-ਰਸ ਭਰਪੂਰ ਭੋਜਨ ਤਿਆਰ ਕਰਨ ਲਈ ਆਖਿਆ। ਭੋਜਨ ਤਿਆਰ ਕੀਤੇ ਗਏ। ਦੂਜੇ ਦਿਨ ਬਾਲਮੀਕ ਜੀ ਭਗਵਾਨ ਦਾ ਸਿਮਰਨ ਕਰਦੇ ਆ ਗਏ। ਭਗਵਾਨ ਕ੍ਰਿਸ਼ਨ ਜੀ ਨੇ ਆਪ ਉੱਠ ਕੇ ਆਦਰ-ਸਤਿਕਾਰ ਨਾਲ ਚਰਨ ਧੋਤੇ ਅਤੇ ਆਸਣ 'ਤੇ ਬਿਠਾਇਆ। ਦ੍ਰੋਪਤੀ ਨੇ ਹਰ ਪ੍ਰਕਾਰ ਦੇ ਭੋਜਨ ਪਰੋਸ ਕੇ ਲਿਆਂਦੇ। ਬਾਲਮੀਕ ਜੀ ਨੇ ਸਾਰਿਆਂ ਨੂੰ ਇਕੱਠੇ ਕਰ ਕੇ ਮਿਲਗੋਭਾ ਬਣਾ ਕੇ ਛਕਿਆ। ਪਰ ਸੰਖ ਬਹੁਤ ਧੀਮੀ ਆਵਾਜ਼ ਨਾਲ ਵੱਜਿਆ।

ਦੁਬਾਰਾ ਫਿਰ ਕਾਰਨ ਲੱਭਣ ਦੀ ਜਾਂਚ-ਪੜਤਾਲ ਹੋਈ ਅਤੇ ਦ੍ਰੋਪਤੀ ਤੋਂ ਪੁੱਛਿਆ। ਤਦ ਦ੍ਰੋਪਤੀ ਨੇ ਉੱਤਰ ਦਿੱਤਾ, "ਹੇ ਰਾਜਨ! ਮੇਰੇ ਮਨ ਅੰਦਰ ਗਿਲਾਨੀ ਉਪਜੀ ਹੈ ਕਿ ਨੀਚ ਜਾਤ ਦਾ ਸੁਭਾਓ ਹੋਣ ਕਾਰਨ, ਮੇਰੇ ਤਿਆਰ ਕੀਤੇ ਖਟ-ਰਸ ਭੋਜਨ ਦੀ ਕਦਰ ਨਹੀ ਪਾਈ। ਇਕੱਲੇ ਇਕੱਲੇ ਛਕਣ ਦੀ ਥਾਂ ਸਾਰੇ ਭੋਜਨ ਨੂੰ ਮਿਲਗੋਭਾ ਜਿਹਾ ਬਣਾ ਕੇ ਖਾਧਾ। ਇਹੋ ਜਿਹੀਆਂ ਮੰਦ ਭਾਵਨਾਵਾਂ ਮੇਰੇ ਮਨ ਵਿਚ ਫਿਰਦੀਆਂ ਰਹੀਆਂ ਸਨ।"

ਕ੍ਰਿਸ਼ਨ ਜੀ ਨੇ ਦੁਬਾਰਾ ਹੁਕਮ ਕੀਤਾ ਕਿ ਨਫ਼ਰਤ ਤਿਆਗ ਕੇ ਦੁਬਾਰਾ ਬਾਲਮੀਕ ਜੀ ਨੂੰ ਸੱਦ ਕੇ ਲੰਗਰ ਛਕਾਇਆ ਜਾਵੇ, ਤਦ ਹੀ ਸੰਖ ਵੱਜੇਗਾ। ਯੁਧਿਸ਼ਟਰ ਜੀ ਆਪ ਨਿਰਮਾਣ ਹੋ ਕੇ ਗਏ। ਜਦੋਂ ਬਾਲਮੀਕ ਜੀ ਨੇ ਵੇਖਿਆ ਕਿ ਯੁਧਿਸ਼ਟਰ ਜੀ ਆ ਰਹੇ ਹਨ, ਤਾਂ ਉੱਠ ਕੇ ਰਾਜੇ ਨੂੰ ਨਮਸਕਾਰ ਕਰਨ ਲੱਗ ਪਏ ਅਤੇ ਬੇਨਤੀਆਂ ਕਰਨ ਲੱਗੇ, "ਹੇ ਰਾਜਾਨ ਦੇ ਰਾਜਾ! ਆਪ ਨੇ ਬਹੁਤ ਕ੍ਰਿਪਾ ਕੀਤੀ ਜੋ ਦਾਸ ਗਰੀਬ ਦੇ ਘਰ ਚਰਨ ਪਾਉਣ ਦੀ ਕ੍ਰਿਪਾਲਤਾ ਕੀਤੀ ਹੈ।" ਰਾਜੇ ਨੇ ਨਿਮਰਤਾ-ਪੂਰਵਕ ਦੁਬਾਰਾ ਲੰਗਰ ਛਕਣ ਦਾ ਨਿਮੰਤਰਨ ਦਿੱਤਾ, ਬਾਲਮੀਕ ਜੀ ਨੇ ਪ੍ਰਵਾਨ ਕਰ ਲਿਆ।

ਜਦੋਂ ਕ੍ਰਿਸ਼ਨ ਜੀ ਨੇ ਦੁਬਾਰਾ ਬਾਲਮੀਕ ਜੀ ਨੂੰ ਆਉਂਦਿਆਂ ਵੇਖਿਆ ਤਦ ਬੜੇ ਪਿਆਰ ਨਾਲ ਅੱਗੋਂ ਹੋ ਕੇ ਮਿਲੇ, ਪਿਆਰ ਨਾਲ ਗਲ ਲਾਇਆ ਅਤੇ ਆਪ ਹੀ ਬਾਲਮੀਕ ਜੀ ਨੂੰ ਰਸੋਈ ਵਿਚ ਲੈ ਗਏ। ਸੁੰਦਰ ਆਸਣ ਵਿਛਾ ਕੇ, ਚਰਨ ਧੋ ਕੇ ਆਦਰ ਨਾਲ ਬਿਠਾਇਆ। ਦ੍ਰੋਪਤੀ ਨੇ ਥਾਲ ਪਰੋਸ ਕੇ ਰੱਖਿਆ। ਪਹਿਲਾਂ ਵਾਂਙੂ ਹੀ ਬਾਲਮੀਕ ਜੀ ਨੇ ਮਿਲਗੋਭਾ ਕਰ ਕੇ ਭਗਵਾਨ ਜੀ ਨੂੰ ਭੋਗ ਲਵਾਇਆ ਅਤੇ ਖਾਣਾ ਸ਼ੁਰੂ ਕੀਤਾ।

ਜਿਉਂ ਜਿਉਂ ਬਾਲਮੀਕ ਆਪਣੇ ਮੂੰਹ ਵਿਚ ਬੁਰਕੀਆਂ ਪਾਉਣ ਤਿਉਂ ਤਿਉਂ ਸੰਖ ਦਾ ਸ਼ਬਦ ਉੱਚਾ ਤੇ ਗੰਭੀਰ ਗੂੰਜਣਾ ਆਰੰਭ ਹੋ ਗਿਆ। ਧੁਨੀ ਨੂੰ ਸੁਣ ਕੇ ਸਾਰੇ ਲੋਕ ਜੈ ਜੈਕਾਰ ਕਰਨ ਲੱਗੇ।

ਸਾਰੇ ਪਦਾਰਥ ਇਕੱਠੇ ਕਰਨ ਦਾ ਕਾਰਨ ਬਾਲਮੀਕ ਜੀ ਤੋਂ ਪੁੱਛਿਆ ਗਿਆ ਤਦ ਬਾਲਮੀਕ ਜੀ ਨੇ ਆਖਿਆ, "ਕ੍ਰਿਸ਼ਨ ਭਗਵਾਨ ਜੀ! ਮੈਂ ਇਸ ਦੁਬਿਧਾ ਵਿਚ ਸਾਂ ਕਿ ਪਹਿਲਾਂ ਤੁਹਾਨੂੰ ਖੱਟੇ ਪਦਾਰਥ ਦਾ ਭੋਗ ਲੁਆਵਾਂ ਜਾਂ ਮਿੱਠੇ ਪਦਾਰਥ ਦਾ। ਮੈਂ ਫ਼ੈਸਲਾ ਨਾ ਕਰ ਸਕਿਆ। ਅੰਤ ਮੈਂ ਸਾਰੇ ਪਦਾਰਥ ਇਕੱਠੇ ਕਰ ਲਏ।" ਇਸ ਉਪਰੰਤ ਭਗਵਾਨ ਕ੍ਰਿਸ਼ਨ ਜੀ ਨੇ ਆਖਿਆ, "ਹੇ ਯੁਧਿਸ਼ਟਰ ਜੀ! ਰਸਾਂ-ਕਸਾਂ ਨੂੰ ਮੂਰਖ ਲੋਕ ਗ੍ਰਹਿਣ ਕਰਦੇ ਹਨ। ਪ੍ਰਭੂ-ਭਗਤ ਤਾਂ ਸਿਰਫ਼ ਰਾਮ ਨਾਮ ਦਾ ਰਸ ਹੀ ਮਾਣਦੇ ਹਨ।

ਗੁਰਬਾਣੀ ਦਾ ਫ਼ੁਰਮਾਨ ਹੈ:

ਊਆ ਤੇ ਊਤਮ ਗਨਉ ਚੰਡਾਲਾ ॥ ਨਾਨਕ ਜਿਹ ਮਨਿ ਬਸਹਿ ਗੁਪਾਲਾ ॥੧੬॥ (ਪੰਨਾ ੨੫੩)

ਭਾਵ, ਨਾਮ ਜਪਣ ਵਾਲਾ ਨੀਚ ਚੰਡਾਲ ਵੀ ਤਿੰਨਾਂ ਲੋਕਾਂ ਵਿਚ ਪੂਜਣ ਯੋਗ ਹੋ ਜਾਂਦਾ ਹੈ ਅਤੇ ਸਭ ਨਾਲੋਂ ਉੱਤਮ ਹੋ ਜਾਂਦਾ ਹੈ, ਜਿਸਦੇ ਮਨ ਵਿਚ ਉਸ ਪ੍ਰਭੂ ਜੀ ਦਾ ਪਾਵਨ ਨਾਮ ਵਸ ਜਾਂਦਾ ਹੈ।

ਇਸ ਪ੍ਰਸੰਗ ਤੋਂ ਸਾਨੂੰ ਵੀ ਪ੍ਰੇਰਨਾ ਲੈ ਕੇ ਵਾਹਿਗੁਰੂ ਜੀ ਦਾ ਪਵਿੱਤਰ ਨਾਮ ਜਪ ਕੇ ਉੱਤਮ ਪਦਵੀ ਪ੍ਰਾਪਤ ਕਰਨੀ ਚਾਹੀਦੀ ਹੈ।

## (੨੨) ਪਿੰਗਲਾ ਵੇਸਵਾ ਦਾ ਉੱਧਾਰ

ਇਹ ਵੇਸਵਾ ਪਿੰਗਲਾ, ਜਿਸਦੇ ਤਰਨ ਦਾ ਭਗਤ ਰਵਿਦਾਸ ਜੀ ਨੇ ਜ਼ਿਕਰ ਕੀਤਾ ਹੈ:

ਅਜਾਮਲੁ ਪਿੰਗੁਲਾ ਲੁਭਤੁ ਕੁੰਚਰੁ ਗਏ ਹਰਿ ਕੈ ਪਾਸਿ ॥
ਐਸੇ ਦੁਰਮਤਿ ਨਿਸਤਰੇ ਤੂ ਕਿਉ ਨ ਤਰਹਿ ਰਵਿਦਾਸ ॥੩॥੧॥ (ਪੰਨਾ ੧੧੨੪)

ਇਹ ਬੜੀ ਹੀ ਸੁੰਦਰ ਤੇ ਰਾਗ-ਵਿਦਿਆ ਦੀ ਮਾਹਰ ਵੇਸਵਾ ਸੀ। ਇਕ ਸੁੰਦਰਤਾ, ਦੂਜਾ ਗਾਇਣ, ਵਜਾਉਣ ਤੇ ਨਾਚ ਦੇ ਹੁਨਰ ਵਿਚ ਕਮਾਲ ਸੀ, ਫਿਰ ਇਸਦੇ ਜਾਲ ਵਿਚ ਕੌਣ ਨਾ ਫਸਦਾ? ਅਮੀਰ ਤਾਂ ਵਿਸ਼ੇ-ਵਿਕਾਰਾਂ ਦੇ ਗ਼ੁਲਾਮ ਹੁੰਦੇ ਹੀ ਹਨ ਤੇ ਪੈਸਾ ਉਨ੍ਹਾਂ ਨੂੰ ਅਜਿਹਾ ਬਣਾ ਦੇਂਦਾ ਹੈ, ਪਰ ਇਹ ਵੇਸਵਾ ਐਸੀ ਸੀ ਕਿ ਇਸਨੇ ਗਰੀਬਾਂ ਦੇ ਵੀ ਕਈ ਘਰ ਉਜਾੜ ਦਿੱਤੇ ਸਨ ਤੇ ਅਮੀਰਾਂ ਨੂੰ ਕੰਗਾਲ ਕਰ ਦਿੱਤਾ ਸੀ। ਐਸਾ ਗਾਉਣ ਵਜਾਉਣ ਦਾ ਇਸ ਦੇ ਪਾਸ ਜਾਦੂ ਸੀ।

ਦੱਸਦੇ ਹਨ ਕਿ ਜਵਾਨੀ ਸਮੇਂ ਤੋਂ ਇਹ ਇਸ ਪਾਸੇ ਪਈ ਤੇ ਲਗਾਤਾਰ ੨੫-੩੦ ਸਾਲ ਵਿਚ ਇਸਨੇ ਇਤਨਾ ਪੈਸਾ ਕਮਾਇਆ ਕਿ ਬਹੁਤ ਵੱਡੀ ਧਨਵਾਨ ਹੋ ਗਈ ਪਰ ਪੈਸਾ ਕਮਾਉਣ ਵਲੋਂ ਅਜੇ ਵੀ ਮੁੜੀ ਨਹੀਂ ਸੀ।

ਇਕ ਦਿਨ ਇਹ ਕਿਤੇ ਨਾਚ-ਮੁਜਰਾ ਤੇ ਰੰਗ-ਰਲੀਆਂ ਮਾਣ ਕੇ ਕਿਸੇ ਰਾਜ-ਦਰਬਾਰ ਤੋਂ ਵਾਪਸ ਘਰ ਨੂੰ ਆ ਰਹੀ ਸੀ ਕਿ ਅੱਗੇ ਰਸਤੇ ਵਿਚ ਪਿੰਡ ਦੇ ਨੇੜੇ ਬਾਹਰਵਾਰ ਪਿੱਪਲ ਦੇ ਥੱਲੇ ਸੰਤਾਂ ਦਾ ਡੇਰਾ ਸੀ। ਉਥੇ ਰੋਜ਼ ਹੀ ਪ੍ਰੇਮੀ ਜਨ ਸੰਗਤ ਲਈ ਆਇਆ ਕਰਦੇ ਸਨ, ਪਰ ਇਸਨੂੰ ਪਰਮਾਰਥ ਪਾਸੇ ਦਾ ਤਾਂ ਖ਼ਿਆਲ ਹੀ ਕੋਈ ਨਹੀਂ ਸੀ, ਇਸ ਲਈ ਸੰਤਾਂ ਦੀ ਸੰਗਤ ਦਾ ਖ਼ਿਆਲ ਹੀ ਕੋਈ ਨਹੀਂ ਸੀ। ਪਰ ਅੱਜ ਰੱਬ ਨੇ ਹੀ ਕੋਈ ਬਿਧੀ ਬਣਾ ਦਿੱਤੀ ਤੇ ਇਸ ਦੇ ਪੂਰਬਲੇ ਕੀਤੇ ਕੋਈ ਚੰਗੇ ਕਰਮ ਜਾਗ ਪਏ। ਗੁਰਬਾਣੀ ਦਾ ਫ਼ੁਰਮਾਨ ਹੈ:

ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥ (ਪੰਨਾ ੨੦੪)

ਜਿਸ ਵੇਲੇ ਇਹ ਨੇੜੇ ਪੁੱਜੀ ਤਾਂ ਸੰਤ ਜੀ ਕਹਿ ਰਹੇ ਸਨ, "ਇਸਤਰੀ ਦੀ ਕਲਿਆਣ ਕੇਵਲ ਪਤੀਬ੍ਰਤਾ ਧਰਮ ਵਿਚ ਹੀ ਹੈ, ਇਸਤਰੀ ਭਾਵੇਂ ਹੋਰ ਅਨੇਕਾਂ ਕਰਮ-ਧਰਮ ਕਰੇ, ਸੇਵਾ ਕਰੇ, ਕੱਝ ਕਰੇ, ਪਰ ਜੇ ਉਹ ਪਤੀਬ੍ਰਤਾ ਧਰਮ 'ਤੇ ਦ੍ਰਿੜ੍ਹ ਨਹੀਂ, ਤਾਂ ਸਮਝ ਲਵੇ ਕਿ ਕੋਈ ਦੇਵੀ ਦੇਵਤਾ ਵੀ ਉਸ ਦੀ ਸਹਾਇਤਾ ਨਹੀਂ ਕਰੇਗਾ ਤੇ ਉਸਦੀ ਕਲਿਆਣ ਨਹੀ ਹੋਵੇਗੀ।"

ਪਿੰਗਲਾ ਵੇਸਵਾ ਨੇ ਵੀ ਤੁਰੀ ਜਾਂਦੀ ਨੇ ਖਲੋ ਕੇ, ਸੰਤਾਂ ਦੀ ਇਹ ਸਾਰੀ ਗੱਲ-ਬਾਤ ਸੁਣੀ, ਜੋ ਹਿਰਦੇ ਵਿਚ ਧੱਸ ਗਈ।

ਪਿੰਗਲਾ ਨੇ ਆਪਣੇ ਜੀਵਨ ਦੀ ਸਾਰੀ ਕਹਾਣੀ ਦੱਸ ਕੇ ਬੇਨਤੀ ਦੁਆਰਾ ਪੁੱਛਿਆ, "ਮਹਾਂਪੁਰਸ਼ੋ। ਇਹ ਦੱਸੋ ਕਿ ਮੇਰੀ ਕਲਿਆਣ ਕਿਵੇਂ ਹੋ ਸਕਦੀ ਹੈ ?"

ਪ੍ਰਭੂ ਦੇ ਰੰਗ ਵਿਚ ਰੰਗੇ ਹੋਏ ਸੰਤਾਂ ਨੇ ਉਸ ਬੀਬੀ ਵੱਲ ਵੇਖਿਆ ਤੇ ਕਿਹਾ, "ਦੇਖ ਪੁੱਤਰੀ ! ਤੇਰੀ ਕਲਿਆਣ ਵੀ ਹੋ ਸਕਦੀ ਹੈ।"

"ਉਹ ਵੀ ਦੱਸਣ ਦੀ ਕ੍ਰਿਪਾ ਕਰੋ ?"

ਮਹਾਂਪੁਰਸ਼ਾਂ ਨੇ ਕਿਹਾ, "ਪੁੱਤਰੀ। ਤੂੰ ਵਿਸ਼ੇ-ਵਿਕਾਰਾਂ ਦੇ ਖ਼ਿਆਲ ਛੱਡ ਦੇਹ।"

"ਕਿਉਂ ਜੀ। ਫਿਰ ਮੈਂ ਕੀ ਕਰਾਂ ?"

ਮਹਾਤਮਾ ਨੇ ਕਿਹਾ, "ਬਸ, ਸ਼ਾਮ ਨੂੰ ਸੰਧਿਆ ਵੇਲੇ ਜੋ ਵੀ ਤੇਰੇ ਘਰ ਆ ਜਾਵੇ ਉਸਨੂੰ ਪਤੀ ਸਮਝ ਕੇ, ਉਸਦੀ ਸੇਵਾ ਕਰ, ਪੂਰੀ ਪਤੀਬ੍ਰਤਾ ਵਾਂਗ ਉਸ ਨਾਲ ਵਰਤ, ਹੋਰ ਕਿਸੇ ਨੂੰ ਇਸ ਤੋਂ ਮਗਰੋਂ ਘਰ ਵਿਚ ਨਾ ਆਉਣ ਦੇਈਂ।"

ਪਿੰਗਲਾ, ਬਹੁਤ ਅੱਛਾ ਕਹਿ ਕੇ, ਨਮਸਕਾਰ ਕਰ ਕੇ ਘਰ ਨੂੰ ਚਲੀ ਆਈ।

ਦੂਰ-ਦ੍ਰਿਸ਼ਟੀ ਵਾਲੇ ਸੰਤਾਂ ਨੇ ਪਿੰਗਲਾ ਨੂੰ ਰਾਹੇ ਪਾ ਦਿੱਤਾ। ਉਹ ਰੋਜ਼ ਹੀ ਸੰਧਿਆ ਵੇਲੇ ਜੋ ਵੀ ਉਸਦੇ ਘਰ ਆ ਜਾਂਦਾ, ਉਸਦੀ ਰੱਜ ਕੇ ਸੇਵਾ ਕਰਦੀ ਤੇ ਪੂਰੇ ਪਤੀਬ੍ਰਤਾ ਧਰਮ ਵਾਲੇ ਸਭ ਅੰਗਾਂ ਨੂੰ ਪੂਰੀ ਤਰ੍ਹਾਂ ਨਿਭਾਉਂਦੀ। ਇਸ ਤਰ੍ਹਾਂ ਜੀਵਨ ਬਿਤਾਉਂਦੀ ਹੋਈ ਨੂੰ ਕਈ ਸਾਲ ਲੰਘ ਗਏ। ਸੰਤਾਂ ਦੇ ਬਚਨ ਉਸਨੇਂ ਕਿਸੇ ਹੋਰ ਨੂੰ ਨਹੀਂ ਦੱਸੇ, ਪਰ ਆਪਣੇ ਆਪ ਹੀ ਸੰਤਾਂ ਦੇ ਦੱਸੇ ਬਚਨਾਂ ਦੀ ਪਾਲਣਾ ਪੂਰੀ ਤਰ੍ਹਾਂ ਕਰਦੀ ਰਹੀ।

ਅਖ਼ੀਰ ਸੰਤਾਂ ਦੀ ਕੀਤੀ ਕ੍ਰਿਪਾ ਦਾ ਆਖਰੀ ਸਮਾਂ ਆ ਗਿਆ, ਭਾਵ ਉਸਦੀ ਪ੍ਰੀਖਿਆ ਕਰਨ ਲਈ ਭਗਵਾਨ ਆਪ ਇਕ ਬਿਰਧ ਆਦਮੀ ਦਾ ਰੂਪ ਧਾਰ ਕੇ ਸੰਧਿਆ ਵੇਲੇ ਉਸਦੇ ਘਰ ਆ ਗਏ।

ਪਿੰਗਲਾ ਉਸ ਬਿਰਧ ਨੂੰ ਪਤੀ ਜਾਣ ਕੇ, ਪੂਰੇ ਪਤੀਬ੍ਰਤਾ ਧਰਮ ਨੂੰ ਨਿਬਾਹੁਣ ਲੱਗੀ। ਬਿਰਧ ਨੂੰ ਰਾਤ ਸਮੇਂ ਤਕਲੀਫ਼ ਹੋ ਗਈ, ਭਾਵ ਦਸਤ ਲੱਗ ਗਏ। ਪਿੰਗਲਾ ਇਸ ਸਮੇਂ ਘਬਰਾਈ ਨਹੀਂ, ਡੋਲੀ ਨਹੀਂ, ਸੱਚੀ ਪਤਨੀ ਵਾਂਗ ਬਿਰਧ ਦੀ ਸੇਵਾ ਵਿਚ ਲੱਗ ਗਈ। ਕੱਪੜੇ ਤੇ ਥਾਂ ਸਾਫ਼ ਕਰਦੀ ਰਹੀ। ਇਸੇ ਚੱਕਰ ਵਿਚ ਹੀ ਉਸਨੇ ਰਾਤ ਲੰਘਾਈ, ਪਰ ਆਪਣੇ ਧਰਮ ਤੋਂ ਪਿਛੇ ਨਹੀਂ ਹਟੀ। ਅੰਮ੍ਰਿਤ ਵੇਲੇ ਉਸ ਬਿਰਧ ਦੀ ਮੌਤ ਹੋ ਗਈ।

ਹੁਣ ਪਿੰਗਲਾ ਨੇ ਉਸ ਨਾਲ ਸਤੀ ਹੋਣ ਦੀ ਤਿਆਰੀ ਕਰ ਲਈ। ਲੋਕਾਂ ਨੇ ਬਥੇਰੀਆਂ ਦਲੀਲਾਂ ਦੇ ਦੇ ਕੇ ਸਮਝਾਉਣ ਦਾ ਯਤਨ ਕੀਤਾ, ਪਰ ਉਹ ਆਪਣੇ ਧਰਮ 'ਤੇ ਪੂਰੀ ਤਰ੍ਹਾਂ ਦ੍ਰਿੜ੍ਹ ਰਹੀ।

ਉਸਨੇ ਚਿਖਾ ਚੁਣੀ, ਬਿਰਧ ਦੇ ਮਿਰਤਕ ਸਰੀਰ ਨੂੰ ਉਪਰ ਰੱਖ ਕੇ ਨਾਲ ਆਪ ਚਿਖਾ ਵਿਚ ਬੈਠ ਗਈ। ਅੱਗ ਲੱਗ ਗਈ, ਤਾਂ ਭਗਵਾਨ ਉਸੇ ਵੇਲੇ ਉਠ ਬੈਠੇ ਤੇ ਪ੍ਰਤੱਖ ਹੋ ਗਏ।

ਉਨ੍ਹਾਂ ਆਪਣੀ ਸ਼ਕਤੀ ਨਾਲ ਚਿਖਾ ਬੁਝਾ ਦਿੱਤੀ ਅਤੇ ਪਿੰਗਲਾ ਨੂੰ ਕਿਹਾ, "ਮੰਗ ਕੀ ਮੰਗਦੀ ਹੈਂ ?"

ਪਿੰਗਲਾ ਨੇ ਬੇਨਤੀ ਕੀਤੀ, "ਬਸ ਭਗਵਾਨ ਜੀਉ ! ਇਹੋ ਕ੍ਰਿਪਾ ਕਰੋ ਕਿ ਮੈਂ ਤੁਹਾਡੀ ਦਾਸੀ ਹੀ ਬਣੀ ਰਹਾਂ ਅਤੇ ਜੰਮਣ ਮਰਨ ਦਾ ਗੇੜ ਮੁੱਕ ਜਾਏ।

"ਭਥਾ ਅਸਤੂ" ਕਹਿ ਕੇ ਭਗਵਾਨ ਜੀ ਅਲੋਪ ਹੋ ਗਏ।

ਪਿੰਗਲਾ ਹੁਣ ਭਗਤਣੀ ਬਣ ਗਈ ਤੇ ਬਾਕੀ ਉਮਰ ਉਸਦੀ ਭਗਤੀ ਕਰਨ ਵਿਚ ਹੀ ਗੁਜ਼ਰੀ।

ਆਖ਼ਰ ਪ੍ਰਭੂ ਦੀ ਪੁਰੀ ਵਿਚ ਜਾ ਵੱਸੀ।

ਇਸ ਪ੍ਰਸੰਗ ਤੋਂ ਸਾਨੂੰ ਭੀ ਇਹੋ ਪ੍ਰੇਰਨਾ ਮਿਲਦੀ ਹੈ ਕਿ ਅਸੀਂ ਵੀ ਪ੍ਰਭੂ ਦੇ ਸਿਮਰਨ ਕਰਨ ਵਿਚ ਤਤਪਰ ਰਹੀਏ ਤਾਂ ਕਿ ਅੰਤ ਸਮੇਂ ਸਾਡਾ ਵੀ ਉੱਧਾਰ ਹੋ ਸਕੇ।

## (੨੩) ਭਗਤ ਚੰਦ੍ਰਹਾਂਸ ਜੀ

ਸਭੁ ਹੈ ਬ੍ਰਹਮੁ ਬ੍ਰਹਮੁ ਹੈ ਪਸਰਿਆ ਮਨਿ ਬੀਜਿਆ ਖਾਵਾਰੇ ॥
ਜਿਉ ਜਨ ਚੰਦ੍ਰਹਾਂਸੁ ਦੁਖਿਆ ਧ੍ਰਿਸਟਬੁਧੀ ਅਪੁਨਾ ਘਰੁ ਲੂਕੀ ਜਾਰੇ ॥੬॥ *(ਪੰਨਾ ੯੮੨)*

ਇਸ ਕਥਾ ਦਾ ਹਵਾਲਾ ਮਹਾਭਾਰਤ ਵਿਚ ਭੀ ਮਿਲਦਾ ਹੈ :

ਕੇਰਲ ਰਾਜ ਦੇ ਇਲਾਕੇ ਦੀ ਇਕ ਰਿਆਸਤ ਵਿਚ ਚੰਦ੍ਰਹਾਂਸ ਦਾ ਜਨਮ ਹੋਇਆ। ਚੰਦ੍ਰਹਾਂਸ ਦਾ ਪਿਤਾ ਸੁਧਰਮ ਮਹਾਤਮਾ ਦਾ ਸੇਵਕ ਸੀ। ਮਹਾਤਮਾ ਦੇ ਵਾਕ ਨਾਲ ਹੀ ਚੰਦ੍ਰਹਾਂਸ ਦਾ ਜਨਮ ਹੋਇਆ। ਜੋਤਸ਼ੀਆਂ ਨੇ ਦੱਸਿਆ ਕਿ ਇਹ ਬਾਲਕ ਰਾਜਿਆਂ ਦਾ ਰਾਜਾ ਹੋਵੇਗਾ, ਇਸ ਦਾ ਨਾਮ ਚੰਦ੍ਰਹਾਂਸ ਕਹਿ ਕੇ ਬੁਲਾਇਆ ਜਾਵੇਗਾ। ਜਦੋਂ ਪੰਜ ਵਰ੍ਹਿਆਂ ਦਾ ਹੋਵੇਗਾ, ਮਾਤਾ-ਪਿਤਾ ਸਵਰਗਵਾਸ ਹੋ ਜਾਣਗੇ, ਰਾਜ ਖੁੱਸ ਜਾਵੇਗਾ, ਫਿਰ ਵੱਡਾ ਹੋ ਕੇ ਮੁੜ ਰਾਜ ਪ੍ਰਾਪਤ ਕਰ ਲਵੇਗਾ, ਸੰਤਾਨ ਪੈਦਾ ਹੋਵੇਗੀ ਅਤੇ ਬਿਰਧ ਅਵਸਥਾ ਤਕ ਜੀਵਤ ਰਹੇਗਾ।

ਜੋਤਸ਼ੀਆਂ ਦੇ ਕਹਿਣ ਨਾਲ ਰਾਜਾ ਅੰਦਰੋਂ ਚਿੰਤਤ ਹੋ ਗਿਆ ਪਰ ਪੁੱਤਰ ਹੋਣ ਦੀ ਖ਼ੁਸ਼ੀ ਵਿਚ ਅਭਿਆਗਤਾਂ, ਅਥਿਤੀਆਂ ਨੂੰ ਦਾਨ ਵੀ ਕੀਤਾ। ਜਦੋਂ ਚੰਦ੍ਰਹਾਂਸ ਪੰਜ ਵਰ੍ਹਿਆਂ ਦਾ ਹੋਇਆ ਤਾਂ ਕੌਤੂਹਲ ਦੇ ਰਾਜਾ ਨੇ ਚੜ੍ਹਾਈ ਕਰ ਦਿੱਤੀ। ਸੁਧਰਮ ਰਾਜਾ ਮਾਰਿਆ ਗਿਆ, ਚੰਦ੍ਰਹਾਂਸ ਦੀ ਮਾਤਾ ਆਪਣੇ ਪਤੀ ਨਾਲ ਸਤੀ ਹੋ ਗਈ। ਇਕ ਦਾਸੀ ਚੰਦ੍ਰਹਾਂਸ ਨੂੰ ਰਿਸ਼ੀਆਂ ਮਹਾਤਮਾ ਪਾਸ ਜੰਗਲ ਵਿਚ ਲੈ ਗਈ। ਦਾਸੀ ਨੇ ਸਾਰੀ ਕਹਾਣੀ ਮਹਾਤਮਾ ਨੂੰ ਦੱਸੀ, ਮਹਾਤਮਾ ਪਾਸ ਚੰਦ੍ਰਹਾਂਸ ਦੀ ਪਾਲਣਾ-ਪੋਸਣਾ ਹੁੰਦੀ ਰਹੀ। ਕੌਤੂਹਲ ਦੇ ਰਾਜਾ ਨੇ ਸੁਧਰਮ ਦਾ ਰਾਜ ਆਪਣੇ ਇਕ ਮੰਤਰੀ ਧ੍ਰਿਸ਼ਟਬੁਧੀ ਨੂੰ ਸੌਂਪ ਦਿੱਤਾ ਅਤੇ ਆਪ ਵਾਪਸ ਕੌਤੂਹਲਪੁਰ ਪੁੱਜ ਗਿਆ।

ਇਕ ਦਿਨ ਧ੍ਰਿਸ਼ਟਬੁਧੀ ਨੇ ਮਹਾਤਮਾ ਨੂੰ ਲੰਗਰ ਛਕਣ ਵਾਸਤੇ ਨਿਉਤਾ ਦਿੱਤਾ। ਮਹਾਤਮਾ ਨਾਲ ਚੰਦ੍ਰਹਾਂਸ ਵੀ ਧ੍ਰਿਸ਼ਟਬੁਧੀ ਦੇ ਮਹਿਲਾਂ ਵਿਚ ਲੰਗਰ ਛਕਣ ਗਿਆ। ਜਦੋਂ ਪੰਗਤ ਵਿਚ ਬੈਠੇ ਮਹਾਤਮਾ ਕੁੱਝ ਵਿਚਾਰਾਂ ਕਰ ਰਹੇ ਸਨ, ਚੰਦ੍ਰਹਾਂਸ ਵੱਲ ਵੇਖ ਕੇ ਮਹਾਤਮਾ ਹੱਸ ਪਏ, ਪਰ ਧ੍ਰਿਸ਼ਟਬੁਧੀ ਸਮਝਿਆ ਕਿ ਮੁਨੀਆਂ ਨੇ ਮੇਰੇ ਅੰਨ ਨੂੰ ਭੈੜਾ ਸਮਝ ਕੇ ਮਖੌਲ ਉਡਾਇਆ ਹੈ। ਉਸਨੇ ਮਹਾਤਮਾ ਤੋਂ ਹੱਸਣ ਦਾ ਕਾਰਨ ਪੁੱਛਿਆ। ਤਦ ਰਿਸ਼ੀਆਂ ਨੇ ਦੱਸਿਆ ਕਿ ਇਸ ਬਾਲਕ ਚੰਦ੍ਰਹਾਂਸ ਦੇ ਮਾਂ-ਬਾਪ ਨਹੀਂ ਹਨ, ਪਰ ਭਵਿੱਖ ਵਿਚ ਇਹ ਆਪ ਦਾ ਜਮਾਤਾ (ਜਵਾਈ) ਬਣੇਗਾ ਅਤੇ ਇਹ ਰਾਜਿਆਂ ਦਾ ਵੱਡਾ ਰਾਜਾ ਬਣੇਗਾ।

ਰਿਸ਼ੀ ਮਹਾਤਮਾ ਤਾਂ ਲੰਗਰ ਛਕਣ ਲੱਗ ਪਏ, ਪਰ ਰਾਜਾ ਧ੍ਰਿਸ਼ਟਬੁਧੀ ਦੇ ਕਹਿਣ 'ਤੇ ਕੁਬੁਧ ਮੰਤਰੀ ਅੰਦਰੋਂ ਅੰਦਰ ਹੀ ਚੰਦ੍ਰਹਾਂਸ ਬਾਬਤ ਬਹੁਤ ਚਿੰਤਾਤੁਰ ਹੋਇਆ। ਬਾਲਕ ਨੂੰ ਮਰਵਾਉਣ ਦੀਆਂ ਸਕੀਮਾਂ ਸੋਚਣ ਲੱਗਾ। ਅੰਤ ਕੁਬੁਧ ਮੰਤਰੀ ਨੇ ਚੰਡਾਲਾਂ ਨੂੰ ਲਾਲਚ ਦਿੱਤਾ ਕਿ ਤੁਸੀਂ ਜੰਗਲ ਵਿਚ ਜਾ ਕੇ ਬਾਲਕ ਚੰਦ੍ਰਹਾਂਸ ਨੂੰ ਮਾਰ ਦਿਓ। ਚੰਡਾਲ ਜੰਗਲ ਵਿਚ ਪੁੱਜ ਗਏ।

ਰਿਸ਼ੀਆਂ ਮੁਨੀਆਂ ਨੇ ਚੰਦ੍ਰਹਾਂਸ ਨੂੰ ਸਾਲਗਰਾਮ ਦੀ ਪੂਜਾ ਕਰਵਾਉਣੀ ਆਰੰਭ ਦਿੱਤੀ। ਚੰਦ੍ਰਹਾਂਸ ਅੱਠੋ ਪਹਿਰ ਪ੍ਰੇਮ ਨਾਲ ਹਰੀ ਹਰੀ ਸਿਮਰਨ ਕਰਨ ਲੱਗਾ। ਪ੍ਰਭੂ ਜੀ ਨੇ ਕ੍ਰਿਪਾ ਕਰ ਕੇ ਚੰਦ੍ਰਹਾਂਸ ਨੂੰ ਸਿਮਰਨ ਦੀ ਦਾਤ ਬਖ਼ਸ਼ੀ, "ਜਿਹ ਅਨੁਗ੍ਰਹੁ ਠਾਕੁਰਿ ਕੀਓ ਆਪਿ ॥ ਸੇ ਤੈਂ ਲੀਨੇ ਭਗਤ ਰਾਖਿ ॥" ਚੰਦ੍ਰਹਾਂਸ ਪ੍ਰੇਮ ਮਗਨ ਪ੍ਰੇਮਾ-ਭਗਤੀ ਕਰਨ ਲੱਗਾ।

ਇਕ ਦਿਨ ਚੰਦ੍ਰਹਾਂਸ ਬਾਲਕਾਂ ਨਾਲ ਖੇਡਣ ਚਲਾ ਗਿਆ। ਚੰਡਾਲਾਂ ਨੇ ਉਸਨੂੰ ਫੜ ਲਿਆ। ਚੰਡਾਲਾਂ ਨੇ ਆਖਿਆ, "ਚੰਦ੍ਰਹਾਂਸ! ਅਸੀਂ ਤੈਨੂੰ ਕਤਲ ਕਰ ਦੇਣਾ ਹੈ, ਤੂੰ ਦੱਸ, ਤੇਰੀ ਕੀ ਇੱਛਾ ਹੈ ਜਿਹੜੀ ਤੂੰ ਮਰਨ ਤੋਂ ਪਹਿਲਾਂ ਪੂਰੀ ਕਰਨਾ ਚਾਹੁੰਦਾ ਹੈਂ।" ਚੰਦ੍ਰਹਾਂਸ ਨੇ ਆਖਿਆ, "ਕੁਝ ਸਮਾਂ ਠਹਿਰੋ, ਜਦੋਂ ਮੈਂ ਇਸ਼ਾਰਾ ਕਰਾਂ ਉਸ ਵੇਲੇ ਤੁਸੀਂ ਮੈਨੂੰ ਕਤਲ ਕਰ ਦਿਓ।" ਇਹ ਆਖ ਕੇ ਚੰਦ੍ਰਹਾਂਸ ਨੇ ਸਾਲਗਰਾਮ ਕੱਢਿਆ ਅਤੇ ਇਕਾਂਤ ਵਿਚ ਬੈਠ ਕੇ ਪ੍ਰਭੂ ਜੀ ਦੇ ਧਿਆਨ ਵਿਚ ਮਗਨ ਹੋ ਗਿਆ। ਜਦੋਂ ਬਿਲਕੁਲ ਲੀਨ ਅਵਸਥਾ ਵਿਚ ਪੁੱਜ ਗਿਆ ਤਾਂ ਚੰਡਾਲਾਂ ਨੂੰ ਇਸ਼ਾਰਾ ਕਰ ਦਿੱਤਾ। ਪਰ ਚੰਡਾਲਾਂ ਦਾ ਮਨ ਪ੍ਰਭੂ ਮਿਹਰ ਨਾਲ ਬਦਲ ਚੁੱਕਾ ਸੀ। ਉਨ੍ਹਾਂ ਚੰਦ੍ਰਹਾਂਸ ਨੂੰ ਕਤਲ ਕਰਨ ਦੀ ਥਾਂ ਪੈਰ ਦੀ ਛੇਵੀਂ ਉਂਗਲ ਕੱਟੀ ਅਤੇ ਧ੍ਰਿਸ਼ਟਬੁਧੀ ਨੂੰ ਜਾ ਕੇ ਵਿਖਾ ਦਿੱਤੀ। ਧ੍ਰਿਸ਼ਟਬੁਧੀ ਨੇ ਚੰਡਾਲਾਂ ਨੂੰ ਬਹੁਤ ਧਨ ਦਿੱਤਾ। ਚੰਦ੍ਰਹਾਂਸ ਦੀ ਰਖਿਆ ਪ੍ਰਭੂ ਜੀ ਨੇ ਆਪ ਕੀਤੀ।

ਧ੍ਰਿਸ਼ਟਬੁਧੀ ਨੇ ਆਪਣੇ ਇਕ ਮੰਤਰੀ ਕੁਲਿੰਦ ਨੂੰ ਵੀਹ ਕੁ ਪਿੰਡਾਂ ਦਾ ਰਾਜ ਦਿੱਤਾ ਹੋਇਆ ਸੀ, ਉਹ ਪ੍ਰਭੂ-ਭਗਤ ਸੀ, ਇਕ ਸਮੇਂ ਰਾਜਾ ਕੁਲਿੰਦ ਜੰਗਲ ਵਿਚ ਸ਼ਿਕਾਰ ਖੇਡਣ ਗਿਆ ਤਦ ਉਸ ਅਸਥਾਨ 'ਤੇ ਪੁੱਜ ਗਿਆ ਜਿਥੇ ਚੰਦ੍ਰਹਾਂਸ ਪ੍ਰਭੂ ਜੀ ਦੇ ਗੁਣ ਗਾਇਨ ਕਰ ਰਿਹਾ ਸੀ। ਕਿਸ਼ੋਰ ਅਵਸਥਾ ਦੇ ਬਾਲਕ ਨੂੰ ਤੱਕ ਕੇ ਉਸਨੂੰ ਆਪਣੇ ਰਾਜ ਮਹਿਲਾਂ ਵਿਚ ਲੈ ਗਿਆ ਅਤੇ ਚੰਦ੍ਰਹਾਂਸ ਨੂੰ ਆਪਣਾ ਪੁੱਤਰ ਬਣਾ ਲਿਆ ਕਿਉਂਕਿ ਕੁਲਿੰਦ ਰਾਜੇ ਦੇ ਘਰ ਕੋਈ ਔਲਾਦ ਨਹੀਂ ਸੀ। ਲੋਕਾਂ ਨੇ ਬਹੁਤ ਖ਼ੁਸ਼ੀ ਮਨਾਈ ਅਤੇ ਵਧਾਈਆਂ ਦਿੱਤੀਆਂ। ਲੋੜਵੰਦਾਂ ਗਰੀਬਾਂ ਨੂੰ ਬਹੁਤ ਧਨ ਵੰਡਿਆ ਗਿਆ। ਪਾਂਧੇ ਨੂੰ ਸੱਦ ਕੇ ਰਾਜਾ ਕੁਲਿੰਦ ਨੇ ਪੁੱਛਣਾ ਕੀਤੀ ਤਾਂ ਜੋਤਸ਼ੀਆਂ ਨੇ ਆਖਿਆ, "ਇਹ ਬਾਲਕ ਰਾਜਿਆਂ ਦਾ ਮਹਾਨ ਪ੍ਰਤਾਪੀ ਰਾਜਾ ਬਣੇਗਾ ਅਤੇ ਪਰਜਾ ਦੀ ਪਾਲਣਾ ਇਵੇਂ ਕਰੇਗਾ, ਜਿਵੇਂ ਮਾਂ ਪੁੱਤਰ ਨੂੰ ਪਾਲਦੀ ਹੈ।"

ਰਾਜੇ ਨੇ ਬਹੁਤ ਸਿਆਣੇ ਪੰਡਤਾਂ ਪਾਸੋਂ ਬਾਲਕ ਨੂੰ ਵਿਦਿਆ ਦਿਵਾਈ। ਚੰਦ੍ਰਹਾਂਸ ਛੇਤੀ ਹੀ ਚੌਦਾਂ ਪ੍ਰਕਾਰ ਦੀ ਵਿਦਿਆ ਵਿਚ ਨਿਪੁੰਨ ਹੋ ਗਿਆ। ਚੰਗਾ ਮਹੂਰਤ ਕਢਵਾ ਕੇ ਰਾਜ-ਤਿਲਕ ਦੇ ਦਿੱਤਾ। ਚੰਦ੍ਰਹਾਂਸ ਦਾ ਤੇਜ ਪ੍ਰਤਾਪ ਵਧਣ ਲੱਗਾ। ਪਾਪੀਆਂ ਦੇ ਸਿੰਘਾਸਣ ਡੋਲਣ ਲੱਗੇ। ਇਕ ਹੋਰ ਦੁਸ਼ਟ ਰਾਜੇ ਨੂੰ ਫ਼ਤਹਿ ਕਰ ਕੇ ਚੰਦ੍ਰਹਾਂਸ ਨੇ ਉਸਦਾ ਇਲਾਕਾ ਵੀ ਆਪਣੇ ਰਾਜ ਵਿਚ ਮਿਲਾ ਲਿਆ। ਇਵੇਂ ਇਕਾਹਠ ਪਿੰਡਾਂ ਦਾ ਰਾਜਾ ਬਣ ਗਿਆ। ਲੋਕਾਂ ਕੋਲੋਂ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਕਰਵਾਉਣੀ ਸ਼ੁਰੂ ਕਰ ਦਿੱਤੀ, ਸਭ ਪਰਜਾ ਸੁਖੀ ਜੀਵਨ ਬਤੀਤ ਕਰਨ ਲੱਗੀ।

ਇਕ ਦਿਨ ਕੁਲਿੰਦ ਨੇ ਚੰਦ੍ਰਹਾਸ ਨੂੰ ਆਖਿਆ, "ਬੇਟਾ! ਧ੍ਰਿਸ਼ਟਬੁਧੀ ਮਹਾਂ-ਹੰਕਾਰੀ ਰਾਜਾ ਸਾਥੋਂ ਹਮੇਸ਼ਾ ਭੇਟਾ ਲੈਂਦਾ ਹੈ, ਕਿਉਂਕਿ ਉਸਨੇ ਮੈਨੂੰ ਵੀਹ ਪਿੰਡਾਂ ਦਾ ਰਾਜ ਦਿੱਤਾ ਸੀ। ਉਸਨੂੰ ਹੁਣ ਵੀ ਭੇਟਾ ਭੇਜਣੀ ਯੋਗ ਹੈ।" ਪਿਤਾ ਦੇ ਹੁਕਮ ਦੀ ਪਾਲਣਾ ਕਰ ਕੇ ਬਿਨੋਦ ਮੰਤਰੀ ਪਾਸ ਪਹਿਲਾਂ ਨਾਲੋਂ ਦਸ ਗੁਣਾਂ ਵਾਧੂ ਧਨ ਭੇਜਿਆ। ਧ੍ਰਿਸ਼ਟਬੁਧੀ ਵਾਧੂ ਧਨ ਵੇਖ ਕੇ ਹੈਰਾਨ ਹੋਇਆ ਅਤੇ ਪੁੱਛਿਆ ਕਿ ਇਸ ਵਾਰ ਪਹਿਲਾਂ ਨਾਲੋਂ ਵਾਧੂ ਧਨ ਕਿਉਂ ਲਿਆਏ ਹੋ ? ਬਿਨੋਦ ਨੇ ਆਖਿਆ, "ਰਾਜਾ ਜੀ! ਕੁਲਿੰਦ ਰਾਜੇ ਨੇ ਜੰਗਲ ਵਿਚੋਂ ਲੱਭੇ ਚੰਦ੍ਰਹਾਂਸ ਨੂੰ ਆਪਣੀ ਥਾਂ ਰਾਜਾ ਥਾਪਿਆ ਹੈ, ਉਹ ਪਰਜਾ ਪਾਸੋਂ ਭਗਵਾਨ ਦੀ ਭਗਤੀ ਕਰਵਾਉਂਦਾ ਹੈ। ਮਾਮਲਾ ਇਸ ਵਾਸਤੇ ਵਾਧੂ ਭੇਜਿਆ ਹੈ ਕਿਉਂਕਿ ਚੰਦ੍ਰਹਾਂਸ ਨੇ ਇਕ ਗੁਆਂਢੀ ਰਾਜ ਨੂੰ ਜਿੱਤ ਕੇ ਆਪਣੇ ਰਾਜ ਵਿਚ ਮਿਲਾ ਲਿਆ ਹੈ।"

ਸਾਰੀ ਵਾਰਤਾ ਸੁਣ ਕੇ ਧ੍ਰਿਸ਼ਟਬੁਧੀ ਤੇ ਉਸਦੇ ਕੁਬੁਧ ਮੰਤਰੀ ਸੜ ਬਲ ਕੇ ਸੁਆਹ ਹੋ ਗਏ। ਉਨ੍ਹਾਂ ਬਿਨੋਦ

ਨੂੰ ਕੈਦ ਕਰ ਲਿਆ ਕਿਉਂਕਿ ਉਨ੍ਹਾਂ ਅੰਦਰ ਇਹ ਭੈ ਉਪਜ ਪਿਆ ਕੇ ਸ਼ਾਇਦ ਚੰਦ੍ਰਹਾਂਸ ਸਾਡਾ ਇਲਾਕਾ ਜਿੱਤ ਕੇ ਵੀ ਆਪਣੇ ਰਾਜ ਵਿਚ ਸ਼ਾਮਲ ਕਰ ਲਵੇਗਾ। ਉਹਨਾਂ ਫ਼ੌਜਾਂ ਸਮੇਤ ਚੁੱਪ-ਚਾਪ ਕੁਲਿੰਦ 'ਤੇ ਚੜ੍ਹਾਈ ਕਰ ਦਿੱਤੀ। ਚੰਦ੍ਰਹਾਂਸ ਅਤੇ ਕੁਲਿੰਦ ਨੇ ਬੜੇ ਆਦਰ-ਸਤਿਕਾਰ ਨਾਲ ਧ੍ਰਿਸ਼ਟਬੁਧੀ ਨੂੰ ਜੀ ਆਇਆਂ ਆਖਿਆ। ਚੰਦ੍ਰਹਾਂਸ ਨੂੰ ਮਹਿਲਾਂ ਵਿਚ ਭਿਜਵਾ ਕੇ ਧ੍ਰਿਸ਼ਟਬੁਧੀ ਨੇ ਕੁਲਿੰਦ ਨੂੰ ਬਹੁਤ ਝਾੜਾਂ ਪਾਈਆਂ ਕਿ ਤੂੰ ਇਸ ਜਾਂਗਲੀ ਬਾਲਕ ਨੂੰ ਬਿਨਾਂ ਮੇਰੀ ਸਲਾਹ ਦੇ ਰਾਜ ਸਿੰਘਾਸਣ ਕਿਉਂ ਦਿੱਤਾ ?

ਧ੍ਰਿਸ਼ਟਬੁਧੀ ਨੇ ਕੁਬੁਧ ਮੰਤਰੀ ਨਾਲ ਫਿਰ ਸਲਾਹ ਮਸ਼ਵਰਾ ਕੀਤਾ ਕਿ ਹੁਣ ਚੰਦ੍ਰਹਾਂਸ ਨੂੰ ਕਿਵੇਂ ਮਰਵਾਇਆ ਜਾਵੇ। ਦੋਨਾ ਨੇ ਕੂਟਨੀਤੀ ਅਨੁਸਾਰ ਇਹ ਫ਼ੈਸਲਾ ਕੀਤਾ ਕਿ ਚੰਦ੍ਰਹਾਂਸ ਨੂੰ ਇਕ ਪੱਤ੍ਰਕਾ ਦੇ ਕੇ, ਜਿਸ ਵਿਚ ਜ਼ਹਿਰ ਦੇਣ ਦਾ ਲਿਖਿਆ ਹੋਵੇ, ਮਦਨ ਸਿੰਘ ਪਾਸ ਭੇਜ ਦਿੰਦੇ ਹਾਂ। ਉਹ ਚੰਦ੍ਰਹਾਂਸ ਨੂੰ ਜ਼ਹਿਰ ਦੇ ਕੇ ਮਾਰ ਦੇਵੇਗਾ। ਇਵੇਂ ਹੀ ਕੀਤਾ ਗਿਆ। ਮਦਨ ਸਿੰਘ ਦੇ ਨਾਂ ਪੱਤ੍ਰਕਾ ਲਿਖੀ ਗਈ ਜਿਸ ਵਿਚ ਚੰਦ੍ਰਹਾਂਸ ਨੂੰ ਬਿਖ ਦਿੱਤੀ ਜਾਵੇ, ਲਿਖ ਕੇ ਚੰਦ੍ਰਹਾਂਸ ਦੇ ਹੱਥੀਂ ਹੀ ਭੇਜੀ ਗਈ।

ਚੰਦ੍ਰਹਾਂਸ ਮਿੱਤਰ ਦੁਸ਼ਮਣ ਨੂੰ ਬਰਾਬਰ ਸਮਝਣ ਵਾਲਾ, ਸੰਤ-ਸੁਭਾਅ ਅਨੁਸਾਰ ਸਭ ਨੂੰ ਪ੍ਰਭੂ ਦੀ ਰਚਨਾ ਸਮਝ ਕੇ ਰਾਗ-ਦ੍ਵੈਖ ਤੋਂ ਰਹਿਤ ਰਹਿਣ ਵਾਲਾ, ਜਿਸ ਦੀ ਮੱਤ ਵਿਚ ਖੋਟ ਬਿਲਕੁਲ ਨਹੀਂ ਸੀ, ਅਨੰਦ ਮਗਨ ਅਵਸਥਾ ਵਿਚ ਪੱਤ੍ਰਕਾ ਲੈ ਕੇ ਮਦਨ ਸਿੰਘ ਵੱਲ ਟੁਰ ਪਿਆ। ਨਗਰ ਦੇ ਨੇੜੇ ਪੁੱਜ ਕੇ ਕੁੱਝ ਸਮਾਂ ਆਰਾਮ ਕਰਨ ਵਾਸਤੇ ਚੰਦ੍ਰਹਾਂਸ ਰਾਜੇ ਦੇ ਬਾਗ਼ ਵਿਚ ਠਹਿਰ ਗਿਆ। ਆਰਾਮ ਕਰਦੇਂ ਨੂੰ ਨੀਂਦਰ ਆ ਗਈ ਅਤੇ ਉਸਦੀ ਜੇਬ ਵਿਚੋਂ ਪੱਤ੍ਰਕਾ ਨਿਕਲ ਕੇ ਬਾਹਰ ਧਰਤੀ 'ਤੇ ਡਿੱਗ ਪਈ।

## ਪ੍ਰਭੂ ਜੀ ਨੇ ਆਪ ਚੰਦ੍ਰਹਾਂਸ ਦੀ ਰੱਖਿਆ ਕਰਨੀ

ਭਗਵਾਨ ਨੇ ਆਪ ਹੀ ਇਕ ਅਨੋਖੀ ਖੇਡ ਰਚੀ। ਧ੍ਰਿਸ਼ਟਬੁਧੀ ਦੀ ਕੰਨਿਆ 'ਬਿਖਿਆ' ਬਾਗ਼ ਵਿਚ ਆਪਣੀਆਂ ਸਖੀਆਂ ਸਮੇਤ ਪੁੱਜ ਗਈ। ਉਨ੍ਹਾਂ ਚੰਦ੍ਰਹਾਂਸ ਦਾ ਸੁੰਦਰ ਮੁਖੜਾ ਵੇਖਿਆ। ਬਿਖਿਆ ਨੇ ਆਪਣੇ ਮਨ ਵਿਚ ਦ੍ਰਿੜ੍ਹ ਨਿਸ਼ਚਾ ਕਰ ਲਿਆ ਕਿ ਮੈਂ ਇਸ ਯੁਵਕ ਨੂੰ ਆਪਣਾ ਪਤੀ ਬਣਾਵਾਂਗੀ। ਬਾਕੀ ਦੀਆ ਸਹੇਲੀਆਂ ਤਾਂ ਅੱਗੇ ਟੁਰ ਗਈਆਂ ਪਰ ਬਿਖਿਆ ਤਾਂ ਕੀਲੇ ਹੋਏ ਨਾਗ ਵਾਂਙੂ ਉਥੇ ਹੀ ਖੜੀ ਰਹੀ। ਉਸਨੇ ਪੱਤ੍ਰਕਾ ਚੁੱਕ ਕੇ ਪੜ੍ਹੀ, ਤੁਰੰਤ ਆਪਣੀ ਅੱਖ ਨਾਲੋਂ ਕੱਜਲ ਉਤਾਰ ਕੇ ਬਿਖ ਸ਼ਬਦ ਦਾ ਬਿਖਿਆ ਸ਼ਬਦ ਸੁਚੇਤ ਢੰਗ ਨਾਲ ਲਿਖਿਆ ਜਿਹੜਾ ਪਹਿਚਾਣਿਆ ਵੀ ਨਹੀਂ ਸੀ ਜਾਂਦਾ। ਫੁਰਤੀ ਨਾਲ ਇਹ ਕੰਮ ਕਰ ਕੇ ਪੱਤ੍ਰਕਾ ਉਥੇ ਹੀ ਰੱਖ ਕੇ ਚੁੱਪ ਚਾਪ ਆਪਣੀਆਂ ਸਹੇਲੀਆਂ ਨਾਲ ਜਾ ਰਲੀ।

ਜਦੋਂ ਚੰਦ੍ਰਹਾਂਸ ਜਾਗਿਆ ਉਸਨੇ ਪੱਤ੍ਰਕਾ ਆਪਣੀ ਜੇਬ ਵਿਚ ਪਾਈ ਤੇ ਰਾਜ ਮਹਿਲਾਂ ਵਿਚ ਪੁੱਜਾ ਤੇ ਦਰਬਾਨ ਦੀ ਆਗਿਆ ਨਾਲ ਮਦਨ ਸਿੰਘ ਪਾਸ ਪੁੱਜਾ। ਦੋਨੋਂ ਇਕ ਦੂਜੇ ਨੂੰ ਬਹੁਤ ਬਹੁਤ ਪਿਆਰ ਨਾਲ ਮਿਲੇ। ਮਦਨ ਸਿੰਘ ਨੇ ਪੱਤ੍ਰਕਾ ਪੜ੍ਹ ਕੇ ਆਪਣੀ ਮਾਤਾ ਨੂੰ ਸੁਣਾਈ। ਘਰ ਵਿਚ ਸਭ ਨਾਲ ਵਿਚਾਰ-ਵਟਾਂਦਰਾ ਕੀਤਾ ਗਿਆ ਅਤੇ ਬਹੁਤ ਸਜ-ਧਜ ਨਾਲ ਚੰਦ੍ਰਹਾਂਸ ਦਾ ਵਿਆਹ ਬਿਖਿਆ ਨਾਲ ਕਰ ਦਿੱਤਾ। ਵਿਆਹ ਹੋ ਜਾਣ ਪਿਛੋਂ ਬਿਖਿਆ ਨੇ ਆਪਣੇ ਪਤੀ ਚੰਦ੍ਰਹਾਂਸ ਨੂੰ ਦੱਸਿਆ ਕਿ ਪੱਤ੍ਰਕਾ 'ਤੇ ਲਿਖੇ ਸ਼ਬਦ ਬਿਖ ਨੂੰ ਬਦਲ ਕੇ ਬਿਖਿਆ ਮੈਂ ਹੀ ਕੀਤਾ ਸੀ। ਤੁਸੀਂ ਦੱਸੋ, ਤੁਹਾਡੇ ਨਾਲ ਮੇਰੇ ਪਿਤਾ ਜੀ ਦਾ ਕੀ ਵੈਰ ਹੈ ? ਹਰੀ ਭਗਤ ਚੰਦ੍ਰਹਾਂਸ ਜੀ ਨੇ ਆਖਿਆ ਕਿ ਸਾਡਾ ਕਿਸੇ ਨਾਲ ਵੈਰ ਨਹੀਂ, ਤੂੰ ਵੀ ਮਨ ਵਿਚੋਂ ਸਭ ਵਿਚਾਰਾਂ ਛੱਡ ਕੇ ਭਗਤੀ ਕਰਨ ਵਿਚ ਹੀ ਮਗਨ ਰਹੁ। ਬਿਖਿਆ ਅਤੇ ਚੰਦ੍ਰਹਾਂਸ ਦੀ ਸ਼ਾਦੀ ਕਰਨ ਦੀ ਪੱਤ੍ਰਕਾ ਮਦਨ ਸਿੰਘ ਨੇ ਆਪਣੇ ਪਿਤਾ ਜੀ ਨੂੰ ਵੀ ਦੂਤ ਹੱਥ ਭੇਜ ਦਿੱਤੀ।

ਧ੍ਰਿਸ਼ਟਬੁਧੀ ਨੇ ਜਦੋਂ ਪੱਤ੍ਰਕਾ ਪੜ੍ਹੀ ਤਾਂ ਉਹ ਗਸ਼ ਖਾ ਕੇ ਧਰਤੀ 'ਤੇ ਡਿੱਗ ਪਿਆ। ਕੁਬੁਧ ਮੰਤਰੀ ਨੇ

ਮੂੰਹ ਵਿਚ ਪਾਣੀ ਪਾਇਆ, ਪੱਖਾ ਝੱਲਿਆ, ਕੁੱਝ ਸਮੇਂ ਪਿਛੋਂ ਹੋਸ਼ ਵਿਚ ਲਿਆਂਦਾ। ਕ੍ਰੋਧ-ਵਸ ਹੋ ਕੇ ਧ੍ਰਿਸ਼ਟਬੁਧੀ ਨੇ ਕੁਲਿੰਦ ਨੂੰ ਕੈਦ ਕਰ ਲਿਆ, ਸਾਰਾ ਸਾਮਾਨ ਲੁੱਟ ਲਿਆ ਅਤੇ ਉਸਦੀ ਥਾਂ ਆਪਣਾ ਇਕ ਹੋਰ ਦੂਤ ਨਿਯੁਕਤ ਕਰ ਦਿੱਤਾ। ਬਹੁਤ ਕਾਹਲੀ ਕਾਹਲੀ ਆਪਣੇ ਦੇਸ ਅਪੜਿਆ। ਮਦਨ ਸਿੰਘ ਨੇ ਵੀ ਪਿਤਾ ਦਾ ਬਹੁਤ ਸਤਿਕਾਰ ਕੀਤਾ। ਸਭ ਮੰਤਰੀਆਂ ਤੇ ਨਰ ਨਾਰੀਆਂ ਨੇ ਵਧਾਈਆਂ ਦਿੱਤੀਆਂ। ਕੁੱਝ ਚਿਰ ਤਾਂ ਧ੍ਰਿਸ਼ਟਬੁਧੀ ਚੁੱਪ ਰਿਹਾ, ਪਰ ਅਖ਼ੀਰ ਅੰਦਰ ਦਾ ਗ਼ੁੱਸਾ ਬਾਹਰ ਆ ਗਿਆ। ਬਿਨਾਂ ਕਾਰਨ ਹੀ ਲੋਕਾਂ 'ਤੇ ਲਾਠੀਚਾਰਜ ਕਰਵਾਉਣਾ ਸ਼ੁਰੂ ਕਰ ਦਿੱਤਾ। ਲੋਕ ਬਹੁਤ ਚਿੰਤਾਤੁਰ ਹੋਏ। ਰਾਜੇ ਦਾ ਬਿਕਰਾਲ ਰੂਪ ਤੱਕ ਕੇ ਪਰਜਾ ਸਹਿਮ ਗਈ।

ਮਦਨ ਸਿੰਘ ਨੂੰ ਇਕੱਲਿਆਂ ਕਰ ਕੇ ਬਹੁਤ ਝਿੜਕਾਂ ਦਿੱਤੀਆਂ, ਪਰ ਮਦਨ ਸਿੰਘ ਨੇ ਪੱਤ੍ਰਕਾ ਕੱਢ ਕੇ ਵਿਖਾਈ ਕਿ ਮੈਂ ਤਾਂ ਆਪ ਦੇ ਹੁਕਮ ਦੀ ਪਾਲਣਾ ਹੀ ਕੀਤੀ ਹੈ। ਤਦ ਧ੍ਰਿਸ਼ਟਬੁਧੀ ਆਖਣ ਲੱਗਾ, "ਬੇਟਾ ਮਦਨ! ਤੇਰਾ ਕੋਈ ਕਸੂਰ ਨਹੀਂ, ਮੇਰੇ ਹੀ ਲੇਖ ਖੋਟੇ ਹਨ।"

ਧ੍ਰਿਸ਼ਟਬੁਧੀ ਨੇ ਇਕੱਲੇ ਬੈਠ ਕੇ ਕੁਬੁਧ ਮੰਤਰੀ ਨਾਲ ਪੁੱਠੀ ਗੋਂਦ ਗੁੰਦੀ ਕਿ ਭਾਵੇਂ ਮੇਰੀ ਧੀ ਰੰਡੀ ਹੋ ਜਾਵੇ, ਮੈਂ ਦਿਲ 'ਤੇ ਪੱਥਰ ਰੱਖ ਕੇ ਝੱਲ ਲਵਾਂਗਾ ਪਰ ਮੈਂ ਚੰਦ੍ਰਹਾਂਸ ਨੂੰ ਜਿਊਂਦਾ ਨਹੀਂ ਵੇਖਣਾ ਚਾਹੁੰਦਾ। ਦੋਨਾਂ ਨੇ ਚੰਡਾਲਾਂ ਨੂੰ ਸੱਦਿਆ, ਉਨ੍ਹਾਂ ਨੂੰ ਤਾੜਿਆ ਕਿ ਤੁਸੀਂ ਨਮਕ-ਹਰਾਮ ਨਿਕਲੇ। ਪੈਸੇ ਲੈ ਕੇ ਚੰਦ੍ਰਹਾਂਸ ਨੂੰ ਜਿਊਂਦਾ ਹੀ ਛੱਡ ਆਏ। ਚੰਡਾਲਾਂ ਨੇ ਮੁਆਫ਼ੀ ਮੰਗੀ, ਤਰਲੇ ਕੱਢੇ। ਤਦ ਰਾਜਾ ਨੇ ਆਖਿਆ, "ਚੰਡਾਲੋ! ਹੁਣ ਤ੍ਰਿਕਾਲਾਂ ਨੂੰ ਦੁਰਗਾ ਦੇ ਮੰਦਰ ਪੁੱਜ ਜਾਵੋ ਅਤੇ ਸਵੇਰੇ ਜਿਹੜਾ ਬੰਦਾ ਆਵੇ ਬਿਨਾਂ ਢਿੱਲ-ਮੱਠ ਕੀਤਿਆਂ ਉਸਨੂੰ ਕਤਲ ਕਰ ਦੇਣਾ। ਜੇਕਰ ਇਸ ਵਾਰ ਤੁਸੀਂ ਧੋਖਾ ਕੀਤਾ ਤਾਂ ਬਾਲ-ਬੱਚੇ ਸਮੇਤ ਤੁਹਾਡਾ ਘਾਣ-ਬੱਚਾ ਪੀੜਿਆ ਜਾਵੇਗਾ।

ਚੰਡਾਲ ਦੁਰਗਾ ਦੇ ਮੰਦਰ ਪੁੱਜ ਗਏ। ਧ੍ਰਿਸ਼ਟਬੁਧੀ ਨੇ ਚੰਦ੍ਰਹਾਂਸ ਨੂੰ ਪਾਸ ਬੁਲਾ ਕੇ ਆਖਿਆ, "ਬੇਟਾ! ਸਾਡੀ ਕੁੱਲ ਦੀ ਰੀਤ ਹੈ ਕਿ ਵਿਆਹ ਉਪਰੰਤ ਉਹ ਪੁਰਖ ਦੁਰਗਾ ਦੇ ਮੰਦਰ ਜਾ ਕੇ ਪੂਜਾ ਕਰੇ ਤਾਂ ਸਾਰੀ ਉਮਰ ਸੁਖੀ ਰਹਿੰਦਾ ਹੈ, ਪਰ ਜੇਕਰ ਦੁਰਗਾ ਮੰਦਰ ਨਾ ਜਾਵੇ ਤਾਂ ਮਹਾਂ-ਦੁਖੀ ਹੁੰਦਾ ਹੈ। ਤੁਸੀਂ ਤੜਕੇ ਉੱਠਣਾ ਅਤੇ ਪੂਜਾ ਦੀ ਸਮੱਗਰੀ ਲੈ ਕੇ ਪੂਜਾ ਕਰ ਕੇ ਵਾਪਸ ਆ ਜਾਣਾ।" ਧ੍ਰਿਸ਼ਟਬੁਧੀ ਛੜਯੰਤਰ ਰਚ ਕੇ ਖ਼ੁਸ਼ ਹੋਇਆ। ਮਹਾਤਮਾ ਅਤੇ ਜੋਤਸ਼ੀਆਂ ਦੇ ਕਹੇ ਸ਼ਬਦਾਂ ਦਾ ਪੱਥਰ 'ਤੇ ਬੂੰਦ ਪੈਣ ਜਿੰਨਾ ਵੀ ਅਸਰ ਨਾ ਹੋਇਆ। ਮਹਾਤਮਾ ਦੇ ਬਚਨਾਂ 'ਤੇ ਚੰਦ੍ਰਹਾਂਸ ਧ੍ਰਿਸ਼ਟਬੁਧੀ ਤੇਰਾ ਜਮਾਤਾ (ਜਵਾਈ) ਹੋਵੇਗਾ, ਪ੍ਰਤੀਤ ਨਾ ਆਈ। ਤੀਸਰੀ ਵਾਰ ਚੰਦ੍ਰਹਾਂਸ ਨੂੰ ਮਰਵਾਉਣ ਦੀ ਖੋਟੀ ਚਾਲ ਰਚ ਲਈ। ਚੰਦ੍ਰਹਾਂਸ ਜਿਸਦੇ ਹਿਰਦੇ ਵਿਚ ਨਾ ਕਿਸੇ ਨਾਲ ਪਿਆਰ ਅਤੇ ਨਾ ਹੀ ਕਿਸੇ ਨਾਲ ਵੈਰ, ਸਦਾ ਸ਼ਾਂਤ-ਚਿਤ ਰਹਿਣ ਵਾਲਾ, ਸਮਦਰਸ਼ੀ ਸੁਭਾਅ ਵਾਲਾ, ਮੰਦਰ ਵਿਖੇ ਦੁਰਗਾ ਦੀ ਪੂਜਾ ਲਈ ਤਿਆਰ ਹੋ ਗਿਆ।

ਪ੍ਰਭੂ ਦੇ ਰੰਗ ਨਿਆਰੇ ਹਨ। ਦਿਨਾਂ ਵਿਚ ਹੀ ਕੰਤੂਹਲਪੁਰ ਦੇ ਰਾਜੇ ਨੇ ਆਪਣੀ ਪੁੱਤਰੀ ਦਾ ਸੁਅੰਬਰ ਰਚਿਆ। ਮਦਨ ਸਿੰਘ ਉਸ ਸੁਅੰਬਰ ਵਿਚ ਸ਼ਾਮਲ ਸੀ। ਰਾਜੇ ਨੇ ਮਦਨ ਸਿੰਘ ਪਾਸੋਂ ਚੰਦ੍ਰਹਾਂਸ ਬਾਬਤ ਪੁੱਛ-ਗਿੱਛ ਕੀਤੀ। ਤਦ ਮਦਨ ਸਿੰਘ ਨੇ ਆਖਿਆ, "ਰਾਜਾ ਜੀ! ਮੇਰੇ ਭਣਵਈਏ ਚੰਦ੍ਰਹਾਂਸ ਵਿਚ ਪ੍ਰਭੂ-ਮੇਹਰ ਨਾਲ ਬਨਸਪਤੀ ਦੇ ਪੱਤਰਾਂ, ਅਕਾਸ਼ ਦੇ ਤਾਰਿਆਂ ਵਾਂਙੂ ਗੁਣ ਗਿਣੇ ਨਹੀਂ ਜਾ ਸਕਦੇ। ਗਿਆਨੀ ਪੁਰਸ਼ ਵਾਂਙੂ ਔਗੁਣ ਕੋਈ ਨਹੀਂ।" ਰਾਜੇ ਦੀ ਪੁੱਤਰੀ ਨੇ ਵੀ ਚੰਦ੍ਰਹਾਂਸ ਨਾਲ ਵਿਆਹ ਕਰਵਾਉਣ ਦਾ ਸੰਕਲਪ ਪ੍ਰਗਟ ਕਰ ਦਿੱਤਾ।

ਰਾਜੇ ਮਦਨ ਸਿੰਘ ਨੂੰ ਸਭ ਤੋਂ ਤੇਜ਼ ਚਾਲ ਵਾਲੇ ਘੋੜਿਆਂ ਦਾ ਰਥ ਦੇ ਕੇ ਚੰਦ੍ਰਹਾਂਸ ਨੂੰ ਲਿਆਉਣ ਲਈ ਭੇਜ ਦਿੱਤਾ। ਜਦੋਂ ਆਪਣੇ ਨਗਰ ਪਾਸ ਪੁੱਜਾ ਤਾਂ ਤੜਕਸਾਰ ਦਾ ਵੇਲਾ ਸੀ। ਅੱਗੇ ਇਕ ਮਾਮੂਲੀ ਰਥ 'ਤੇ ਚੰਦ੍ਰਹਾਂਸ ਆਉਂਦਾ ਹੀ ਮਿਲ ਪਿਆ। ਦੋਵੇਂ ਰਥਾਂ ਤੋਂ ਉੱਤਰ ਕੇ ਪਿਆਰ ਨਾਲ ਮਿਲੇ। ਦੋਨਾਂ ਵਿਚ ਵਾਰਤਾਲਾਪ ਹੋਈ। ਮਦਨ ਸਿੰਘ ਨੇ ਦੱਸਿਆ ਕਿ ਮੈਂ ਆਪ ਜੀ ਨੂੰ ਕੰਤੂਹਲਪੁਰ ਦੇ ਰਾਜੇ ਵਲੋਂ ਸੱਦੇ ਜਾਣ

ਕਾਰਨ ਪੁੱਜਾ ਹਾਂ। ਉਨ੍ਹਾਂ ਤੁਹਾਨੂੰ ਹੁਣੇ ਹੀ ਸੱਦਿਆ ਹੈ। ਪਰ ਚੰਦ੍ਰਹਾਂਸ ਨੇ ਬਿਨੈ ਕੀਤੀ ਕਿ ਆਪ ਜੀ ਦੇ ਪਿਤਾ ਦੇ ਹੁਕਮ ਅਨੁਸਾਰ ਮੈਂ ਦੁਰਗਾ ਮੰਦਰ ਵਿਚ ਪੂਜਾ ਵਾਸਤੇ ਜਾ ਰਿਹਾ ਹਾਂ।

ਮਦਨ ਸਿੰਘ ਨੇ ਆਖਿਆ, "ਚੰਦ੍ਰਹਾਂਸ! ਤੂੰ ਕੰਤੂਹਲਪੁਰ ਨੂੰ ਮੇਰੇ ਵਾਲਾ ਰਥ ਲੈ ਕੇ ਚੱਲ, ਮੈਂ ਤੇਰੇ ਵਾਲਾ ਰਥ ਲੈ ਕੇ ਦੁਰਗਾ ਮੰਦਰ ਪੂਜਾ ਕਰ ਆਉਂਦਾ ਹਾਂ।" ਜਦੋਂ ਮਦਨ ਸਿੰਘ ਚੰਡਿਕਾ ਦੇ ਮੰਦਰ ਪੁੱਜਾ ਤਾਂ ਉਸੇ ਸਮੇਂ ਚੰਡਾਲਾਂ ਨੇ ਉਸਦਾ ਸਿਰ ਵੱਢ ਦਿੱਤਾ। ਲਿਬੜੀਆਂ ਤਲਵਾਰਾਂ ਧ੍ਰਿਸ਼ਟਬੁਧੀ ਨੂੰ ਵਿਖਾ ਦਿੱਤੀਆਂ। ਧ੍ਰਿਸ਼ਟਬੁਧੀ ਨੇ ਆਪਣਾ ਦੁਸ਼ਮਣ ਮਰਿਆ ਸਮਝਿਆ ਅਤੇ ਚੰਡਾਲਾਂ ਨੂੰ ਬਹੁਤ ਧਨ ਦਿੱਤਾ। ਪਰ ਮਦਨ ਸਿੰਘ ਦੀ ਮੌਤ ਧ੍ਰਿਸ਼ਟਬੁਧੀ ਦੇ ਪਾਪਾਂ ਕਰਕੇ ਹੋਈ। ਜੇਕਰ ਧ੍ਰਿਸ਼ਟਬੁਧੀ ਦੇ ਪਾਪਾਂ ਦਾ ਫਲ ਉਮਦੀ ਮੌਤ ਹੁੰਦੀ ਤਾਂ ਧ੍ਰਿਸ਼ਟਬੁਧੀ ਨੂੰ ਕਦੀ ਵੀ ਕੀਤੇ ਪਾਪਾਂ ਦਾ ਅਹਿਸਾਸ ਨਹੀਂ ਹੋਣਾ ਸੀ।

ਪ੍ਰਭੂ-ਕ੍ਰਿਪਾ ਨਾਲ ਕੰਤੂਹਲਪੁਰ ਵਿਚ ਚੰਦ੍ਰਹਾਂਸ ਦਾ ਵਿਆਹ ਬੜੀ ਸਜ-ਧਜ ਨਾਲ ਹੋਇਆ। ਵਿਆਹ ਪਿਛੋਂ ਰਾਜੇ ਨੇ ਰਾਜ-ਭਾਗ ਵੀ ਚੰਦ੍ਰਹਾਂਸ ਨੂੰ ਹੀ ਸੰਭਾਲ ਦਿੱਤਾ। ਮਦਨ ਸਿੰਘ ਨੂੰ ਅਤੇ ਬਾਕੀ ਪ੍ਰਵਾਰ ਨੂੰ ਮਿਲਣ ਵਾਸਤੇ ਚੰਦ੍ਰਹਾਂਸ ਧ੍ਰਿਸ਼ਟਬੁਧੀ ਦੇ ਨਗਰ ਪੁੱਜਾ। ਦੂਤ ਨੇ ਦੱਸਿਆ ਕਿ ਚੰਦ੍ਰਹਾਂਸ ਜੀ ਆਏ ਹਨ, ਪਰ ਧ੍ਰਿਸ਼ਟਬੁਧੀ ਕ੍ਰੋਧ ਨਾਲ ਬੋਲਿਆ, "ਕੰਤੂਹਲਪੁਰ ਦੇ ਰਾਜੇ ਦੀ ਬੇਟੀ ਨੂੰ ਤਾਂ ਮਦਨ ਸਿੰਘ ਵਿਆਹ ਕੇ ਲਿਆਇਆ ਹੋਣਾ ਹੈ, ਚੰਦ੍ਰਹਾਂਸ ਤਾਂ ਚੰਡੀ ਦੇ ਮੰਦਰ ਪੂਜਾ ਕਰਨ ਗਿਆ ਸੀ।" ਇਹ ਚਰਚਾ ਚੱਲ ਹੀ ਰਹੀ ਸੀ ਕਿ ਚੰਦ੍ਰਹਾਂਸ ਜੀ ਨੇ ਆ ਕੇ ਧ੍ਰਿਸ਼ਟਬੁਧੀ ਨੂੰ ਨਮਸਕਾਰ ਕੀਤੀ।

ਧ੍ਰਿਸ਼ਟਬੁਧੀ ਪ੍ਰਭੂ ਜੀ ਦੀ ਖੇਡ ਨੂੰ ਅਗਿਆਨਤਾ ਦੇ ਹਨੇਰੇ ਵਿਚ ਫਸਿਆ ਹੋਣ ਕਾਰਨ ਕੀ ਸਮਝ ਸਕਦਾ ਸੀ? ਚੰਦ੍ਰਹਾਂਸ ਤੋਂ ਪੁੱਛਣ ਲੱਗਾ ਕਿ ਤੂੰ ਤਾਂ ਚੰਡੀ ਮੰਦਰ ਪੂਜਾ ਕਰਨ ਗਿਆ ਸੈਂ? ਚੰਦ੍ਰਹਾਂਸ ਨੇ ਉੱਤਰ ਦਿੱਤਾ ਕਿ ਜਦੋਂ ਮੈਂ ਚੰਡੀ ਮੰਦਰ ਪੂਜਾ ਕਰਨ ਜਾ ਰਿਹਾ ਸਾਂ ਤਾਂ ਰਸਤੇ ਵਿਚ ਮੈਨੂੰ ਮਦਨ ਸਿੰਘ ਜੀ ਮਿਲੇ। ਉਨ੍ਹਾਂ ਮੈਨੂੰ ਮਜਬੂਰ ਕਰਕੇ ਕੰਤੂਹਲਪੁਰ ਭੇਜ ਦਿੱਤਾ ਅਤੇ ਉਹ ਆਪ ਮੇਰੀ ਥਾਂ ਚੰਡੀ ਮੰਦਰ ਪੂਜਾ ਕਰਨ ਚਲਾ ਗਿਆ। ਧ੍ਰਿਸ਼ਟਬੁਧੀ ਚੰਦ੍ਰਹਾਂਸ ਪਾਸੋਂ ਮਦਨ ਸਿੰਘ ਦਾ ਚੰਡੀ ਮੰਦਰ ਜਾਣਾ ਸੁਣਦੇ ਸਾਰ ਹੀ ਮੂਰਛਤ ਹੋ ਕੇ ਧਰਤੀ 'ਤੇ ਡਿੱਗ ਪਿਆ। ਪਗੜੀ ਮੁਕਟ ਧਰਤੀ 'ਤੇ ਡਿੱਗ ਪਏ। ਮੰਤਰੀਆਂ ਪੱਖਾ ਝੱਲਣਾ ਸ਼ੁਰੂ ਕੀਤਾ ਅਤੇ ਮੂੰਹ ਵਿਚ ਪਾਣੀ ਪਾਇਆ ਤਾ ਕੁੱਝ ਸਮੇਂ ਪਿਛੋਂ ਹਾਇ ਹਾਇ ਕਰਦਾ ਰਾਜਾ ਹੋਸ਼ ਵਿਚ ਆਇਆ ਅਤੇ ਆਖਣ ਲੱਗਾ, "ਚੰਦ੍ਰਹਾਂਸ! ਮੈਂ ਤੈਨੂੰ ਮਰਵਾਉਣ ਦਾ ਧ੍ਰੋਹ ਕੀਤਾ ਸੀ; ਉਸਦੀ ਸਜ਼ਾ ਮੈਨੂੰ ਮਿਲੀ।" ਰੋਂਦਾ ਕੁਰਲਾਉਂਦਾ ਚੰਡਿਕਾ ਦੇ ਮੰਦਰ ਵੱਲ ਭੱਜਾ, ਪਿਛੇ ਪਿਛੇ ਅਮੀਰ, ਵਜ਼ੀਰ, ਰਾਣੀਆਂ ਅਤੇ ਸਾਰਾ ਪ੍ਰਵਾਰ ਵੀ ਰੋਂਦੇ ਕੁਰਲਾਉਂਦੇ ਚੰਡਿਕਾ ਦੇ ਮੰਦਰ ਪੁੱਜ ਗਏ। ਚੰਦ੍ਰਹਾਂਸ ਵੀ ਪ੍ਰਭੂ ਸਿਮਰਨ ਕਰਦਾ ਚੰਡਿਕਾ ਦੇ ਮੰਦਰ ਪੁੱਜ ਗਿਆ।

ਮਦਨ ਸਿੰਘ ਮੋਇਆ ਪਿਆ ਧ੍ਰਿਸ਼ਟਬੁਧੀ ਅਤੇ ਸਭਨਾਂ ਨੇ ਵੇਖਿਆ। ਸਭ ਉੱਚੀ-ਉੱਚੀ ਧਾਹਾਂ ਮਾਰ ਕੇ ਰੋਵਣ ਲੱਗੇ। ਧ੍ਰਿਸ਼ਟਬੁਧੀ ਰੋਂਦਾ ਕੁਰਲਾਉਂਦਾ ਆਖਣ ਲੱਗਾ, "ਬੇਟਾ ਮਦਨ! ਮੇਰੇ ਪਾਪਾਂ ਦਾ ਫਲ ਤੈਨੂੰ ਕਿਉਂ ਮਿਲਿਆ?" ਰਾਣੀਆਂ ਦੇ ਵੈਣ ਕੀਰਨੇ ਸਭਨਾਂ ਦੇ ਦਿਲ 'ਤੇ ਮੌਤ ਦਾ ਦੁਖਦਾਈ ਅਸਰ ਕਰਨ ਲੱਗੇ। ਸਭ ਲੋਕ ਪੁਕਾਰਨ ਲੱਗੇ ਕਿ ਧ੍ਰਿਸ਼ਟਬੁਧੀ ਦੇ ਪਾਪਾਂ ਕਾਰਨ ਮਦਨ ਸਿੰਘ ਦੀ ਮੌਤ ਹੋਈ। ਰਾਜੇ ਨੂੰ ਬਹੁਤ ਫਿਟਕਾਰਾਂ ਤੇ ਲਾਹਣਤਾਂ ਪਈਆਂ। ਪੁੱਤਰ ਦੀ ਮੌਤ ਦਾ ਦੁਖ, ਆਪਣੇ ਆਪਦੇ ਔਂਤਰੇ ਹੋ ਜਾਣ ਦਾ ਦੁਖ, ਲੋਕਾਂ ਵਲੋਂ ਪਈਆਂ ਫਿਟਕਾਰਾਂ ਦਾ ਦੁਖ, ਪਾਪਾਂ ਦਾ ਫਲ (ਨਰਕ) ਭੋਗਣ ਦਾ ਦੁਖ, ਭਗਤ ਨਾਲ ਸ਼ਾਹਮਖ਼ਾਹ ਵੈਰ ਕਰਨ ਦਾ ਦੁਖ ਅਤੇ ਸੰਸਾਰ ਵਿਚ ਅਪਕੀਰਤੀ ਫੈਲਣ ਦੇ ਦੁੱਖਾਂ ਨਾਲ ਰਾਜਾ ਧ੍ਰਿਸ਼ਟਬੁਧੀ ਮਨ ਹੀ ਮਨ ਦੁੱਖਾਂ ਨਾਲ ਪੀੜਤ ਹੋਣ ਲੱਗਾ। ਧ੍ਰਿਸ਼ਟਬੁਧੀ ਦੀ ਪੁੱਤਰੀ ਬਿਖਿਆ ਵੀ ਧਰਤੀ 'ਤੇ ਮੂਰਛਤ ਹੋ ਕੇ ਡਿੱਗ ਪਈ, ਲੋਕਾਂ ਨੇ ਪਾਣੀ ਪਿਲਾਇਆ, ਸਾਵਧਾਨ ਹੋਈ ਤਾਂ ਆਪਣੇ ਪਤੀ ਚੰਦ੍ਰਹਾਂਸ ਜੀ ਦੇ ਚਰਨਾਂ 'ਤੇ ਢਹਿ ਪਈ ਅਤੇ ਵੈਰਾਗ-ਮਈ ਵੇਗ ਵਿਚ ਹੀ ਨਿਮਰਤਾ-ਪੂਰਵਕ ਬੇਨਤੀਆਂ ਕਰਨ ਲੱਗੀ, "ਹੇ ਸਤਿਕਾਰਯੋਗ ਪਤੀ

ਜੀ! ਆਪ ਸੱਚ ਮੁੱਚ ਪ੍ਰਭੂ ਦੇ ਸੱਚੇ-ਸੁੱਚੇ ਭਗਤ ਹੋ। ਕ੍ਰਿਪਾ ਕਰੋ ਜੀ ਕਿ ਤੁਹਾਡੇ ਸਹੁਰੇ ਦਾ ਘਰ ਅੱਗੇ ਵਾਸਤੇ ਵਸਦਾ ਰਹਿ ਜਾਏ," ਕਿਉਂਕਿ ਧ੍ਰਿਸ਼ਟਬੁਧੀ ਵੀ ਗਲਤੀ ਨਾਲ ਬੇਹੋਸ਼ ਪਿਆ ਦਮ ਤੋੜ ਚੁੱਕਾ ਸੀ।

ਬਿਖਿਆ ਦੀਆਂ ਬੇਨਤੀਆਂ ਨਾਲ ਅਤੇ ਨਿਰਦੋਸ਼ ਮਦਨ ਸਿੰਘ ਦੀ ਮੌਤ ਕਾਰਨ ਭਗਤ ਚੰਦ੍ਰਹਾਂਸ ਜੀ ਦਾ ਹਿਰਦਾ ਦ੍ਰਵ ਗਿਆ। ਚੰਦ੍ਰਹਾਂਸ ਜੀ ਪ੍ਰਭੂ ਜੀ ਦੇ ਧਿਆਨ ਵਿਚ ਜੁੜ ਗਏ। ਪ੍ਰੇਮ-ਵਸ ਹੋਏ ਚੌਥੇ ਪਹਿਰ ਪ੍ਰਭੂ ਜੀ ਪ੍ਰਗਟ ਹੋ ਗਏ ਅਤੇ ਧ੍ਰਿਸ਼ਟਬੁਧੀ ਤੇ ਮਦਨ ਸਿੰਘ ਦੋਨਾਂ ਨੂੰ ਮੁੜ ਜਿਉਂਦੇ ਕਰ ਦਿੱਤਾ। ਸਭ ਲੋਕਾਂ ਨੇ ਚੰਦ੍ਰਹਾਂਸ ਜੀ ਨੂੰ ਨਮਸਕਾਰਾਂ ਕੀਤੀਆਂ ਅਤੇ ਜੈ ਜੈ ਕਰਦੇ ਪ੍ਰਭੂ ਗੁਣ ਗਾਉਣ ਲੱਗ ਪਏ। ਧ੍ਰਿਸ਼ਟਬੁਧੀ ਨੇ ਵੀ ਚੰਦ੍ਰਹਾਂਸ ਦੇ ਪਵਿੱਤਰ ਚਰਨਾਂ 'ਤੇ ਆਪਣਾ ਸਿਰ ਰੱਖ ਦਿੱਤਾ ਅਤੇ ਮਾਹਮਖਾਹ ਈਰਖਾ ਕਰਨ ਅਤੇ ਘੋਰ ਪਾਪਾਂ ਦੀ ਮੁਆਫ਼ੀ ਮੰਗੀ।

ਚੰਦ੍ਰਹਾਂਸ ਦੇ ਹੁਕਮ ਅਨੁਸਾਰ ਧ੍ਰਿਸ਼ਟਬੁਧੀ ਨੇ ਰਾਜ-ਭਾਗ ਦਾ ਕੰਮ ਮਦਨ ਸਿੰਘ ਨੂੰ ਸੌਂਪ ਦਿੱਤਾ। ਚੰਦ੍ਰਹਾਂਸ ਜੀ ਬਿਖਿਆ ਨੂੰ ਨਾਲ ਲੈ ਕੇ ਕੰਤੂਹਲਪੁਰ ਪੁੱਜ ਗਏ ਅਤੇ ਆਪਣੇ ਪਿਤਾ ਕੁਲਿੰਦ ਜੀ ਨੂੰ ਸੱਦ ਲਿਆ। ਕੰਤੂਹਲਪੁਰ ਵਿਚ ਧਰਮ ਦਾ ਰਾਜ ਸਥਾਪਤ ਕੀਤਾ। ਸਭ ਊਚ-ਨੀਚ ਨੂੰ ਸਮ-ਦ੍ਰਿਸ਼ਟੀ ਰੂਪ ਵਿਚ ਪ੍ਰੇਮਾ-ਭਗਤੀ ਦ੍ਰਿੜ ਕਰਵਾਈ।

ਇਸ ਤਰ੍ਹਾਂ ਸਾਨੂੰ ਪਤਾ ਲੱਗਾ ਕਿ ਕਿਵੇਂ ਧ੍ਰਿਸ਼ਟਬੁਧੀ ਨੇ ਭਗਤ ਨਾਲ ਵੈਰ ਕਮਾਇਆ, ਜਿਸ ਕਾਰਨ ਆਪਣੇ ਘਰ ਦੀ ਲੂਤੀ ਲਾਈ, ਆਪਣਾ ਤੇ ਆਪਣੇ ਪੁੱਤਰ ਦਾ ਨਾਸ ਕਰਵਾਇਆ, ਮੌਤ ਦੀ ਸਜ਼ਾ ਮਿਲੀ, ਸਾਰੀ ਪਰਜਾ ਅਤੇ ਪ੍ਰਵਾਰ ਨੂੰ ਦੁਖੀ ਕਰਵਾਇਆ। ਇਸ ਤੋਂ ਸਿਖਿਆ ਮਿਲਦੀ ਹੈ ਕਿ ਕਦੇ ਵੀ ਪ੍ਰਭੂ ਦੇ ਪਿਆਰੇ ਭਗਤਾਂ ਨੂੰ ਤੰਗ ਨਹੀਂ ਕਰਨਾ ਚਾਹੀਦਾ। ਪ੍ਰਭੂ ਜੀ ਉਸ ਵੇਲੇ ਦੁਖੀ ਹੁੰਦੇ ਹਨ ਜਦ ਕੋਈ ਪ੍ਰਭੂ-ਭਗਤਾਂ ਨੂੰ ਦੁਖੀ ਕਰਦਾ ਹੈ ਅਤੇ ਉਦੋਂ ਸੁਖੀ ਹੁੰਦੇ ਹਨ ਜਦੋਂ ਭਗਤਾਂ ਨੂੰ ਸੁਖ ਦਿੱਤਾ ਜਾਵੇ। ਭਗਤਾਂ ਨੂੰ ਸੁਖ ਦੇਣ ਵਾਲੇ ਪੁਰਸ਼ਾਂ ਨੂੰ ਪ੍ਰਭੂ ਜੀ ਅਨੇਕਾਂ ਪ੍ਰਕਾਰ ਦੇ ਸੁਖ ਬਖ਼ਸ਼ਦੇ ਹਨ। ਜਿਸ 'ਤੇ ਉਹ ਪਾਰਬ੍ਰਹਮ ਜੀ ਮੇਹਰ ਕਰਦੇ ਹਨ ਉਸਦੀ ਚੰਦ੍ਰਹਾਂਸ ਵਾਂਗੂੰ ਹਰ ਤਰ੍ਹਾਂ ਰੱਖਿਆ ਹੁੰਦੀ ਹੈ।

ਦਸਮ ਪਾਤਸ਼ਾਹ ਜੀ ਦਾ ਫ਼ੁਰਮਾਨ ਹੈ ਕਿ:

ਸੰਤਨ ਦੁਖ ਪਾਏ ਤੇ ਦੁਖੀ ॥ ਸੁਖ ਪਾਏ ਸਾਧੁਨ ਕੇ ਸੁਖੀ ॥ *(ਚੌਪਈ)*

ਗੁਰੂ ਅਰਜਨ ਦੇਵ ਜੀ ਦਾ ਫ਼ੁਰਮਾਨ ਹੈ ਕਿ ਸੰਤਾਂ ਦੇ ਬਚਨ ਸਦਾ ਸਤ ਹੁੰਦੇ ਹਨ:

ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥
ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥੧॥
ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ ॥
ਚਾਰਿ ਬਿਨਾਸੀ ਖਟਹਿ ਬਿਨਾਸੀ ਇਕਿ ਸਾਧ ਬਚਨ ਨਿਹਚਲਾਧਾ ॥੨॥ *(ਪੰਨਾ ੧੨੦੪)*

ਇਸ ਵਾਸਤੇ ਮਹਾਂਪੁਰਖਾਂ ਦੇ ਬਚਨ, "ਹੇ ਧ੍ਰਿਸ਼ਟਬੁਧੀ! ਇਹ ਬਾਲਕ ਤੇਰਾ ਜਮਾਤਾ ਹੋਵੇਗਾ ਅਤੇ ਰਾਜਿਆਂ ਦਾ ਵੀ ਮਹਾਨ ਰਾਜਾ ਬਣੇਗਾ," ਬਿਲਕੁਲ ਸੱਚ ਹੋਏ। ਸੋ ਮਹਾਂਪੁਰਖਾਂ ਦੇ ਬਚਨ ਹਮੇਸ਼ਾ ਸੱਚ ਸਮਝਣੇ ਚਾਹੀਦੇ ਸਨ। ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਬਾਣੀ ਬਿਲਕੁਲ ਸਤ ਹੈ। ਸ਼ਰਧਾ, ਪਿਆਰ ਤੇ ਸਤਿਕਾਰ ਨਾਲ ਗੁਰੂ ਗ੍ਰੰਥ ਸਾਹਿਬ ਜੀ ਨੂੰ ਦਸਾਂ ਪਾਤਸ਼ਾਹੀਆਂ ਦੀ ਜੋਤਿ ਜਾਣ ਕੇ ਦਰਸ਼ਨ ਕਰਨ ਨਾਲ ਰਾਗ-ਦ੍ਵੈਸ਼ ਤੋਂ ਸੁਰਤ ਨੂੰ ਉੱਚਿਆਂ ਰੱਖ ਕੇ ਅਕਾਲ ਪੁਰਖ ਦਾ ਸਿਮਰਨ ਕਰਦੇ ਰਹਿਣ ਨਾਲ ਹੀ "ਪੂਰਨ ਜੋਤ ਜਗੈ ਘਟ ਮੈ" ਹਿਰਦੇ ਅੰਦਰ ਚਾਨਣ ਹੋ ਸਕਦਾ ਹੈ।

# (੨੪) ਭੀਲਣੀ

ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥ *(ਪੰਨਾ ੭੩੩)*

ਜਾਤ-ਪਾਤ ਦੀ ਪਾਈ ਅਖੌਤੀ ਜਾਤ-ਵੰਡ ਦਾ ਸਿਆਣੇ ਪੁਰਸ਼ਾਂ ਨੇ ਖੰਡਨ ਕੀਤਾ ਹੈ। ਇਸ ਵੰਡ ਅਨੁਸਾਰ ਚੰਡਾਲਾਂ ਨਾਲੋਂ ਵੀ ਛੋਟੀ ਜਾਤ ਭੀਲ ਮਿਥੀ ਗਈ ਹੈ। ਪਰ ਗੁਰੂ ਸਾਹਿਬ ਜੀ ਦਾ ਉਪਦੇਸ਼ (ਖੱਤਰੀ, ਬ੍ਰਾਹਮਣ, ਸ਼ੂਦਰ, ਵੈਸ਼) ਸਭ ਨੂੰ ਸਾਂਝਾ ਹੈ। ਪਰ ਬ੍ਰਾਹਮਣਾਂ ਦੇ ਵੇਲੇ ਇਵੇਂ ਨਹੀਂ ਸੀ। ਜਾਤ-ਅਭਿਮਾਨੀ ਕਿਸੇ ਹੋਰ ਦੀ ਤਰੱਕੀ ਨੂੰ ਵੇਖ ਕੇ ਈਰਖਾ ਦੀ ਅੱਗ ਵਿਚ ਸੜਦੇ ਰਹੇ, ਪਰ ਪ੍ਰਭੂ-ਕ੍ਰਿਪਾ ਨਾਲ ਹਰ ਜਾਤ ਵਿਚ ਭਗਤ ਪੈਦਾ ਹੁੰਦੇ ਰਹੇ ਅਤੇ ਜਾਤ-ਅਭਿਮਾਨੀਆਂ ਨੂੰ ਵਿਰੋਧਤਾ ਸਮੇਂ ਮੂੰਹ ਦੀ ਖਾਣੀ ਪਈ।

ਇਵੇਂ ਹੀ ਰਾਮ ਚੰਦਰ ਜੀ ਦੇ ਸਮੇਂ ਇਕ ਸ਼ਵਰੀ ਭੀਲਣੀ ਹੋਈ ਹੈ। ਜਦੋਂ ਉਹ ਵਿਆਹੀ ਗਈ ਤਾਂ ਖਲੜੀ ਦੀ ਸੁੰਦਰਤਾ ਚਾਹੁਣ ਵਾਲਾ ਪਤੀ ਉਸ ਨੂੰ ਕਰੂਪ ਜਾਣ ਕੇ ਜੰਗਲ ਵਿਚ ਛੱਡ ਆਇਆ। ਇਕੱਲੀ ਔਰਤ ਸ਼ਵਰੀ ਜੰਗਲ ਵਿਚ ਪਤੀ ਨੂੰ ਲੱਭਦੀ ਰਹੀ। ਵਿਜੋਗ ਵਿਚ ਰੋਂਦੀ ਫਿਰੀ। ਪਰ ਪਤੀ ਤਾਂ ਆਪ ਹੀ ਉਸਨੂੰ ਤਿਆਗ ਕੇ ਗਿਆ ਸੀ। ਵਿਜੋਗਣ ਭੀਲਣੀ ਨੂੰ ਅੰਤ ਵਿਚਾਰ ਆਈ ਕਿ ਪਰਮੇਸ਼ਰ ਜੀ ਤੋਂ ਬਿਨਾਂ ਉਸਦਾ ਕੋਈ ਆਸਰਾ ਨਹੀਂ। ਪਤੀ ਦਾ ਆਸਰਾ ਲਿਆ ਸੀ, ਉਹ ਵੀ ਮੈਨੂੰ ਤਿਆਗ ਗਿਆ।

ਮਨ ਨੂੰ ਧੀਰਜ ਦੇ ਕੇ ਪਰਮੇਸ਼ਰ ਜੀ ਦਾ ਆਸਰਾ ਮਨ ਵਿਚ ਧਾਰਨ ਕਰ ਕੇ ਪੰਪਾ ਨਾਂ ਦੇ ਸਰੋਵਰ ਦੇ ਲਾਗੇ ਡੇਰਾ ਲਾ ਲਿਆ। ਉਸ ਸਰੋਵਰ 'ਤੇ ਰਿਸ਼ੀ ਤਪੱਸਵੀ ਬ੍ਰਾਹਮਣ ਇਸ਼ਨਾਨ ਕਰਨ ਅਤੇ ਜਲ ਛਕਣ ਲਈ ਆਇਆ ਕਰਦੇ ਸਨ। ਉਸਦੇ ਮਨ ਅੰਦਰ ਉਨ੍ਹਾਂ ਮਹਾਤਮਾ ਦੀ ਤੁੱਛ ਸੇਵਾ ਕਰਨ ਦੀ ਭਾਵਨਾ ਉਤਪੰਨ ਹੋਈ। ਜਿਸ ਰਸਤੇ ਰਿਸ਼ੀ ਮੁਨੀ ਆਉਂਦੇ, ਉਸ ਰਸਤੇ ਨੂੰ ਪਿਆਰ ਨਾਲ ਰਾਮ ਨਾਮ ਜਪਦੀ ਝਾੜੂ ਫੇਰ ਕੇ ਸਾਫ਼ ਕਰ ਦੇਂਦੀ ਅਤੇ ਜੰਗਲ ਵਿਚੋਂ ਸਾਫ਼-ਸੁਥਰੀ ਮਿੱਟੀ ਸਾਧੂਆਂ ਦੇ ਆਸ਼ਰਮ ਵਿਚ ਬਰਤਨ ਆਦਿ ਸਾਫ਼ ਕਰਨ ਵਾਸਤੇ ਰੱਖ ਆਉਂਦੀ। ਉਸਨੇ ਇਹ ਸੇਵਾ ਬੜੇ ਪਿਆਰ ਨਾਲ ਕਰਨੀ ਆਰੰਭ ਕਰ ਦਿੱਤੀ। ਪਰ ਮੂਰਖ ਬ੍ਰਾਹਮਣ ਸਮਝਣ ਲੱਗੇ ਕਿ ਭੀਲਣੀ ਸ਼ਵਰੀ ਸਾਡੀ ਤਪੱਸਿਆ ਵਿਚੋਂ ਹਿੱਸਾ ਲੈ ਜਾਂਦੀ ਹੈ। ਉਨ੍ਹਾਂ ਨੇ ਭੀਲਣੀ ਨੂੰ ਫੜ ਲਿਆ ਅਤੇ ਬਹੁਤ ਕੁੱਟਿਆ।

ਜਾਤ-ਅਭਿਮਾਨੀਆ ਨੇ ਸਿਰਫ਼ ਇਕ ਭੀਲਣੀ ਨਾਲ ਹੀ ਅਜਿਹਾ ਭੈੜਾ ਵਤੀਰਾ ਨਹੀਂ ਵਰਤਿਆ, ਸਗੋਂ ਅਨਗਿਣਤ ਨੇਕ-ਪੁਰਸ਼ਾਂ ਨਾਲ ਜਾਤ-ਪਾਤ ਦੇ ਬੰਧਨਾਂ ਵਿਚ ਫਸ ਕੇ ਆਪ ਵੀ ਈਰਖਾ ਦੀ ਅੱਗ ਨਾਲ ਸੜੇ ਅਤੇ ਉਨ੍ਹਾਂ ਨੂੰ ਵੀ ਤੰਗ ਕੀਤਾ। ਅਭਿਮਾਨ ਚਾਹੇ ਜਾਤ ਦਾ ਹੋਵੇ ਜਾਂ ਹੋਰ ਕਿਸੇ ਦੁਨਿਆਵੀ ਵਡਿਆਈ ਦਾ, ਇਹ ਇਨਸਾਨੀਅਤ ਨੂੰ ਪਿਆਰ ਕਰਨ ਦੀ ਥਾਂ ਨਫ਼ਰਤ ਹੀ ਪੈਦਾ ਕਰਦਾ ਹੈ। ਨੇਕ ਰਿਸ਼ੀਆਂ ਨੂੰ ਜਦੋਂ ਜਾਤ-ਪਾਤ ਦੇ ਗੇੜ ਵਿਚ ਫਸੇ ਮੂਰਖ ਜਾਤ-ਅਭਿਮਾਨੀਆਂ ਦੀ ਕਾਲੀ ਕਰਤੂਤ ਦਾ ਪਤਾ ਲੱਗਾ ਤਾਂ ਉਹ ਬਹੁਤ ਨਰਾਜ਼ ਹੋਏ। ਉਨ੍ਹਾਂ ਆਖਿਆ, "ਮੂਰਖੋ! ਈਸ਼ਵਰ ਨੂੰ ਜਾਤ-ਪਾਤ ਪਿਆਰੀ ਨਹੀਂ, ਉਨ੍ਹਾਂ ਪਾਸ ਤਾਂ ਕੇਵਲ ਪ੍ਰੇਮ-ਭਗਤੀ ਦਾ ਮੁੱਲ ਪੈਂਦਾ ਹੈ। ਜੇ ਤੁਸੀਂ ਕੁੱਲ ਦਾ ਨਾਸ ਹੋਣੋ ਬਚਾਉਣਾ ਚਾਹੁੰਦੇ ਹੋ ਤਾਂ ਤੁਰੰਤ ਭੀਲਣੀ ਨੂੰ ਛੱਡ ਦਿਓ।"

ਜਾਤ-ਅਭਿਮਾਨੀਆਂ ਨੇ ਸ਼ਵਰੀ ਨੂੰ ਛੱਡ ਦਿੱਤਾ। ਸ਼ਵਰੀ ਦੇ ਗੋਡੇ ਸੱਟਾਂ ਕਾਰਨ ਦੁਖਦੇ ਸਨ, ਸਰੀਰ ਲਹੂ ਲੁਹਾਣ ਹੋਇਆ ਸੀ, ਡਿੱਗਦੀ ਢਹਿੰਦੀ ਮਤੰਗ ਰਿਸ਼ੀ ਜੀ ਦੇ ਆਸ਼ਰਮ ਪਾਸ ਪੁੱਜ ਗਈ। ਮਤੰਗ ਰਿਸ਼ੀ ਦਾ ਜਨਮ ਭਾਵੇਂ ਉੱਚੀ-ਜਾਤ ਵਿਚ ਹੋਇਆ ਸੀ, ਪਰ ਉਹ ਜਾਤ-ਅਭਿਮਾਨ ਦੇ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਕਰ ਚੁੱਕਾ ਸੀ। ਉਹ ਸਭਨਾਂ ਜੀਵਾਂ ਅੰਦਰ ਪ੍ਰਭੂ ਦੀ ਜੋਤਿ ਤੱਕਦਾ ਸੀ। ਉਸ ਨੇ ਭੀਲਣੀ ਨੂੰ ਆਖਿਆ, "ਤੂੰ ਉਨ੍ਹਾਂ ਦੁਸ਼ਟ ਬ੍ਰਾਹਮਣਾਂ ਵੱਲ ਨਹੀਂ ਜਾਣਾ, ਮੇਰੇ ਆਸ਼ਰਮ ਦੇ ਲਾਗੇ ਹੀ ਝੌਂਪੜੀ ਬਣਾ ਲੈ ਅਤੇ ਰਾਮ ਨਾਮ ਦਾ ਜਾਪ ਪ੍ਰੇਮ-ਪੂਰਵਕ ਕਰੀ ਜਾਹ।"

ਇਵੇਂ ਸ਼ਵਰੀ ਦਾ ਕਾਫ਼ੀ ਸਮਾ ਰਾਮ ਨਾਮ ਜਪਦਿਆਂ ਸੁਖ-ਪੂਰਵਕ ਲੰਘ ਗਿਆ। ਕੁਦਰਤ ਨਹੀਂ ਚਾਹੁੰਦੀ ਸੀ ਕਿ ਭੋਲੀ ਸ਼ਵਰੀ ਨੂੰ ਜਾਤ ਅਭਿਮਾਨੀ ਖ਼ਾਹਮਖ਼ਾਹ ਤੰਗ ਕਰਨ। ਪ੍ਰਭੂ ਜੀ ਦੀ ਪ੍ਰੇਰਨਾ ਨਾਲ ਇਕ ਸ਼ੇਰ ਨੇ ਉਨ੍ਹਾਂ ਨੂੰ ਬਹੁਤ ਤੰਗ ਕਰਨਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦਾ ਜੀਵਨ ਦੁੱਖਾਂ ਭਰਿਆ ਬੀਤਣ ਲੱਗਾ। ਇਸ ਤੋਂ ਅਗਲਾ ਦੁਖ ਉਨ੍ਹਾਂ ਦੀ ਹੀ ਭੁੱਲ ਕਾਰਨ ਹੋਰ ਵਾਪਰਿਆ। ਇਕ ਦਿਨ ਇਕ ਬ੍ਰਾਹਮਣ ਪੰਪਾ ਸਰੋਵਰ ਤੋਂ ਇਸ਼ਨਾਨ ਕਰ ਕੇ ਆ ਰਿਹਾ ਸੀ, ਉਸ 'ਤੇ ਭੀਲਣੀ (ਸ਼ਵਰੀ) ਦਾ ਪਰਛਾਵਾਂ ਪੈ ਗਿਆ। ਗੁੱਸੇ ਵਿਚ ਬ੍ਰਾਹਮਣ ਨੇ ਭੀਲਣੀ ਨੂੰ ਬਹੁਤ ਫਿਟਕਾਰਾਂ ਪਾਈਆਂ ਅਤੇ ਬੁੜ-ਬੁੜ ਕਰਦਾ ਮੁੜ ਇਸ਼ਨਾਨ ਕਰਨ ਲਈ ਪੰਪਾ ਸਰੋਵਰ 'ਤੇ ਪੁੱਜਾ। ਸਰੋਵਰ ਦਾ ਜਲ ਜਿਹੜਾ ਪਹਿਲਾਂ ਨਿਰਮਲ ਸਵੱਛ ਸੀ, ਹੁਣ ਉਹ ਦੁਰਗੰਧ ਭਰਿਆ ਅਤੇ ਕੀੜਿਆਂ ਮਕੌੜਿਆਂ ਨਾਲ ਭਰਿਆ ਤੱਕਿਆ। ਅਗਿਆਨੀ ਬ੍ਰਾਹਮਣ ਨੂੰ ਇਸਦਾ ਕਾਰਨ ਸਮਝ ਨਾ ਪਿਆ, ਉਸਨੇ ਖੂਹ 'ਤੇ ਜਾ ਕੇ ਇਸ਼ਨਾਨ ਕਰ ਲਿਆ। ਜਾਤ-ਅਭਿਮਾਨੀਆ ਨੇ ਮਤੰਗ ਰਿਸ਼ੀ ਜੀ ਨੂੰ ਪੰਗਤ ਵਿਚੋਂ ਛੇਕ (ਕੱਢ) ਦਿੱਤਾ। ਪਰ ਜਦੋਂ ਭੋਜਨ ਛਕਣ ਬੈਠੇ ਤਾਂ ਭੋਜਨ ਵੀ ਦੁਰਗੰਧ ਅਤੇ ਕੀੜਿਆਂ ਨਾਲ ਭਰਪੂਰ ਤੱਕਿਆ। ਫਿਰ ਵੀ ਮੂਰਖਾਂ ਨੂੰ ਗਿਆਨ ਨਾ ਹੋਇਆ, ਜਿਵੇਂ ਉੱਲੂ ਨੂੰ ਸੂਰਜ ਚੜ੍ਹੇ ਦਾ ਕੁੱਝ ਵੀ ਗਿਆਨ ਨਹੀਂ ਹੁੰਦਾ।

ਮੂਰਖ ਬ੍ਰਾਹਮਣ ਦੀ ਗ਼ਲਤੀ ਕਾਰਨ ਜੰਗਲ ਵਿਚ ਰਹਿਣ ਵਾਲੇ ਸਾਰੇ ਜੀਵਾਂ ਨੂੰ ਬਹੁਤ ਤੰਗੀ ਮਿਲੀ, ਜਿਵੇਂ ਕੁਸੰਗਤ ਕਾਰਨ ਕੁਸ਼ਲਤਾ ਜਾਂਦੀ ਰਹਿੰਦੀ ਹੈ, ਤਿਵੇਂ ਹੀ ਮੂਰਖਾਂ ਦੀ ਕੁਸੰਗਤ ਨਾਲ ਮਹਾਤਮਾ ਨੂੰ ਵੀ ਦੁਖ ਹੋਇਆ।

ਇਸੇ ਤੰਗੀ ਨਾਲ ਕਾਫ਼ੀ ਸਮਾ ਲੰਘ ਗਿਆ। ਮਤੰਗ ਰਿਸ਼ੀ ਨੇ ਅੰਤਮ ਸਮਾਂ ਨੇੜੇ ਢੁਕਿਆ ਸਮਝ ਕੇ ਭੀਲਣੀ ਨੂੰ ਆਖਿਆ ਕਿ ਤੂੰ ਉਨ੍ਹਾਂ ਮੂਰਖਾਂ ਦੀ ਸੰਗਤ ਤੋਂ ਬਚਣਾ ਹੈ। ਇਥੇ ਹੀ ਬੈਠ ਕੇ ਰਾਮ ਨਾਮ ਜਪਣਾ, ਰਾਮ ਚੰਦਰ ਜੀ ਆਪ ਹੀ ਮੇਹਰ ਕਰ ਕੇ ਏਥੇ ਆ ਕੇ ਤੈਨੂੰ ਦਰਸ਼ਨ ਬਖ਼ਸ਼ਣਗੇ। ਮਤੰਗ ਰਿਸ਼ੀ ਜੀ ਪ੍ਰਾਣ ਤਿਆਗ ਗਏ। ਸ਼ਵਰੀ ਅਤਿਅੰਤ ਦੁਖੀ ਹੋਈ, ਪਰ ਸੁਖ ਦੀ ਉਡੀਕ ਵਿਚ ਬੈਠੀ ਉਥੇ ਸਿਮਰਨ ਵਿਚ ਮਗਨ ਰਹੀ।

ਪਿਤਾ ਦਸਰਥ ਜੀ ਦਾ ਹੁਕਮ ਮੰਨ ਕੇ ਰਾਮ ਚੰਦਰ, ਸੀਤਾ ਅਤੇ ਲਛਮਣ ਜੀ ਚੌਦਾਂ ਵਰ੍ਹਿਆਂ ਦਾ ਬਨਵਾਸ ਭੋਗਣ ਹਿਤ ਜੰਗਲ ਵਿਚ ਰਹਿ ਰਹੇ ਸਨ। ਬਨਵਾਸ ਸਮੇਂ ਹੀ ਰਾਵਣ ਭੇਸ ਬਦਲ ਕੇ ਸੀਤਾ ਜੀ ਨੂੰ ਚੁਰਾ ਕੇ ਲੈ ਗਿਆ। ਲਛਮਣ ਜੀ ਅਤੇ ਰਾਮ ਚੰਦਰ ਜੀ ਸੀਤਾ ਜੀ ਦੀ ਭਾਲ ਕਰਦਿਆਂ ਉਸੇ ਜੰਗਲ ਵਿਚ ਪੁੱਜ ਗਏ ਜਿਥੇ ਭੀਲਣੀ ਰਹਿ ਰਹੀ ਸੀ।

ਜਦੋਂ ਸ਼ਵਰੀ ਨੇ ਰਾਮ ਚੰਦਰ ਨੂੰ ਆਉਂਦਿਆਂ ਵੇਖਿਆ ਤਾਂ ਆਪਣੇ ਆਪ ਨੂੰ ਨੀਚ ਸਮਝ ਕੇ ਲੁਕ ਗਈ। ਤਦ ਰਾਮ ਚੰਦਰ ਜੀ ਨੇ ਆਪ ਆਵਾਜ਼ ਮਾਰੀ। ਤਦ ਨੀਵੀਂ ਨਜ਼ਰ ਕਰ ਕੇ, ਗਲ ਵਿਚ ਪੱਲਾ ਪਾ ਕੇ ਚਰਨਾ ਵੱਲ ਨੂੰ ਦੂਰੋਂ ਹੀ ਨਮਸਕਾਰ ਕਰ ਦਿੱਤੀ। ਰਾਮ ਚੰਦਰ ਜੀ ਨੇ ਆਪ ਉਸਦੇ ਨੇੜੇ ਪੁੱਜ ਕੇ ਬਾਹੋਂ ਫੜ ਕੇ ਉਠਾ ਲਿਆ। ਦਰਸ਼ਨ ਕਰਦਿਆਂ ਹੀ ਸ਼ਵਰੀ ਦੇ ਸਭ ਦੁਖ ਮਿਟ ਗਏ। ਉਹ ਬਹੁਤ ਪ੍ਰਸੰਨ ਹੋਈ ਅਤੇ ਪ੍ਰੇਮ ਨਾਲ ਇਕੱਠੇ ਕਰ ਕੇ ਰੱਖੇ ਹੋਏ ਬੇਰ ਭੇਟ ਕੀਤੇ। ਰਾਮ ਚੰਦਰ ਜੀ ਨੇ ਕੁੱਝ ਬੇਰ ਆਪਣੇ ਛੋਟੇ ਵੀਰ ਲਛਮਣ ਨੂੰ ਦਿੱਤੇ। ਰਾਮ ਚੰਦਰ ਜੀ ਪਿਆਰ-ਵਸ ਹੋ ਕੇ ਅੰਮ੍ਰਿਤ-ਰੂਪ ਰਸ-ਭਰੇ ਬੇਰਾਂ ਨੂੰ ਛਕ ਗਏ। ਪਰ ਲਛਮਣ ਨੇ ਉਨ੍ਹਾਂ ਨੂੰ ਨਫ਼ਰਤ ਕਾਰਨ ਪਿਛਾਹਾਂ ਹੱਥ ਕਰ ਕੇ ਧਰਤੀ 'ਤੇ ਸੁੱਟ ਦਿੱਤੇ। ਰਾਮ ਚੰਦਰ ਜੀ ਨੇ ਪ੍ਰੇਮ-ਵਸ ਹੋ ਕੇ ਆਖਿਆ, "ਸ਼ਵਰੀ! ਅਜਿਹੇ ਮਿੱਠੇ ਸੁਆਦਲੇ ਫਲ ਮੈਂ ਕਦੀ ਨਹੀਂ ਖਾਧੇ, ਆਪ ਦੇ ਬੇਰਾਂ ਦਾ ਮੈਨੂੰ ਬਹੁਤ ਅਨੰਦ ਆਇਆ ਹੈ।"

ਜਦੋਂ ਮੱਤ ਤੋਂ ਹੀਣੇ ਬ੍ਰਾਹਮਣਾਂ ਨੇ ਸੁਣਿਆ ਕਿ ਭਗਵਾਨ ਰਾਮ ਚੰਦਰ ਜੀ ਸ਼ਵਰੀ ਦੇ ਆਸ਼ਰਮ ਆਏ ਹੋਏ ਹਨ, ਤਾਂ ਜਲ ਬਲ ਕੇ ਸੁਆਹ ਹੋ ਗਏ ਕਿ ਅਸਾਡਾ ਆਸ਼ਰਮ ਛੱਡ ਕੇ ਸਿੱਧੇ ਭੀਲਣੀ ਦੇ ਆਸ਼ਰਮ ਰਾਮ ਚੰਦਰ ਜੀ ਨੂੰ ਨਹੀਂ ਸੀ ਜਾਣਾ ਚਾਹੀਦਾ। ਮਨ ਵਿਚ ਬਹੁਤ ਗਿਣਤੀਆਂ ਗਿਣਨ ਪਿਛੋਂ ਰਾਮ ਚੰਦਰ ਜੀ ਦੇ ਦਰਸ਼ਨਾਂ ਵਾਸਤੇ ਚੱਲ ਪਏ। ਰਾਮ ਚੰਦਰ ਜੀ ਨੇ ਉਠ ਕੇ ਉਨ੍ਹਾਂ ਦਾ ਸਵਾਗਤ ਕੀਤਾ। ਰਿਸ਼ੀ ਨਮਸਕਾਰ

ਕਰ ਕੇ ਬੈਠ ਗਏ ਅਤੇ ਬੇਨਤੀ ਕੀਤੀ, "ਦੀਨ ਬੰਧੂ ਜੀ! ਪੰਪਾ ਸਰੋਵਰ ਦਾ ਜਲ ਬਦਬੂਦਾਰ ਹੋ ਗਿਆ ਹੈ ਅਤੇ ਉਸ ਵਿਚ ਕੀੜੇ ਪੈ ਗਏ ਹਨ। ਜਲ ਦੀ ਥੁੜ ਕਾਰਨ ਅਸੀਂ ਬਹੁਤ ਦੁਖੀ ਹਾਂ, ਸੋ ਕ੍ਰਿਪਾ ਕਰ ਕੇ ਅਸਾਡਾ ਇਹ ਦੁਖ ਦੂਰ ਕਰਨ ਦੀ ਕ੍ਰਿਪਾਲਤਾ ਕਰੋ ਜੀ।" ਰਿਸ਼ੀਆਂ ਦੀ ਬੇਨਤੀ ਪ੍ਰਵਾਨ ਕਰ ਕੇ ਰਾਮ ਚੰਦਰ ਜੀ ਨੇ ਆਪਣੇ ਚਰਨ ਧੋ ਕੇ ਜਲ ਦਿੱਤਾ ਅਤੇ ਕਿਹਾ ਕਿ ਇਸ ਨੂੰ ਪੰਪਾ ਸਰੋਵਰ ਵਿਚ ਪਾ ਦਿਓ। ਜਲ ਪਾਇਆ ਗਿਆ, ਪਰ ਫਿਰ ਵੀ ਸਰੋਵਰ ਦਾ ਜਲ ਦੁਰਗੰਧ ਅਤੇ ਕੀੜੇ ਮਕੌੜਿਆਂ ਨਾਲ ਗੰਦਾ ਹੀ ਰਿਹਾ। ਸ਼ੰਕਾਵਾਦੀ ਮੁਨੀ ਬਹੁਤ ਹੈਰਾਨ ਹੋਏ ਅਤੇ ਵਾਪਸ ਆ ਕੇ ਆਖਣ ਲੱਗੇ, "ਹੇ ਭਗਵਾਨ ਜੀ! ਜਲ ਤਾਂ ਗੰਦਾ ਹੀ ਰਿਹਾ।" ਇਹ ਸੁਣ ਕੇ ਰਾਮ ਚੰਦਰ ਜੀ ਬੋਲੇ, "ਸਾਧੂ ਦੀ ਕੀਤੀ ਅਵੱਗਿਆ ਸਾਧੂ ਹੀ ਦੂਰ ਕਰ ਸਕਦਾ ਹੈ। ਤੁਸੀਂ ਪੰਪਾ ਸਰੋਵਰ ਵਿਚ ਭੀਲਣੀ ਦੇ ਚਰਨ ਧੋ ਕੇ ਜਲ ਪਾਓ।" ਮੁਨੀਆਂ ਬ੍ਰਾਹਮਣਾਂ ਅੰਦਰ ਨਫ਼ਰਤ ਸੀ, ਪਰ ਲੋੜ-ਵਸ਼ ਹੋ ਕੇ ਭੀਲਣੀ ਦੇ ਚਰਨ ਧੋ ਕੇ ਜਲ ਪੰਪਾ ਸਰੋਵਰ ਵਿਚ ਪਾਇਆ ਗਿਆ। ਸਰੋਵਰ ਦਾ ਜਲ ਪਹਿਲਾਂ ਵਾਂਙੂ ਬਿਲਕੁਲ ਸਵੱਛ ਅਤੇ ਨਿਰਮਲ ਹੋ ਗਿਆ। ਸਭਨਾਂ ਨੇ ਰਾਮ ਚੰਦਰ ਜੀ ਦਾ ਧੰਨਵਾਦ ਕੀਤਾ। ਰਾਮ ਚੰਦਰ ਜੀ ਨੇ ਉਨ੍ਹਾਂ ਨੂੰ ਸਮਝਾਇਆ ਕਿ ਪ੍ਰਭੂ ਨੂੰ ਪ੍ਰੇਮਾ-ਭਗਤੀ ਪਿਆਰੀ ਹੈ, ਜਾਤ-ਪਾਤ, ਸੁੱਚ-ਸੰਜਮ ਕੇਵਲ ਦੁਨਿਆਵੀ ਕਰਮ-ਕਾਂਡ ਹਨ।

ਸਭਨਾਂ ਨੇ ਰਾਮ ਚੰਦਰ ਜੀ ਦੇ ਮੁਖਾਰਬਿੰਦ ਤੋਂ ਮਨੋਹਰ ਬਚਨ ਸੁਣੇ ਅਤੇ ਆਪਣੇ ਆਸ਼ਰਮ ਨੂੰ ਚਲੇ ਗਏ। ਸ਼ਵਰੀ ਨੇ ਬਿਨੈ ਕੀਤੀ, "ਆਪ ਭਵਸਾਗਰ ਵਿਚੋਂ ਤਾਰਨਹਾਰ ਹੋ। ਮੈਂ ਮਤ-ਹੀਣ, ਕੁਚੀਲ, ਨੀਚ-ਜਾਤ ਹਾਂ, ਮੈਂ ਆਪ ਜੀ ਦੀ ਮਹਿਮਾ ਵਰਣਨ ਨਹੀਂ ਕਰ ਸਕਦੀ।" ਰਾਮ ਚੰਦਰ ਜੀ ਨੇ ਅਸ਼ੀਰਵਾਦ ਦਿੱਤਾ ਤੇ ਆਖਿਆ, "ਸ਼ਵਰੀ! ਤੇਰੇ ਦਰਸ਼ਨ ਕਰ ਕੇ ਅਨੇਕਾਂ ਪੁਰਸ਼ ਇਸ ਸੰਸਾਰ ਸਮੁੰਦਰ ਤੋਂ ਪਾਰ ਹੋਣਗੇ, ਤੂੰ ਤਾਂ ਗੁਣਾਂ ਦੀ ਖਾਣ ਹੈਂ, ਪ੍ਰੇਮਾ-ਭਗਤੀ ਵਾਲੇ ਨੂੰ ਚਾਰੇ ਪਦਾਰਥ ਪ੍ਰਾਪਤ ਹੁੰਦੇ ਹਨ। ਇਸ ਲਈ ਸਭ ਤੋਂ ਉੱਤਮ ਉਸ ਪ੍ਰਭੂ ਦੀ ਪ੍ਰੇਮਾ-ਭਗਤੀ ਹੀ ਹੈ।

## (੨੫) ਦ੍ਰੋਪਤੀ

ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ॥ *(ਪੰਨਾ ੧੧੯੨)*

ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ॥ *(ਪੰਨਾ ੯੯੯)*

ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥
ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥ *(ਪੰਨਾ ੧੦੦੮)*

### ਜੀਵਨ ਕਹਾਣੀ

ਪੰਜੇ ਪਾਂਡਵਾਂ ਅਤੇ ਕੌਰਵਾਂ ਦੀ ਸਾਖੀ 'ਮਹਾਭਾਰਤ' ਵਿਚ ਬਹੁਤ ਵਿਸਥਾਰ-ਪੂਰਵਕ ਲਿਖੀ ਹੋਈ ਹੈ, ਜਿਸ ਨੂੰ ਇਥੇ ਸੰਖੇਪ ਰੂਪ ਵਿਚ ਅੰਕਿਤ ਕੀਤਾ ਗਿਆ ਹੈ।

ਇਸਨੂੰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀ ਰਚਨਾ ਵਾਰਾਂ ਵਿਚ ਇਉਂ ਅੰਕਿਤ ਕੀਤਾ ਹੈ:

ਅੰਦਰਿ ਸਭਾ ਦੁਸਾਸਣੈ ਮਥੇਵਾਲਿ ਦ੍ਰੋਪਤੀ ਆਂਦੀ॥
ਦੂਤਾ ਨੋ ਫੁਰਮਾਇਆ ਨੰਗੀ ਕਰਹੁ ਪੰਚਾਲੀ ਬਾਂਦੀ॥

ਪੰਜੇ ਪਾਂਡੋ ਵੇਖਦੇ ਅਉਘਟਿ ਰੁਧੀ ਨਾਰਿ ਜਿਨਾ ਦੀ॥
ਅਖੀ ਮੀਟ ਧਿਆਨੁ ਧਰਿ ਹਾਹਾ ਕ੍ਰਿਸਨ ਕਰੈ ਬਿਲਲਾਂਦੀ॥
ਕਪੜ ਕੋਟੁ ਉਸਾਰਿਓਨੁ ਥਕੇ ਦੂਤ ਨ ਪਾਰਿ ਵਸਾਂਦੀ॥
ਹਥ ਮਰੋੜਨਿ ਸਿਰੁ ਧੁਣਨਿ ਪਛੋਤਾਨਿ ਕਰਨਿ ਜਾਹਿ ਜਾਂਦੀ॥
ਘਰਿ ਆਈ ਠਾਕੁਰ ਮਿਲੇ ਪੈਜ ਰਹੀ ਬੋਲੇ ਸ਼ਰਮਾਂਦੀ॥
ਨਾਥਾਂ ਅਨਾਥਾਂ ਬਾਣਿ ਧੁਰਾਂਦੀ॥ *(ਵਾਰ ੧੦, ਪਉੜੀ ੮)*

ਦ੍ਰੋਪਤੀ, ਪੰਚਾਲ ਦੇ ਰਾਜੇ ਦਰੋਪਦ ਦੀ ਬੇਟੀ ਸੀ, ਵਰ ਢੂੰਡਣ ਲਈ ਰਾਜੇ ਨੇ ਦ੍ਰੋਪਤੀ ਲਈ ਸੁਅੰਬਰ ਰਚਾਇਆ, ਸੁਅੰਬਰ ਦੀ ਸ਼ਰਤ ਇਹ ਸੀ ਕਿ ਇਕ ਲੱਕੜੀ ਦੇ ਚੱਕਰ ਵਿਚ ਸੋਨੇ ਦੀ ਮੱਛੀ ਲੱਗੀ ਹੋਈ ਸੀ, ਇਹ ਚੱਕਰ ਇਕ ਥੰਮ ਨਾਲ ਟੰਗਿਆ ਤੇਜ਼ੀ ਨਾਲ ਘੁੰਮਦਾ ਸੀ। ਥੱਲੇ ਇਕ ਤੇਲ ਦਾ ਕੜਾਹਾ ਪਿਆ ਸੀ, ਜਿਸ ਵਿਚ ਘੁੰਮਦੀ ਮੱਛਲੀ ਦਾ ਪਰਛਾਵਾਂ ਪੈਂਦਾ ਹੈ। ਸ਼ਰਤ ਇਹ ਸੀ ਕਿ ਜਿਹੜਾ ਤੇਲ ਦੇ ਕੜਾਹੇ ਵਿਚੋਂ ਵੇਖ ਕੇ ਤੀਰ ਕਮਾਨ ਨਾਲ ਤੀਰ ਚਲਾ ਕੇ ਮੱਛੀ ਦੀ ਅੱਖ ਵਿੰਨ੍ਹ ਦੇਵੇ, ਉਸ ਨਾਲ ਦ੍ਰੋਪਤੀ ਦਾ ਵਿਆਹ ਕਰੇਗਾ।

ਬੜੇ ਬੜੇ ਰਾਜੇ ਤੇ ਰਾਜ ਕੁਮਾਰ ਪੁੱਜੇ ਹੋਏ ਸਨ, ਪਰ ਇਹ ਸ਼ਰਤ ਕੇਵਲ ਅਰਜਨ ਹੀ ਪੂਰੀ ਕਰ ਸਕਿਆ। ਪਰ ਅਰਜਨ ਇਸ ਸਮੇਂ ਬ੍ਰਾਹਮਣ ਦੇ ਭੇਸ ਵਿਚ ਸੀ। ਇਸ ਉਤੇ ਰਾਜਾ ਦਰੋਪਦ ਨੇ ਇਤਰਾਜ਼ ਕੀਤਾ ਤਾਂ ਕ੍ਰਿਸ਼ਨ ਜੀ ਨੇ ਦੱਸਿਆ ਕਿ ਹੇ ਦਰੋਪਦ! ਇਹ ਤਾਂ ਪਾਂਡਵ ਰਾਜ ਕੁਮਾਰ ਅਰਜਨ ਹੈ। ਇਸ ਪੁਰ ਦ੍ਰੋਪਤੀ ਨੇ 'ਜੈ ਮਾਲਾ' ਅਰਜਨ ਦੇ ਗਲ ਵਿਚ ਪਾ ਦਿੱਤੀ।

ਜਦ ਪਾਂਡਵ ਦ੍ਰੋਪਤੀ ਨੂੰ ਜਿੱਤ ਕੇ ਆਪਣੀ ਕੁਟੀਆ ਵਿਚ ਆਪਣੀ ਮਾਂ ਕੁੰਤੀ ਪਾਸ ਪੁੱਜੇ ਤਾਂ ਆਵਾਜ਼ ਦਿੱਤੀ, "ਮਾਂ! ਅੱਜ ਅਸੀਂ ਇਕ ਬੜੀ ਸੁੰਦਰ ਭਿਛਿਆ ਲਿਆਏ ਹਾਂ।"

ਤਦ ਮਾਂ ਨੇ ਅੰਦਰੋਂ ਹੀ ਕਿਹਾ, "ਅੱਛਾ ਬੇਟਾ! ਪੰਜੇ ਭਰਾ ਵੰਡ ਕੇ ਗ੍ਰਹਿਣ ਕਰੋ।" ਇਸ ਬਚਨ ਨੂੰ ਪੂਰਾ ਕਰਨ ਲਈ ਦ੍ਰੋਪਤੀ ਪੰਜਾਂ ਭਰਾਵਾਂ ਦੀ ਇਸਤਰੀ ਬਣੀ ਤਾਂ ਤੇ ਦ੍ਰੋਪਤੀ ਨੂੰ ਦਰੋਪਦ-ਸੁਤਾ ਵੀ ਕਿਹਾ ਜਾਂਦਾ ਹੈ ਤੇ 'ਪੰਚਾਲੀ-ਬਾਂਦੀ' ਜਾਂ 'ਪੰਚਾਲੀ' ਵੀ।

ਰਾਜਾ ਦਰੋਪਦ ਨੇ ਹੁਣ ਪਾਂਡਵਾਂ ਨੂੰ ਕੌਰਵਾਂ ਪਾਸੋਂ ਅੱਧਾ ਰਾਜ ਦੁਆ ਦਿੱਤਾ ਤਾਂ ਪਾਂਡਵਾਂ ਨੇ ਇੰਦ੍ਰਪ੍ਰਸਤ ਨਗਰ ਵਸਾਇਆ ਜਿਥੇ ਹੁਣ ਦਿੱਲੀ ਹੈ। ਪਾਂਡਵਾਂ ਨੇ ਇਸ ਇਲਾਕੇ ਨੂੰ ਬੜੀ ਤਰੱਕੀ ਦਿੱਤੀ। ਤਦ ਦੁਰਜੋਧਨ ਨੇ ਵੱਡੇ ਪਾਂਡਵ ਭਰਾ ਨੂੰ ਚੌਪੜ ਖੇਡਣ ਵਾਸਤੇ ਵੰਗਾਰਿਆ। ਜੂਆ ਚੱਲਿਆ ਤੇ ਰਾਜਾ ਯੁਧਿਸ਼ਟਰ ਆਪਣਾ ਰਾਜ-ਭਾਗ ਹਾਰ ਗਿਆ, ਫਿਰ ਭਰਾਵਾਂ ਨੂੰ ਦਾਅ 'ਤੇ ਲਾਇਆ ਤੇ ਉਹ ਵੀ ਹਾਰ ਗਏ। ਤਦ ਦ੍ਰੋਪਤੀ ਨੂੰ ਦਾਅ 'ਤੇ ਲਾਇਆ ਤੇ ਉਹ ਵੀ ਹਾਰ ਗਈ। ਦੁਰਜੋਧਨ ਨੇ ਪਾਂਡਵਾਂ ਨੂੰ ਬੇਇੱਜ਼ਤ ਕਰਨ ਲਈ ਦ੍ਰੋਪਤੀ ਨੂੰ ਭਰੇ ਦਰਬਾਰ ਵਿਚ ਵਾਲਾਂ ਤੋਂ ਘਸੀਟ ਕੇ ਲਿਆਣ ਤੇ ਨੰਗੀ ਕਰਨ ਦਾ ਹੁਕਮ ਦਿੱਤਾ। ਪੰਜੇ ਭਰਾ ਕੁੱਝ ਵੀ ਮਦਦ ਨਾ ਕਰ ਸਕੇ ਤਾਂ ਦ੍ਰੋਪਤੀ ਨੇ ਸ੍ਰੀ ਕ੍ਰਿਸ਼ਨ ਨੂੰ ਲਾਜ ਰੱਖਣ ਲਈ ਧਿਆਇਆ।

ਲਿਖਿਆ ਹੈ ਕਿ ਜਿਉਂ ਹੀ ਦ੍ਰੋਪਤੀ ਦੇ ਕੱਪੜੇ ਉਤਾਰੇ ਗਏ, ਅੰਦਰੋਂ ਹੋਰ ਕੱਪੜੇ ਨਿਕਲਦੇ ਆਏ। ਉਹ ਉਤਾਰੇ ਤਾਂ ਹੋਰ ਨਿਕਲ ਆਏ, ਇਉਂ ਕੱਪੜਿਆਂ ਦਾ ਕੋਟ ਉਸਰ ਗਿਆ, ਪਰ ਦ੍ਰੋਪਤੀ ਨਗਨ ਨਾ ਹੋ ਸਕੀ। ਇਉਂ ਕ੍ਰਿਸ਼ਨ ਜੀ ਨੇ ਦ੍ਰੋਪਤੀ ਦੀ ਲਾਜ ਰੱਖੀ ਤੇ ਉਸਦਾ ਉੱਧਾਰ ਕੀਤਾ।

ਭਾਵ ਸਭਾ ਵਿਚ ਬੈਠੇ ਸਿਆਣੇ ਪੁਰਖ ਭੀਸ਼ਮ ਪਿਤਾਮਾ ਅਤੇ ਦਰੋਣਾਚਾਰਯ ਨੇ ਮਨ ਵਿਚ ਵਿਚਾਰਿਆ ਕਿ ਕੌਰਵਾਂ ਦਾ ਅੰਤ ਹੁਣ ਨੇੜੇ ਢੁਕਿਆ ਦਿਖਾਈ ਦੇ ਰਿਹਾ ਹੈ। ਲੋਕ ਵੀ ਭਾਂਤ ਭਾਂਤ ਦੀਆਂ ਵਿਚਾਰਾਂ ਕਰ ਰਹੇ ਸਨ। ਘੋਰ ਪਾਪ ਹੋਇਆ। ਪਰ ਜਿਸਦੀ ਪ੍ਰਭੂ ਲਾਜ ਰੱਖੇ ਉਸਦੀ ਬੇਪਤੀ ਕੋਈ ਨਹੀਂ ਕਰ ਸਕਦਾ। ਪੰਜੇ ਪਾਂਡਵ ਅਤੇ ਦ੍ਰੋਪਤੀ ਘਰ ਪੁੱਜ ਕੇ ਭਗਵਾਨ ਜੀ ਦੇ ਗੁਣ ਗਾਉਣ ਲੱਗੇ।

ਭਗਤ ਨਾਮਦੇਵ ਜੀ ਫ਼ੁਰਮਾਉਂਦੇ ਹਨ:

ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ॥ (ਪੰਨਾ ੯੮੮)

ਜਿਸ ਤੋਂ ਪ੍ਰੇਰਨਾ ਮਿਲਦੀ ਹੈ ਕਿ ਜਿਸਨੇ ਅੰਤ ਸਮੇਂ ਵੀ ਪ੍ਰਭੂ ਜੀ ਨੂੰ ਯਾਦ ਕੀਤਾ, ਉਨ੍ਹਾਂ ਦੀ ਲਾਜ ਸੰਸਾਰ ਵਿਚ ਕਾਇਮ ਰਹੀ। ਦੁੱਖਾਂ ਕਸ਼ਟਾਂ ਤੋਂ ਛਡਾਉਣ ਵਾਲੇ ਕੇਵਲ ਵਾਹਿਗੁਰੂ ਜੀ ਹੀ ਹਨ, ਤਾਂ ਤੇ ਅੱਠੇ ਪਹਿਰ ਸਵਾਸ-ਸਵਾਸ ਪ੍ਰਭੂ ਜੀ ਦਾ ਸਿਮਰਨ ਕਰੋ ਜੋ ਹਰ ਸਮੇਂ ਸਹਾਇਕ ਹੁੰਦੇ ਹਨ।

## (੨੬) ਪੂਤਨਾ

ਹਰਿ ਹਰਿ ਕਰਤ ਪੂਤਨਾ ਤਰੀ॥ ਬਾਲ ਘਾਤਨੀ ਕਪਟਹਿ ਭਰੀ॥ (ਪੰਨਾ ੮੭੪)

ਕ੍ਰਿਸ਼ਨ ਜੀ ਨੂੰ ਅਵਤਾਰ ਧਾਰਨ ਸਮੇਂ ਹੀ ਗਵਾਲਿਆਂ ਰਾਹੀਂ ਮਥਰਾ ਤੋਂ ਗੋਕਲ ਵਿਖੇ ਨੰਦ ਜੀ ਦੇ ਗ੍ਰਿਹ ਪੁਚਾਇਆ ਗਿਆ ਅਤੇ ਉਨ੍ਹਾਂ ਦੇ ਥਾਂ ਜਸੋਧਾ ਦੀ ਧੀ ਲੈ ਆਂਦੀ ਗਈ। ਕੰਸ ਨੇ ਉਸੇ ਵੇਲੇ ਇਕ ਰਾਖਸ਼ਣੀ, ਜੋ ਭਾਰੀ ਜਾਦੂਗਰਨੀ ਸੀ, ਸਰੀਰ ਨੂੰ ਵਧਾ ਘਟਾ ਲੈਣ ਵਾਲੀ ਸੀ, ਨੂੰ ਕੰਸ ਨੇ ਕ੍ਰਿਸ਼ਨ ਨੂੰ ਮਾਰਨ ਵਾਸਤੇ ਭੇਜਿਆ। ਉਹ ਦਾਈ ਬਣ ਕੇ ਨੰਦ ਜੀ ਦੇ ਘਰ ਚਲੀ ਗਈ, ਪ੍ਰਵਾਰ ਵਿਚ ਜਾ ਬੈਠੀ। ਘਰੋਂ ਤੁਰਨ ਲੱਗੀ ਉਹ ਆਪਣੇ ਦੁੱਧ-ਥਣਾਂ ਨੂੰ ਜ਼ਹਿਰ ਲਾ ਕੇ ਗਈ ਸੀ, ਪਰ ਕਿਸੇ ਨੂੰ ਵੀ ਇਸਦੇ ਕਪਟ ਦਾ ਪਤਾ ਨਹੀਂ ਸੀ।

ਬੜੇ ਪ੍ਰੇਮ ਦੀਆਂ ਗੱਲਾਂ ਕਰਦੀ ਨੇ ਪੰਘੂੜੇ ਵਿਚੋਂ ਸ੍ਰੀ ਕ੍ਰਿਸ਼ਨ ਜੀ ਨੂੰ ਚੁੱਕ ਲਿਆ ਤੇ ਉਨ੍ਹਾਂ ਨੂੰ ਖਿਡਾਉਣ ਲੱਗ ਪਈ। ਉਹ ਪੀਹੜੇ 'ਤੇ ਬੈਠੀ ਸੀ ਕਿ ਉਸਨੇ ਕ੍ਰਿਸ਼ਨ ਜੀ ਨੂੰ ਲੋਰੀਆਂ ਦੇਂਦੇ ਦੇਂਦੇ ਤੇ ਖਿਡਾਂਦੇ ਖਿਡਾਂਦੇ, ਅਸਥਣਾਂ ਦੇ ਨੇੜੇ ਕਰ ਲਿਆ ਤੇ ਥਣ ਕ੍ਰਿਸ਼ਨ ਜੀ ਦੇ ਮੂੰਹ ਵਿਚ ਪਾ ਦਿੱਤਾ। ਉਹ ਤਾਂ ਮਲੇਛ-ਬੁੱਧੀ ਬਾਲਕ ਨੂੰ ਮਾਰਨ ਵਾਸਤੇ ਆਈ ਸੀ, ਪਰ ਭਗਵਾਨ ਨੂੰ ਕੌਣ ਮਾਰ ਸਕਦਾ ਹੈ। ਕ੍ਰਿਸ਼ਨ ਜੀ ਵੀ ਉਸਦੇ ਕਪਟ ਨੂੰ ਸਮਝ ਗਏ। ਉਨ੍ਹਾਂ ਨੇ ਇਤਨੇ ਜ਼ੋਰ ਨਾਲ ਸਤਨ ਨੂੰ ਘੁੱਟਿਆ ਕਿ ਉਸ ਦੇ ਸਰੀਰ ਨੂੰ ਕੰਬਣੀ ਆ ਗਈ, ਉਹ ਉਸੇ ਵੇਲੇ ਹੀ ਉਠ ਖਲੋਤੀ। ਮਾਤਾ ਜਸੋਧਾ ਤੇ ਘਰ ਦੇ ਹੋਰ ਜੀਅ ਭੋਲੇ-ਭਾਵ ਇਧਰ ਉਧਰ ਦੂਰ ਦੂਰ ਸਨ, ਕੋਈ ਅੰਦਰ ਤੇ ਕੋਈ ਬਾਹਰ। ਉਸ ਨੇ ਬੱਚੇ ਨਾਲ ਪਿਆਰ ਤੇ ਖਿਡਾਵੇ ਦੀਆਂ ਗੱਲਾਂ ਕਰ ਕਰ ਕੇ ਸਭ ਨੂੰ ਨਿਸ਼ਚਾ ਕਰਾ ਦਿੱਤਾ ਸੀ ਕਿ ਉਹ ਕੋਈ ਐਸੀ ਵੈਸੀ ਨਹੀਂ ਹੈ, ਪਰ ਮੌਕਾ ਤਾੜ ਕੇ ਉਸਨੇ ਕ੍ਰਿਸ਼ਨ ਜੀ ਨੂੰ ਪੰਘੂੜੇ ਵਿਚੋਂ ਚੁੱਕ ਲਿਆ ਸੀ ਤੇ ਥਣ ਮੂੰਹ ਵਿਚ ਪਾ ਦਿੱਤਾ ਸੀ।

ਹੁਣ ਜਦ ਥਣ ਮੂੰਹ ਵਿਚ ਪਾਉਣ 'ਤੇ ਕ੍ਰਿਸ਼ਨ ਜੀ ਦੇ ਮੂੰਹ ਘੁੱਟਣ ਨਾਲ ਉਸਨੂੰ ਕੁੱਝ ਖਿੱਚ ਪਈ ਤਾਂ ਉਹ ਬਾਹਰ ਉੱਠ ਨੱਠੀ, ਬੂਹੇ ਤੋਂ ਬਾਹਰ ਨਿਕਲਦਿਆਂ ਹੀ ਉਸਨੇ ਆਪਣੇ ਸਰੀਰ ਨੂੰ ਵਧਾਉਣਾ ਸ਼ੁਰੂ ਕਰ ਦਿੱਤਾ। ਇਥੋਂ ਤਕ ਕਿ ਉਸਦਾ ਸਿਰ ਮੀਲਾਂ ਤੱਕ ਉੱਚਾ ਹੋ ਗਿਆ। ਹੁਣ ਉਹ ਦੋਹਾਂ ਪਲਾਂਘਾਂ ਨਾਲ ਹੀ ਮਥਰਾ ਨੂੰ ਪੁੱਜ ਜਾਣਾ ਚਾਹੁੰਦੀ ਸੀ ਕਿ ਭਗਵਾਨ ਕ੍ਰਿਸ਼ਨ ਜੀ ਨੇ ਵੀ ਵੈਰਾਟ ਰੂਪ ਧਾਰਨ ਕਰ ਲਿਆ। ਤਿੰਨਾਂ ਲੋਕਾਂ ਦਾ ਭਾਰ ਪੂਤਨਾ 'ਤੇ ਪਾ ਦਿੱਤਾ, ਪੂਤਨਾ ਦਾ ਥਣ ਕ੍ਰਿਸ਼ਨ ਦੇ ਮੂੰਹ ਵਿਚ ਸੀ ਤੇ ਬਾਹਾਂ ਨੂੰ ਉਸਦੇ ਗਲ ਵਿਚ ਪਾ ਦਿੱਤਾ।

ਪੂਤਨਾ 'ਤੇ ਇਤਨਾ ਭਾਰ ਪਿਆ ਕਿ ਉਸ ਤੋਂ ਸੰਭਲਣਾ ਔਖਾ ਹੋ ਗਿਆ। ਤੁਰਨਾ ਤਾਂ ਕਿਤੇ ਰਿਹਾ, ਹੁਣ ਉਹ ਭਾਰ ਨਾਲ ਦੱਬੀ ਗਈ ਤੇ ਧੜੰਮ ਕਰਦੀ ਧਰਤੀ 'ਤੇ ਆਣ ਪਈ। (ਮੀਲਾਂ ਲੰਮੀ ਦੇਹ ਦਾ ਅੰਦਾਜ਼ਾ ਲਾਓ ਕਿ ਉਸਦਾ ਭਾਰ ਕਿੰਨਾ ਕੁ ਹੋਵੇਗਾ।) ਉਸਦੇ ਡਿੱਗਣ ਨਾਲ ਥੱਲੇ ਕਈ ਦਰੱਖਤ ਤੇ ਬਨਸਪਤੀ ਟੁੱਟ-ਭੱਜ ਗਈ। ਧਰਤੀ ਹਿੱਲ ਗਈ, ਜਿਵੇਂ ਕੋਈ ਭੁਚਾਲ ਆਉਂਦਾ ਹੈ।

ਉਧਰ ਮਾਤਾ ਜਸੋਧਾ ਵੀ ਘਬਰਾਈ। ਉਸਨੇ ਬਾਲਕ ਦਾ ਪੰਘੂੜਾ ਦੇਖਿਆ ਤਾਂ ਖ਼ਾਲੀ ਪਿਆ ਸੀ। ਉਹ ਵਿਆਕੁਲ ਹੋਈ ਬਾਹਰ ਨੂੰ ਭੱਜੀ, ਤਾਂ ਕੀ ਦੇਖਦੀ ਹੈ ਕਿ ਪਹਾੜ ਜਿੱਡੀ ਔਰਤ ਮਰੀ ਹੈ, ਤੇ ਮਰੀ ਪਈ ਔਰਤ ਦਾ ਥਣ ਅਜੇ ਤਕ ਕ੍ਰਿਸ਼ਨ ਜੀ ਚੂਸ ਰਹੇ ਸਨ।

ਕ੍ਰਿਸ਼ਨ ਜੀ ਨੇ ਆਪਣਾ ਭਾਰ ਇੰਨਾ ਵਧਾਇਆ ਕਿ ਪੂਤਨਾ ਹੇਠਾਂ ਪਈ ਹੱਥ-ਪੈਰ ਮਾਰਨ ਲੱਗੀ, ਤੜਫਣ ਲੱਗੀ, ਦੁਖੀ ਹੋ ਕੇ ਮਨ ਅੰਦਰ ਖਿਮਾ ਮੰਗਣ ਲੱਗੀ, ਇਸ ਕੌਤਕ ਨੂੰ ਵੇਖ ਕੇ ਸਭ ਨਰ-ਨਾਰੀ ਭੈ-ਭੀਤ ਹੋ ਗਏ, ਪੂਤਨਾ ਆਪਣੇ ਕੀਤੇ ਗੁਨਾਹਾਂ ਦੀ ਮੁਆਫ਼ੀ ਕ੍ਰਿਸ਼ਨ ਜੀ ਦੇ ਚਰਨਾਂ ਦਾ ਧਿਆਨ ਧਰ ਕੇ ਮੰਗਣ ਲੱਗੀ ਅਤੇ ਹਰੀ ਦਾ ਸਿਮਰਨ ਕਰਨ ਲੱਗੀ। ਇਹ "ਹਰਿ ਹਰਿ ਕਰਤ ਪੂਤਨਾ ਤਰੀ" ਦੇ ਮਹਾਂਵਾਕ ਅਨੁਸਾਰ ਕ੍ਰਿਸ਼ਨ ਜੀ ਨੇ ਮੇਹਰ ਕਰ ਕੇ ਉਸਦੇ ਪਾਪਾਂ ਦਾ ਨਾਸ ਕਰ ਕੇ ਖਿਮਾ ਬਖ਼ਸ਼ੀ।

ਇਸ ਪੂਤਨਾ ਦੇ ਸਬੰਧੀ ਭਾਈ ਗੁਰਦਾਸ ਜੀ ਸੁਚੇਤ ਕਰਦੇ ਹਨ:

ਜੇ ਕਰਿ ਉਧਰੀ ਪੂਤਨਾ ਵਿਹੁ ਪੀਆਲਣੁ ਕੰਮੁ ਨ ਚੰਗਾ॥.....
ਇਤੁ ਭਰਵਾਸੈ ਰਹਣੁ ਕੁਢੰਗਾ॥ (ਵਾਰ ੩੧, ਪਉੜੀ ੯)

ਆਈ ਪਾਪਣਿ ਪੂਤਨਾ ਦੁਹੀ ਥਣੀ ਵਿਹੁ ਲਾਇ ਵਹੇਲੀ॥
ਆਇ ਬੈਠੀ ਪਰਵਾਰ ਵਿਚਿ ਨੇਹੁੰ ਲਾਇ ਨਵਹਾਣਿ ਨਵੇਲੀ॥
ਕੁਛੜਿ ਲਏ ਗੋਵਿੰਦ ਰਾਇ ਕਰਿ ਚੇਟਕੁ ਚਤੁਰੰਗ ਮਹੇਲੀ॥
ਮੋਹਣ ਮੰਮੇ ਪਾਇਓਨੁ ਬਾਹਰਿ ਆਈ ਗਰਬ ਗਹੇਲੀ॥
ਦੇਹ ਵਧਾਇ ਉਚਾਇਅਨੁ ਤਿਹ ਚਰਿਆਰਿ ਨਾਰਿ ਅਠਿਖੇਲੀ॥
ਤਿਹੁ ਲੋਆਂ ਦਾ ਭਾਰੁ ਦੇ ਚੰਬੜਿਆ ਗਲਿ ਹੋਇ ਦੁਹੇਲੀ॥
ਖਾਇ ਪਛਾੜ ਪਹਾੜ ਵਾਂਗਿ ਜਾਇ ਪਈ ਉਜਾੜਿ ਧਕੇਲੀ॥
ਕੀਤੀ ਮਾਊ ਤੁਲਿ ਸਹੇਲੀ॥ (ਵਾਰ ੧੦, ਪਉੜੀ ੨੨)

ਪੂਤਨਾ ਦੇ ਔਗੁਣਾਂ ਨੂੰ ਨਾ ਚਿਤਾਰਦੇ ਹੋਏ ਉਸ ਨੂੰ ਬਖ਼ਸ਼ ਦਿੱਤਾ। ਮਾਤਾ ਦੀ ਪਦਵੀ ਬਖ਼ਸ਼ੀ ਅਤੇ ਮੁਕਤੀ ਕਰ ਦਿੱਤੀ, ਉਹ ਤਰ ਗਈ। ਸਾਨੂੰ ਵੀ ਇਸ ਪ੍ਰਸੰਗ ਤੋਂ ਪ੍ਰੇਰਨਾ ਲੈ ਕੇ ਉਸ ਅਕਾਲ ਪੁਰਖ ਸਰਬ-ਵਿਆਪਕ, ਸਦ-ਬਖ਼ਸ਼ੰਦ ਜੀ ਦਾ ਆਸਰਾ ਲੈ ਕੇ ਭਜਨ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ ਤਾਂ ਕਿ ਉਹ ਪ੍ਰਭੂ ਸਾਡੇ ਵੀ ਔਗੁਣਾਂ ਨੂੰ ਬਖ਼ਸ਼ ਦੇਣ ਦੀ ਕ੍ਰਿਪਾਲਤਾ ਕਰਨ।

ਇਹ ਪੂਤਨਾ ਦੁਆਪਰ ਜੁਗ ਵਿਚ ਹੋਈ ਹੈ। ਇਹ ਬਲਿ ਦੀ ਪੁੱਤਰੀ ਸੀ, ਤਕਾਸੁਰ ਅਤੇ ਅਗਾਸੁਰ ਦੀ ਭੈਣ ਸੀ।

## (੨੭) ਭਗਤ ਸੁਦਾਮਾ ਜੀ

ਬਿਪ੍ ਸੁਦਾਮੇ ਦਾਲਦ ਭੰਜ॥ ਰੇ ਮਨ ਤੂ ਭੀ ਭਜੁ ਗੋਬਿੰਦ॥ (ਪੰਨਾ ੧੧੯੨)

ਸੁਦਾਮਾ ਜੀ ਗੋਕਲ ਦੇ ਬ੍ਰਾਹਮਣ ਸਨ। ਸ੍ਰੀ ਕ੍ਰਿਸ਼ਨ ਜੀ ਅਤੇ ਸੁਦਾਮਾ ਦੋਵੇਂ ਇਕੱਠੇ ਹੀ ਆਪਣੇ ਗੁਰੂ ਸੰਦੀਪਨ ਪਾਸ ਪੜ੍ਹਦੇ ਸਨ। ਦੋਨਾਂ ਦਾ ਆਪੋ ਵਿਚ ਬਹੁਤ ਪ੍ਰੇਮ ਸੀ। ਇਕ ਦਿਨ ਗੁਰੂ ਦਾ ਹੁਕਮ ਮੰਨ ਕੇ ਲੱਕੜੀਆਂ ਲਿਆਉਣ ਵਾਸਤੇ ਜੰਗਲ ਵਿਚ ਗਏ। ਅਚਾਨਕ ਵਰਖਾ ਆਰੰਭ ਹੋ ਗਈ। ਦੋਵੇਂ ਇਕ ਰੁੱਖ ਹੇਠਾਂ ਬੈਠ ਗਏ। ਘਰੋਂ ਟੁਰਨ ਲੱਗੇ ਸੁਦਾਮੇ ਦੀ ਮਾਂ ਨੇ ਉਸਨੂੰ ਛੋਲਿਆਂ ਦੇ ਦਾਣੇ ਭੁੰਨ ਕੇ ਦਿੱਤੇ ਸਨ। ਦੋਨਾਂ

ਨੇ ਸਰਦੀ ਕਾਰਨ ਡੂਬ ਮਾਰੇ ਹੋਏ ਸਨ। ਸੁਦਾਮੇ ਨੇ ਚੋਰੀ ਚੋਰੀ ਬੁੱਕਲ ਵਿਚ ਹੀ ਦਾਣੇ ਚੱਬਣੇ ਸ਼ੁਰੂ ਕਰ ਦਿੱਤੇ। ਜਦੋਂ ਕ੍ਰਿਸ਼ਨ ਜੀ ਨੇ ਪੁੱਛਿਆ ਕਿ ਮਿੱਤਰ! ਕੀ ਚਬਦਾ ਏਂ? ਤਾਂ ਸੁਦਾਮੇ ਨੇ ਝੂਠ ਹੀ ਆਖ ਦਿੱਤਾ, "ਮੈਂ ਚੱਬਦਾ ਤਾਂ ਕੁੱਝ ਨਹੀਂ, ਸਰਦੀ ਕਾਰਨ ਦੰਦ ਵੱਜਦੇ ਹਨ।" ਕ੍ਰਿਸ਼ਨ ਜੀ ਨੇ ਆਖ ਦਿੱਤਾ, "ਜਾਹ ਓਏ ਦਲਿਦਰੀਆ! ਮੁੱਠ ਦਾਣਿਆਂ ਦੀ ਬਦਲੇ ਝੂਠ ਮਾਰ ਰਿਹਾ ਹੈਂ?"

ਵਿਦਿਆ ਪੜ੍ਹਨ ਦਾ ਸਮਾਂ ਮੁੱਕ ਗਿਆ, ਸਭ ਵਿਦਿਆਰਥੀ ਵਿੱਛੜ ਗਏ। ਸਮੇਂ ਨੇ ਪੱਕੇ ਮਿੱਤਰ ਕ੍ਰਿਸ਼ਨ ਅਤੇ ਸੁਦਾਮੇ ਨੂੰ ਵੀ ਵਿਛੋੜ ਦਿੱਤਾ। ਸੁਦਾਮੇ ਦਾ ਵਿਆਹ ਹੋ ਗਿਆ ਪਰ ਛੇਤੀ ਹੀ ਮਾਂ-ਬਾਪ ਮਰ ਗਏ। ਘਰੋਂ ਸਾਰਾ ਧਨ ਇਵੇਂ ਹੀ ਖ਼ਤਮ ਹੋਣ ਲੱਗਾ ਜਿਵੇਂ ਪਾਣੀ ਨੀਵੀਂ ਥਾਂ ਵੱਲ ਰਿੜ੍ਹ ਜਾਂਦਾ ਹੈ, ਸਹਿਜੇ-ਸਹਿਜੇ ਸੁਦਾਮਾ ਕੰਗਾਲ ਹੋ ਗਿਆ। ਧਨ ਕਮਾਉਣ ਦੇ ਕਈ ਉਪਰਾਲੇ ਕੀਤੇ, ਪਰ ਕਮਾਈ ਵਿਚ ਬਰਕਤ ਨਾ ਪਈ। ਗ਼ਰੀਬੀ ਨਾਲ ਘੁਲਦਿਆਂ ਕਾਫ਼ੀ ਸਮਾਂ ਲੰਘ ਗਿਆ। ਬਾਲ-ਬੱਚੇ ਹੋਏ, ਉਹ ਵੀ ਅੱਧੇ-ਪੇਟ ਭੁੱਖੇ ਹੀ ਦਿਹਾੜੇ ਕੱਟਣ ਲੱਗੇ।

ਕੰਸ ਨੂੰ ਮਾਰਨ ਪਿਛੋਂ ਕ੍ਰਿਸ਼ਨ ਜੀ ਗੋਕਲ ਨੂੰ ਤਿਆਗ ਕੇ ਮਥਰਾ ਤੋਂ ਦੁਆਰਕਾ ਜਾ ਕੇ ਮਹਾਰਾਜਾ ਬਣ ਗਏ। ਉਨ੍ਹਾਂ ਦੀ ਪ੍ਰਭੁਤਾ ਪਹਿਲਾਂ ਨਾਲੋਂ ਦੂਣੀ-ਚੌਣੀ ਵਧੀ। ਇਸ ਪ੍ਰਭੁਤਾ ਬਾਬਤ ਸੁਦਾਮੇ ਦੀ ਪਤਨੀ ਸੁਸ਼ੀਲਾ ਨੇ ਵੀ ਕ੍ਰਿਸ਼ਨ ਜੀ ਦੇ ਪ੍ਰੇਮੀਆਂ ਪਾਸੋਂ ਸੁਣਿਆ। ਤਦ ਉਹ ਆਪਣੇ ਪਤੀ ਨੂੰ ਆਖਣ ਲੱਗੀ, "ਸੁਆਮੀ ਜੀ! ਇਸ ਤਰ੍ਹਾਂ ਟੁੱਟੇ-ਦਿਲ ਮੰਜੇ 'ਤੇ ਲੇਟੇ ਰਹਿਣ ਨਾਲ ਗੁਜ਼ਾਰਾ ਨਹੀਂ ਹੋਣਾ। ਤੁਸੀਂ ਅਕਸਰ ਆਖਦੇ ਹੋ ਕਿ ਕ੍ਰਿਸ਼ਨ ਜੀ ਤੁਹਾਡੇ ਪੱਕੇ ਮਿੱਤਰ ਹਨ। ਸੋ, ਤੁਸੀਂ ਉਨ੍ਹਾਂ ਪਾਸ ਜਾ ਕੇ ਆਪਣੇ ਮਨ ਦੀ ਗੱਲ ਕਰੋ, ਭੁੱਖੇ ਮਰਦਿਆਂ ਸ਼ਰਮ ਵਿਚ ਡੁੱਬੇ ਰਹਿਣ ਦਾ ਕੀ ਫ਼ਾਇਦਾ।" ਸੁਦਾਮਾ ਜੀ ਨੇ ਆਖਿਆ, "ਕ੍ਰਿਸ਼ਨ ਜੀ ਮੇਰੇ ਮਿੱਤਰ ਜ਼ਰੂਰ ਹਨ, ਪਰ ਉਹ ਅੱਜ ਅਮੀਰ ਹਨ, ਹੱਥ ਅੱਡ ਕੇ ਮੰਗਣਾ ਮੇਰੇ ਵਾਸਤੇ ਮੁਸ਼ਕਲ ਹੈ, ਦੂਜਾ, ਪੈਰਾਂ ਤੋਂ ਨੰਗਾ, ਖ਼ਾਲੀ ਹੱਥੀਂ ਪੇਟੋਂ ਭੁੱਖਾ, ਇਨ੍ਹਾਂ ਪਾਟੇ ਬਸਤਰਾਂ ਨਾਲ ਮੈਂ ਆਪਣੇ ਮਿੱਤਰ ਪਾਸ ਕਿਵੇਂ ਜਾਵਾਂ?" ਇਵੇਂ ਕਾਫ਼ੀ ਰਾਤ ਤਕ ਗੱਲ-ਬਾਤ ਚਲਦੀ ਰਹੀ। ਅੰਤ ਸੁਸ਼ੀਲਾ ਨੇ ਆਪਣੇ ਪਤੀ ਸੁਦਾਮਾ ਜੀ ਨੂੰ ਕ੍ਰਿਸ਼ਨ ਜੀ ਪਾਸ ਜਾਣ ਲਈ ਮਨਾ ਲਿਆ।

ਦਿਨ ਚੜ੍ਹਿਆ, ਸੁਦਾਮਾ ਆਪਣੀ ਪਤਨੀ ਵਲੋਂ ਕੱਪੜੇ ਲੜ ਬੰਨ੍ਹ ਕੇ ਦਿੱਤੇ ਤੰਦੂਲ (ਚਾਵਲ) ਕੱਛੇ ਮਾਰ ਕੇ ਤੁਰ ਪਿਆ। ਰਾਹ ਵਿਚ ਸੋਚਣ ਲੱਗਾ, 'ਕਈ ਸਾਲ ਵਿਛੜਿਆਂ ਹੋ ਗਏ, ਸ਼ਾਇਦ ਕ੍ਰਿਸ਼ਨ ਜੀ ਮੈਨੂੰ ਪਛਾਣਨ ਕਿ ਨਾ, ਉਹ ਹੁਣ ਮਹਾਰਾਜ ਬਣ ਗਏ ਹਨ। ਮੇਰੀ ਹਾਲਤ ਵੇਖ ਕੇ ਤਾਂ ਮੈਨੂੰ ਕਿਸੇ ਰਾਜ ਦਰਬਾਰ ਦੇ ਲਾਗੇ ਹੀ ਨਹੀਂ ਢੁੱਕਣ ਦੇਣਾ।' ਇਵੇਂ ਗਿਣਤੀਆਂ ਗਿਣਦਾ ਸੁਦਾਮਾ ਦੁਆਰਕਾ ਪੁੱਜ ਗਿਆ। ਦੁਆਰਕਾ ਦੀ ਅਨੋਖੀ ਸੁੰਦਰਤਾ ਵੇਖ ਕੇ ਸੁਦਾਮਾ ਹੈਰਾਨ ਰਹਿ ਗਿਆ। ਮਹਿਲਾਂ ਕੋਲ ਪੁੱਜਾ, ਦੁਆਰ ਅੱਗੇ ਦੁਆਰਪਾਲ ਖਲੋਤਾ ਵੇਖੇ, ਕਿੰਨਾ ਚਿਰ ਦੁਆਰ ਅੱਗੇ ਗ਼ਰੀਬ ਸੁਦਾਮਾ ਘੁੰਮਦਾ ਰਿਹਾ। ਆਖ਼ਰ ਦੁਆਰਪਾਲ ਨੇ ਪੁੱਛਿਆ, "ਹੇ ਭਲੇ ਪੁਰਸ਼! ਤੂੰ ਕਿੰਨੀ ਦੇਰ ਤੋਂ ਇਧਰ-ਉਧਰ ਘੁੰਮਦਾ ਏਂ? ਕਿਸਨੂੰ ਮਿਲਣਾ ਹੈ? ਕਿਥੋਂ ਆਇਆ ਏ?"

ਸੁਦਾਮੇ ਨੇ ਘਬਰਾਹਟ ਵਿਚ ਹੀ ਅਟਕ ਅਟਕ ਕੇ ਆਖਿਆ, "ਮੇਰਾ ਨਾਮ ਸੁਦਾਮਾ ਹੈ, ਮੈਂ ਕ੍ਰਿਸ਼ਨ ਜੀ ਨੂੰ ਮਿਲਣਾ ਹੈ। ਉਹ ਮੇਰੇ ਬਚਪਨ ਦੇ ਮਿੱਤਰ ਹਨ।" ਦੁਆਰਪਾਲ ਅਸਚਰਜਤਾ ਨਾਲ ਸੁਦਾਮੇ ਨੂੰ ਸਿਰ ਤੋਂ ਪੈਰਾਂ ਤਕ ਵੇਖਣ ਲੱਗਾ, ਪਰ ਕ੍ਰਿਸ਼ਨ ਭਗਵਾਨ ਜੀ ਦਾ ਹੁਕਮ ਸੀ ਕਿ ਬਾਦਸ਼ਾਹ ਜਾਂ ਕੰਗਾਲ ਕੋਈ ਵੀ ਆਵੇ ਉਸਨੂੰ ਨਿਰਾਸ ਨਹੀਂ ਮੁੜਨ ਦੇਣਾ। ਉਸਨੂੰ ਮੈਨੂੰ ਮਿਲਾ ਦੇਣਾ। ਸੋ ਦੁਆਰਪਾਲ ਸੁਦਾਮੇ ਨੂੰ ਦੁਆਰ ਨੇੜੇ ਇਕ ਥਾਂ ਬਿਠਾ ਕੇ ਕ੍ਰਿਸ਼ਨ ਭਗਵਾਨ ਪਾਸੋਂ ਆਗਿਆ ਮੰਗਣ ਗਿਆ ਤੇ ਆਖਿਆ, "ਹੇ ਭਗਵਾਨ ਜੀ! ਇਕ ਨਿਰਾਲਾ ਪੁਰਸ਼ ਆਇਆ ਹੈ ਜਿਸਦੀ ਧੋਤੀ ਬਸਤਰ ਫਟੇ ਹੋਏ ਹਨ, ਪੈਰ ਨੰਗੇ ਹਨ, ਬਾਕੀ ਤਨ ਵੀ ਨੰਗਾ ਹੈ, ਪਰ ਉਹ ਆਖਦਾ ਹੈ ਕਿ ਮੈਂ ਕ੍ਰਿਸ਼ਨ ਭਗਵਾਨ ਦਾ ਮਿੱਤਰ ਹਾਂ, ਮੇਰਾ ਨਾਮ ਸੁਦਾਮਾ ਹੈ, ਮੈਂ ਉਹਨਾਂ ਨੂੰ ਮਿਲਣਾ ਹੈ।"

ਸੁਦਾਮੇ ਦਾ ਨਾਮ ਸੁਣ ਕੇ ਭਗਵਾਨ ਕ੍ਰਿਸ਼ਨ ਜੀ ਨੂੰ ਇੰਨੀ ਖ਼ੁਸ਼ੀ ਹੋਈ ਜਿੰਨੀ ਸ਼ਾਇਦ ਉਨ੍ਹਾਂ ਨੂੰ ਰਾਜ ਮਿਲਣ ਵੇਲੇ ਵੀ ਨਾ ਹੋਈ ਹੋਵੇ। ਨੰਗੇ ਪੈਰੀਂ ਹੀ ਭਗਵਾਨ ਜੀ ਸਿੰਘਾਸਣ ਛੱਡ ਕੇ ਦਰਵਾਜ਼ੇ ਵੱਲ ਨੂੰ ਦੌੜ ਪਏ। ਸੁਦਾਮੇ ਨੇ ਜਦੋਂ ਕ੍ਰਿਸ਼ਨ ਜੀ ਨੂੰ ਵੇਖਿਆ ਤਾਂ ਉਹ ਵੀ ਉੱਠ ਕੇ ਖੜੋ ਗਿਆ। ਕ੍ਰਿਸ਼ਨ ਜੀ ਨੇ ਸੁਦਾਮੇ ਨੂੰ ਜੱਫੀ ਪਾ ਲਈ, ਗਲ ਨਾਲ ਲਾਇਆ, ਮੱਥਾ ਚੁੰਮਿਆ, ਜੱਫੀ ਵਿਚ ਲੈ ਕੇ ਰਾਜ-ਮਹਿਲ ਵੱਲ ਲੈ ਤੁਰੇ। ਮਹਿਲਾਂ ਵਿਚ ਪੁੱਜੇ, ਚੰਦਨ ਦੀ ਚੌਕੀ 'ਤੇ ਆਦਰ ਨਾਲ ਸੁਦਾਮੇ ਨੂੰ ਬਿਠਾਇਆ। ਸੁਦਾਮੇ ਦੇ ਪੈਰ ਧੋਤੇ, ਅਤਰ, ਚੰਦਨ, ਕੇਸਰ ਆਦਿ ਸੁਗੰਧੀਆਂ ਸੁਦਾਮੇ ਦੇ ਅੰਗਾਂ 'ਤੇ ਮਲੀਆਂ, ਆਪਣੇ ਨਾਲ ਹੀ ਪਲੰਘ 'ਤੇ ਬਿਠਾ ਲਿਆ।

ਰੁਕਮਣੀ ਨੇ ਪੱਖਾ ਝੱਲਿਆ। ਸਭ ਇਸ ਅਲੌਕਿਕ ਖੇਡ ਨੂੰ ਵੇਖਦੇ ਰਹਿ ਗਏ ਅਤੇ ਆਪੋ ਵਿਚ ਗੱਲਾਂ ਕਰਨ ਲੱਗੇ, "ਹੇ ਭਾਈ! ਵੇਖੋ, ਇਹ ਦਲਿੱਦਰੀ, ਭਿਖਿਆ ਮੰਗਣ ਵਾਲਾ, ਪੈਰਾਂ ਦੀਆਂ ਬਿਆਈਆਂ ਪਾਟੀਆਂ ਹਨ, ਪਰ ਭਗਵਾਨ ਕ੍ਰਿਸ਼ਨ ਜੀ ਉਸਦੀ ਸੇਵਾ ਆਪ ਕਰ ਰਹੇ ਹਨ ਅਤੇ ਰੁਕਮਣੀ ਪੱਖਾ ਕਰ ਰਹੀ ਹੈ।" ਸਾਰੇ ਬਹੁਤ ਹੈਰਾਨ ਸਨ। ਪਰ ਕ੍ਰਿਸ਼ਨ ਜੀ ਅਤੇ ਸੁਦਾਮਾ ਦੋਵੇਂ ਪੜ੍ਹਨ ਵੇਲੇ ਦੀਆਂ ਗੱਲਾਂ ਕਰਨ ਲੱਗ ਪਏ। ਇਵੇਂ ਕਾਫ਼ੀ ਸਮਾਂ ਚਿਰਾਂ ਦੇ ਵਿੱਛੜੇ ਮਿੱਤਰ ਮਿਲੇ, ਬਚਪਨ ਦੀਆਂ ਯਾਦਾਂ ਸੱਜਰੀਆਂ ਹੋ ਗਈਆਂ। ਹੋਰ ਗੱਲ-ਬਾਤ ਹੋਣ ਪਿਛੋਂ ਭਗਵਾਨ ਨੇ ਪੁੱਛਿਆ, "ਵੀਰ ਜੀ! ਭਰਜਾਈ ਜੀ ਨੇ ਮੇਰੇ ਵਾਸਤੇ ਜਿਹੜੀ ਸੁਗਾਤ ਭੇਜੀ ਹੈ ਮੈਨੂੰ ਦਿਓ।" ਪਰ ਸੁਦਾਮਾ ਜੀ ਇਹ ਤੁੱਛ ਭੇਟਾ ਦੇਣੋਂ ਸੰਕੋਚ ਕਰ ਰਹੇ ਸਨ। ਕ੍ਰਿਸ਼ਨ ਭਗਵਾਨ ਜੀ ਨੇ ਆਪ ਹੀ ਪੋਟਲੀ ਖੋਲ੍ਹ ਲਈ ਅਤੇ ਪਿਆਰ-ਵਸ ਹੋ ਕੇ ਤੰਦੁਲ (ਚਾਵਲ) ਚੱਬਣ ਲੱਗ ਪਏ, ਆਖਣ ਲੱਗੇ, "ਇਨ੍ਹਾਂ ਵਿਚੋਂ ਮਹਾਂ-ਅਨੰਦ ਦੀ ਪ੍ਰਾਪਤੀ ਹੋਈ ਹੈ।" ਮੇਹਰ ਵਿਚ ਆ ਕੇ ਮੁੱਠੀ ਚੌਲਾਂ ਦੀ ਛਕਦੇ ਅਨੇਕਾਂ ਵਰ ਸੁਦਾਮੇ ਨੂੰ ਬਖ਼ਸ਼ ਦਿੱਤੇ। ਰੁਕਮਣੀ ਨੇ ਰੋਕ ਦਿੱਤਾ ਕਿ ਸਭ ਕੁੱਝ ਮਿੱਤਰ ਨੂੰ ਹੀ ਸੌਂਪ ਦੇਵੋਗੇ?

ਭਗਵਾਨ ਕ੍ਰਿਸ਼ਨ ਦੇ ਰਾਜ-ਮਹਿਲ ਅਤੇ ਦਰਬਾਰ ਵਿਚ ਸੁਦਾਮੇ ਦਾ ਬਹੁਤ ਸਤਿਕਾਰ ਹੋਇਆ। ਕਾਫ਼ੀ ਸਮਾਂ ਸੁਦਾਮਾ ਜੀ ਕ੍ਰਿਸ਼ਨ ਜੀ ਪਾਸ ਰਹੇ ਪਰ ਆਪਣੀ ਕੰਗਾਲਤਾ ਬਾਬਤ ਕੁੱਝ ਵੀ ਜ਼ਿਕਰ ਨਾ ਕੀਤਾ। ਕੁੱਝ ਸਮੇਂ ਪਿਛੋਂ ਕ੍ਰਿਸ਼ਨ ਜੀ ਪਾਸੋਂ ਵਿਦਾਇਗੀ ਲੈ ਕੇ ਸੁਦਾਮਾ ਵਾਪਸ ਘਰ ਨੂੰ ਮੁੜ ਪਿਆ। ਰਸਤੇ ਵਿਚ ਵਿਚਾਰਨ ਲੱਗਾ ਕਿ ਕ੍ਰਿਸ਼ਨ ਜੀ ਨੇ ਮੇਰੀ ਆਓ-ਭਗਤ ਤਾਂ ਬਹੁਤ ਕੀਤੀ, ਪਰ ਮੈਨੂੰ ਧਨ ਨਹੀਂ ਦਿੱਤਾ। ਕਈ ਕੋਹਾਂ ਦਾ ਪੰਧ ਦੋ ਕੁ ਦਿਨਾਂ ਵਿਚ ਮੁਕਾ ਕੇ ਘਰ ਪੁੱਜਾ।

ਉਸਨੂੰ ਆਪਣੀ ਕੁੱਲੀ ਨਜ਼ਰੀ ਨਾ ਪਈ, ਜਿਥੇ ਉਸਦੀ ਕੁੱਲੀ ਸੀ ਉਥੇ ਸੁੰਦਰ ਮਹਿਲ, ਬਾਗ਼, ਤਲਾਬ ਅਤੇ ਮੰਦਰ ਦੀ ਪ੍ਰਭੂ-ਕ੍ਰਿਪਾ ਨਾਲ ਬਣੇ ਵੇਖੇ। ਤਦ ਮਨ ਵਿਚ ਵਿਚਾਰਨ ਲੱਗਾ ਕਿ ਮੈਂ ਭੁੱਲ ਕੇ ਕਿਸੇ ਹੋਰ ਥਾਂ ਪੁੱਜ ਗਿਆ ਹਾਂ, ਇਵੇਂ ਸੋਚ ਹੀ ਰਿਹਾ ਸੀ ਕਿ ਸੁਦਾਮੇ ਦੀ ਪਤਨੀ ਨੇ ਮਹਿਲ ਵਿਚੋਂ ਬਾਰੀ ਰਾਹੀਂ ਆਪਣੇ ਪਤੀ ਜੀ ਨੂੰ ਤੱਕਿਆ ਤਾਂ ਸਤਿਕਾਰ ਨਾਲ ਆਵਾਜ਼ ਮਾਰੀ, "ਵੇਖਿਆ ਨਾ, ਭਗਵਾਨ ਜੀ ਨੇ ਤੁਹਾਡੇ ਆਉਣ ਤੋਂ ਪਹਿਲਾਂ ਹੀ ਸਭ ਪਦਾਰਥ ਭੇਜ ਦਿੱਤੇ ਅਤੇ ਝੁੱਗੀ ਦੀ ਥਾਂ ਸੁੰਦਰ ਮਹਿਲ ਬਣਵਾ ਦਿੱਤਾ।"

ਲੋਕਾਂ ਨੇ ਵੀ ਆ ਕੇ ਸੁਦਾਮੇ ਨੂੰ ਆਖਿਆ, "ਤੂੰ ਭਾਗਾਂ ਵਾਲਾ ਏਂ, ਕ੍ਰਿਸ਼ਨ ਜੀ ਨੇ ਤੇਰੇ ਦੁਖ ਦੂਰ ਕਰ ਦਿੱਤੇ। ਇਹ ਸਭ ਪ੍ਰੇਮਾ-ਭਗਤੀ ਅਤੇ ਸਿਮਰਨ ਦੀ ਮੇਹਰ ਹੈ।" ਪਤਨੀ ਨੇ ਸੁਦਾਮਾ ਜੀ ਦੀ ਬਹੁਤ ਅਦਬ-ਸਤਿਕਾਰ ਨਾਲ ਸੇਵਾ ਕੀਤੀ। ਸੁਦਾਮੇ ਨੂੰ ਚਾਰੇ ਪਦਾਰਥ (ਧਰਮ, ਅਰਥ, ਕਾਮ, ਮੋਖ) ਪ੍ਰਾਪਤ ਹੋ ਗਏ। ਸਤਿਗੁਰੂ ਜੀ ਮਨੁੱਖ ਨੂੰ ਉਪਦੇਸ਼ ਦੇਂਦੇ ਹਨ ਕਿ ਹੇ ਮਨ! ਤੂੰ ਵੀ ਉਸ ਸੁਆਮੀ ਦਾ ਸਿਮਰਨ ਕਰ, ਜਿਵੇਂ ਅਕਾਲ ਪੁਰਖ ਜੀ ਦੀ ਮੇਹਰ ਨਾਲ ਕ੍ਰਿਸ਼ਨ ਜੀ ਨੇ ਉਸ ਸੁਦਾਮੇ ਜੀ ਦਾ ਰੰਕ-ਪੁਣੇ ਦਾ ਰੋਗ ਦੂਰ ਕੀਤਾ ਹੈ, ਤੇਰਾ ਵੀ ਵਾਹਿਗੁਰੂ ਜੀ ਦਾ ਸਿਮਰਨ ਕਲਿਆਣਕਾਰੀ ਸਿੱਧ ਹੋਵੇਗਾ।

ਇਸ ਸਾਰੀ ਵਾਰਤਾ ਨੂੰ ਭਾਈ ਗੁਰਦਾਸ ਜੀ ਨੇ ਇਉਂ ਅੰਕਿਤ ਕੀਤਾ ਹੈ:

ਬਿਪੁ ਸੁਦਾਮਾ ਦਾਲਿਦੀ ਬਾਲ ਸਖਾਈ ਮਿਤ੍ਰ ਸਦਾਏ॥
ਲਾਗੂ ਹੋਈ ਬਾਮ੍ਹਣੀ ਮਿਲਿ ਜਗਦੀਸ ਦਲਿਦ੍ਰ ਗਵਾਏ॥
ਚਲਿਆ ਗਣਦਾ ਗਟੀਆਂ ਕਿਉ ਕਰਿ ਜਾਈਐ ਕਉਣੁ ਮਿਲਾਏ॥
ਪਹੁਤਾ ਨਗਰਿ ਦੁਆਰਕਾ ਸਿੰਘ ਦੁਆਰਿ ਖਲੋਤਾ ਜਾਏ॥
ਦੂਰਹੁ ਦੇਖਿ ਡੰਡਉਤਿ ਕਰਿ ਛਡਿ ਸਿੰਘਾਸਣੁ ਹਰਿ ਜੀ ਆਏ॥
ਪਹਿਲੇ ਦੇ ਪਰਦਖਣਾ ਪੈਰੀ ਪੈ ਕੇ ਲੈ ਗਲਿ ਲਾਏ॥
ਚਰਣੋਦਕੁ ਲੈ ਪੈਰ ਧੋਇ ਸਿੰਘਾਸਣੁ ਉਤੇ ਬੈਠਾਏ॥
ਪੁਛੇ ਕੁਸਲੁ ਪਿਆਰੁ ਕਰਿ ਗੁਰ ਸੇਵਾ ਦੀ ਕਥਾ ਸੁਣਾਏ॥
ਲੈ ਕੇ ਤੰਦੁਲ ਚਬਿਓਨੁ ਵਿਦਾ ਕਰੇ ਅਗੈ ਪਹੁਚਾਏ॥
ਚਾਰਿ ਪਦਾਰਥ ਸਕੁਚਿ ਪਠਾਏ॥ (ਵਾਰ ੧੦, ਪਉੜੀ ੯)

# (੨੮) ਭਗਤ ਬਿਦਰ ਜੀ

## (ਦੁਆਪਰ ਸਮੇਂ ਦਾ)

ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ॥
ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ॥ (ਪੰਨਾ ੭੩੩)
ਬਿਦਰੁ ਉਧਾਰਿਓ ਦਾਸਤ ਭਾਇ॥ ਰੇ ਮਨ ਤੂ ਭੀ ਹਰਿ ਧਿਆਇ॥ (ਪੰਨਾ ੧੧੯੨)

ਬਿਦਰ ਕੌਰਵਾਂ ਦੇ ਪਿਤਾ ਧ੍ਰਿਤਰਾਸ਼ਟਰ ਅਤੇ ਪਾਂਡਵਾਂ ਦੇ ਪਿਤਾ ਪਾਂਡੋ ਦਾ ਭਰਾ ਸੀ। ਭਰਾਵਾਂ ਦੇ ਹੱਥ ਜਿੰਨਾ ਚਿਰ ਰਾਜਸੀ-ਸੱਤਾ ਰਹੀ ਬਿਦਰ ਜੀ ਰਾਜਸੀ ਕੰਮਾਂ ਵਿਚ ਹੱਥ ਵਟਾਉਂਦੇ ਰਹੇ। ਜਦੋਂ ਭਰਾਵਾਂ ਦੇ ਹੱਥੋਂ ਰਾਜ-ਸੱਤਾ ਭਤੀਜਿਆਂ ਪਾਸ ਪੁੱਜੀ ਤਾਂ ਉਨ੍ਹਾਂ ਬਿਦਰ ਨੂੰ ਰਾਜ-ਕਾਜ ਦੇ ਕੰਮਾਂ ਤੋਂ ਵੱਖ ਕਰ ਦਿੱਤਾ। ਸਭ ਕੁੱਝ ਖੁਸ ਜਾਣ 'ਤੇ ਵੀ ਉਨ੍ਹਾਂ ਦੇ ਮਨ ਵਿਚ ਭਤੀਜਿਆਂ ਪ੍ਰਤੀ ਘ੍ਰਿਣਾ ਨਾ ਉਪਜੀ ਅਤੇ ਨਾ ਹੀ ਉਨ੍ਹਾਂ ਓਪਰਾਮ ਹੋ ਕੇ ਪ੍ਰਭੂ ਜੀ ਦੀ ਪ੍ਰੇਮਾ-ਭਗਤੀ ਦਾ ਤਿਆਗ ਕੀਤਾ।

ਉਨ੍ਹਾਂ ਹਸਤਨਾਪੁਰ (ਜਿਸਨੂੰ ਹੁਣ ਦਿੱਲੀ ਆਖਦੇ ਹਨ) ਤੋਂ ਬਾਹਰ ਆ ਕੇ ਇਕ ਝੁੱਗੀ ਪਾ ਕੇ ਰਹਿਣਾ ਆਰੰਭ ਕਰ ਦਿੱਤਾ। ਸਤਿ, ਸੰਤੋਖ ਨਾਲ ਦਸਾਂ ਨਹੁੰਆਂ ਦੀ ਕਿਰਤ ਕਰ ਕੇ ਗੁਜ਼ਾਰਾ ਕਰਦੇ ਅਤੇ ਰਾਤ ਦਿਨ ਗੋਬਿੰਦ ਜੀ ਦਾ ਸਿਮਰਨ ਕਰਨ ਲੱਗੇ। ਧਰਤੀ 'ਤੇ ਬਿਸਤਰਾ ਕਰ ਕੇ ਆਰਾਮ ਕਰਦੇ। ਬਿਦਰ ਜੀ ਅਤੇ ਉਨ੍ਹਾਂ ਦੀ ਪਤਨੀ ਦੋਵੇਂ ਪ੍ਰਭੂ ਜੀ ਦੇ ਭਗਤ ਸਨ। ਕ੍ਰਿਸ਼ਨ ਜੀ ਉਨ੍ਹਾਂ ਨਾਲ ਬਹੁਤ ਪਿਆਰ ਕਰਦੇ ਸਨ।

ਜਦੋਂ ਕੌਰਵਾਂ ਅਤੇ ਪਾਂਡਵਾਂ ਦੀ ਖਿਚੋਤਾਣ ਵਧੀ ਤਾਂ ਝਗੜੇ ਨੂੰ ਨਿਪਟਾਉਣ ਵਾਸਤੇ ਮਥਰਾ ਤੋਂ ਚੱਲ ਕੇ ਕ੍ਰਿਸ਼ਨ ਜੀ ਹਸਤਨਾਪੁਰ ਪੁੱਜੇ। ਸ੍ਰੀ ਕ੍ਰਿਸ਼ਨ ਜੀ ਦਾ ਪਾਂਡਵ ਦਿਲੋਂ ਸਤਿਕਾਰ ਕਰਦੇ ਅਤੇ ਦੁਆਪਰ ਦੇ ਅਵਤਾਰ ਮੰਨਦੇ ਸਨ। ਪਰ ਕੌਰਵ ਵੀ ਉਪਰੋਂ ਸਤਿਕਾਰ ਕਰਨ ਵਿਚ ਤਾਂ ਫ਼ਰਕ ਨਹੀਂ ਸਨ ਕਰਦੇ, ਪਰ ਮਨ ਵਿਚ ਅਹੰਕਾਰ ਹੋਣ ਕਾਰਨ ਕ੍ਰਿਸ਼ਨ ਜੀ ਲਈ ਪਿਆਰ ਦੀ ਭਾਵਨਾ ਨਹੀਂ ਸੀ। ਪਰ ਚਾਤਰੀ ਨਾਲ ਜ਼ਾਹਰ ਇਹ ਕਰਦੇ ਸਨ ਕਿ ਅਸੀਂ ਵੀ ਕ੍ਰਿਸ਼ਨ ਜੀ ਪ੍ਰਤੀ ਪਾਂਡਵਾਂ ਜਿੰਨੀ ਹੀ ਸ਼ਰਧਾ ਤੇ ਪ੍ਰੇਮ ਰੱਖਦੇ ਹਾਂ। ਕ੍ਰਿਸ਼ਨ ਜੀ ਸਭ ਕੁੱਝ ਸਮਝਦੇ ਹੋਏ ਵੀ ਬੁਰੇ-ਭਲੇ ਨੂੰ ਸਮ-ਦ੍ਰਿਸ਼ਟੀ ਨਾਲ ਵੇਖਦੇ ਸਨ।

ਉਸ ਵੇਲੇ ਰਾਜ-ਭਾਗ ਦਾ ਮਾਲਕ ਦੁਰਜੋਧਨ ਸੀ। ਉਹ ਆਪਣੇ ਆਪ ਨੂੰ ਛਤਰਪਤੀ ਰਾਜਾ ਸਮਝਦਾ

ਸੀ ਅਤੇ ਉਸਦੇ ਸਿਰ 'ਤੇ ੧੨ ਜੋਜਨ ਛਤਰ ਝੂਲਦਾ ਸੀ। ਰਾਜਸੀ-ਮਦ ਸਿਰ ਨੂੰ ਚੜ੍ਹ ਚੁੱਕਾ ਸੀ। ਪ੍ਰਭੁਤਾ ਦੇ ਨਸ਼ੇ ਵਿਚ ਉਹ ਸਜੇ ਦਰਬਾਰ ਵਿਚ ਕ੍ਰਿਸ਼ਨ ਜੀ ਦੇ ਸਾਹਮਣੇ ਝੁਕਣਾ ਨਹੀਂ ਸੀ ਚਾਹੁੰਦਾ। ਇਸ ਵਾਸਤੇ ਜਦੋਂ ਉਸਨੇ ਸੁਣਿਆ ਕਿ ਕ੍ਰਿਸ਼ਨ ਜੀ ਰਾਜ-ਦਰਬਾਰ ਵਿਚ ਆ ਰਹੇ ਹਨ, ਤਾਂ ਰਾਜ-ਸਿੰਘਾਸਣ 'ਤੇ ਦੁਸ਼ਾਸਨ ਨੂੰ ਬਿਠਾ ਕੇ ਆਪ ਘੋੜਿਆਂ ਦੇ ਤਬੇਲੇ ਵਿਚ ਚਲਾ ਗਿਆ। ਕ੍ਰਿਸ਼ਨ ਜੀ ਦੁਰਜੋਧਨ ਨਾਲ ਜ਼ਰੂਰੀ ਵਿਚਾਰਾਂ ਕਰਨਾ ਚਾਹੁੰਦੇ ਸਨ, ਇਸ ਵਾਸਤੇ ਉਹ ਤਬੇਲੇ ਵਿਚ ਹੀ ਪੁੱਜ ਗਏ। ਉਸਨੇ ਦਿਖਾਵੇ ਵਜੋਂ ਨਮਸਕਾਰ ਵੀ ਕੀਤੀ ਅਤੇ ਹੱਥ ਜੋੜ ਕੇ ਮਾਣ-ਸਤਿਕਾਰ ਵੀ ਕੀਤਾ ਪਰ ਅੰਦਰੋਂ ਖੋਟਾ ਹੀ ਰਿਹਾ। ਸਿਰਫ਼ ਲਫ਼ਜ਼ੀ ਪਿਆਰ ਦੁਨਿਆਵੀ ਪੁਰਸ਼ਾਂ ਨੂੰ ਤਾਂ ਜਾਲ ਵਿਚ ਫਸਾ ਸਕਦਾ ਹੈ, ਪਰ ਕ੍ਰਿਸ਼ਨ ਜੀ ਸਭ ਕੁੱਝ ਸਮਝ ਗਏ।

ਹੰਕਾਰੀ ਦੁਰਜੋਧਨ ਦਾ ਹਿਰਦਾ ਪ੍ਰਭੂ-ਪ੍ਰੀਤ ਤੋਂ ਸੱਖਣਾ ਸੀ। ਉਸਨੇ ਕ੍ਰਿਸ਼ਨ ਜੀ ਨੂੰ ਰਾਤ ਆਪਣੇ ਪਾਸ ਠਹਿਰਨ ਲਈ ਬੇਨਤੀ ਵੀ ਨਾ ਕੀਤੀ, ਕਿਉਂਕਿ ਉਹ ਸਮਝਦਾ ਸੀ ਕਿ ਕ੍ਰਿਸ਼ਨ ਜੀ ਨੇ ਸਾਡੇ ਪਾਸ ਹੀ ਠਹਿਰਨਾ ਹੈ। ਅਸਾਡਾ ਘਰ ਛੱਡ ਕੇ ਉਨ੍ਹਾਂ ਹੋਰ ਕਿਹਦੇ ਰਹਿਣਾ ਹੈ। ਇਸ ਅਹੰਕਾਰ ਵਿਚ ਮੱਤਾ ਦੁਰਜੋਧਨ ਕ੍ਰਿਸ਼ਨ ਜੀ ਪਾਸੋਂ ਰਾਤ ਠਹਿਰਨ ਬਾਰੇ ਪੁੱਛੇ ਤੋਂ ਬਿਨਾਂ ਹੀ ਚਲਾ ਗਿਆ।

ਬਿਦਰ ਜੀ ਅੰਦਰ ਦੇਰ ਤੋਂ ਲੋਚਾ ਸੀ ਕਿ ਕ੍ਰਿਸ਼ਨ ਜੀ ਉਸਦੀ ਝੌਂਪੜੀ ਵਿਚ ਦਰਸ਼ਨ ਦੇਣ, ਗ਼ਰੀਬੀ ਅਤੇ ਦਾਸੀ ਸੁਤ ਹੋਣ ਕਾਰਨ ਬਹੁਤ ਦੇਰ ਤਕ ਕ੍ਰਿਸ਼ਨ ਜੀ ਦੇ ਦਰਸ਼ਨ ਨਾ ਹੋਏ। ਅੱਜ ਜਦੋਂ ਉਸਨੂੰ ਪਤਾ ਲੱਗਾ ਕਿ ਕ੍ਰਿਸ਼ਨ ਜੀ ਹਸਤਨਾਪੁਰ ਪਧਾਰੇ ਹਨ ਤਾਂ ਮਨ ਅੰਦਰ ਦਰਸ਼ਨਾਂ ਦੀ ਤਾਂਘ ਬਹੁਤ ਵਧ ਗਈ। ਪਤੀ-ਪਤਨੀ ਦੋਨਾਂ ਦੇ ਪ੍ਰੇਮ ਨੇ ਕ੍ਰਿਸ਼ਨ ਜੀ ਨੂੰ ਵੀ ਅੰਤਰ-ਆਤਮੇ ਪ੍ਰੇਰਿਆ। ਪ੍ਰੇਮ-ਵਸ ਹੋਏ ਕ੍ਰਿਸ਼ਨ ਜੀ ਰਾਜਸੀ-ਮੱਤਾ ਦੇ ਅਭਿਮਾਨੀ ਦੁਰਜੋਧਨ ਦੇ ਮਹਿਲ ਤਿਆਗ ਕੇ ਬਿਦਰ ਦੀ ਝੌਂਪੜੀ ਵਿਚ ਜਾ ਪੁੱਜੇ। ਜਦੋਂ ਬਿਦਰ ਅਤੇ ਉਸਦੀ ਪਤਨੀ ਨੇ ਕ੍ਰਿਸ਼ਨ ਜੀ ਨੂੰ ਆਪਣੀ ਝੌਂਪੜੀ ਵਿਚ ਵੇਖਿਆ ਤਾਂ ਉਹ ਪ੍ਰੇਮ-ਦਿਵਾਨੇ ਹੋਏ ਆਓ-ਭਗਤ ਵਿਚ ਰੁੱਝ ਗਏ।

ਬਿਦਰ ਦੀ ਪਤਨੀ ਇੰਨੀ ਪ੍ਰੇਮ-ਮਗਨ ਹੋਈ ਕਿ ਕੇਲੇ ਦੇ ਛਿਲਕੇ ਕ੍ਰਿਸ਼ਨ ਜੀ ਨੂੰ ਛਕਣ ਵਾਸਤੇ ਦਈ ਜਾਵੇ ਅਤੇ ਗੁੱਦਾ ਧਰਤੀ 'ਤੇ ਸੁੱਟੀ ਜਾਵੇ। ਬਿਦਰ ਜੀ ਨੇ ਜਦੋਂ ਵੇਖਿਆ ਤਾਂ ਆਪਣੀ ਧਰਮ-ਪਤਨੀ ਨੂੰ ਆਖਣ ਲੱਗਾ, "ਹੇ ਭੋਲੀਏ! ਤੂੰ ਗੁੱਦਾ ਧਰਤੀ 'ਤੇ ਸੁੱਟੀ ਜਾਂਦੀ ਰਹੀ ਤੇ ਛਿਲਕੇ ਭਗਵਾਨ ਜੀ ਨੂੰ ਖੁਆਂਦੀ ਰਹੀ ਹੈਂ। ਤੇਰੀ ਮੱਤ ਟਿਕਾਣੇ ਨਹੀਂ।" ਬਿਦਰ ਦੀ ਪਤਨੀ ਨੇ ਮਨ ਵਿਚ ਸ਼ਰਮਿੰਦਗੀ ਮਹਿਸੂਸ ਕੀਤੀ। ਫਿਰ ਲੰਗਰ ਤਿਆਰ ਕਰਨਾ ਸ਼ੁਰੂ ਕੀਤਾ ਗਿਆ। ਜਿਹੜਾ ਸਾਗ ਬਣਾਇਆ ਉਸ ਵਿਚ ਲੂਣ ਪਾਉਣ ਦਾ ਚੇਤਾ ਨਾ ਰਿਹਾ।

ਲੰਗਰ ਤਿਆਰ ਹੋਣ ਉਪਰੰਤ ਥਾਲ ਪਰੋਸ ਕੇ ਕ੍ਰਿਸ਼ਨ ਜੀ ਅੱਗੇ ਰੱਖਿਆ। ਭਗਵਾਨ ਕ੍ਰਿਸ਼ਨ ਜੀ ਨੇ ਅਲੂਣਾ ਸਾਗ ਬੜੇ ਅਨੰਦ ਨਾਲ ਛਕਿਆ। ਕਿਉਂਕਿ ਪਦਾਰਥਾਂ ਦੇ ਰਸਾਂ ਨਾਲੋਂ ਪ੍ਰੇਮ-ਰਸ ਸਭ ਤੋਂ ਉੱਤਮ ਹੈ, ਸੋ, ਪ੍ਰੇਮ ਮਗਨ ਹੋ ਕੇ ਕ੍ਰਿਸ਼ਨ ਜੀ ਬਿਦਰ ਦਾ ਅਲੂਣਾ ਸਾਗ ਛਕ ਗਏ। ਬਹੁਤ ਪ੍ਰਸੰਨਤਾ ਪ੍ਰਗਟ ਕੀਤੀ। ਕ੍ਰਿਸ਼ਨ ਜੀ ਨੇ ਆਖਿਆ, "ਬਿਦਰ! ਤੇਰਾ ਸਾਗ ਖਾ ਕੇ ਮੈਨੂੰ ਬਹੁਤ ਸੰਤੁਸ਼ਟੀ ਹੋਈ ਹੈ, ਅਜਿਹਾ ਰਸ, ਸੁਆਦ, ਮਿਠਾਸ ਤੇ ਅਨੰਦ ਕਦੀ ਨਹੀਂ ਆਇਆ।" ਪਰ ਜਦੋਂ ਬਿਦਰ ਅਤੇ ਉਸਦੀ ਪਤਨੀ ਨੇ ਸੀਤ ਪ੍ਰਸ਼ਾਦ ਛਕਿਆ, ਸਾਗ ਵਿਚ ਲੂਣ ਨਾ ਹੋਣ ਦਾ ਪਤਾ ਲੱਗਾ ਤਾਂ ਪਹਿਲਾਂ ਨਾਲੋਂ ਵੀ ਜ਼ਿਆਦਾ ਸ਼ਰਮਿੰਦਗੀ ਮਹਿਸੂਸ ਕਰਨ ਲੱਗੇ। ਦੋਨਾਂ ਨੇ ਆਪਣੀ ਭੁੱਲ ਦੀ ਖਿਮਾ ਮੰਗੀ, ਪਰ ਕ੍ਰਿਸ਼ਨ ਜੀ ਨੇ ਉਨ੍ਹਾਂ ਨੂੰ ਬਹੁਤ ਦਿਲਾਸਾ ਦਿੱਤਾ ਅਤੇ ਪਿਆਰ ਨਾਲ ਉਨ੍ਹਾਂ ਦੇ ਸਿਰ 'ਤੇ ਹੱਥ ਧਰਿਆ। ਉਨ੍ਹਾਂ ਦੇ ਮਨ ਸ਼ਾਂਤ ਕੀਤੇ। ਸਾਰੀ ਰਾਤ ਪ੍ਰਭੂ ਦੇ ਗੁਣ ਗਾਉਂਦਿਆਂ ਲੰਘ ਗਈ।

ਸਵੇਰ ਹੁੰਦਿਆਂ ਹੀ ਕ੍ਰਿਸ਼ਨ ਜੀ ਦੁਬਾਰਾ ਦੁਰਜੋਧਨ ਦੀ ਸਭਾ ਵਿਚ ਪੁੱਜ ਗਏ, ਕਿਉਂਕਿ ਉਹ ਪਾਂਡਵਾਂ

ਅਤੇ ਕੌਰਵਾਂ ਦੇ ਆਪਸੀ ਝਗੜੇ ਨੂੰ ਨਿਪਟਾਉਣ ਵਾਸਤੇ ਆਏ ਸਨ। ਦੁਰਜੋਧਨ ਦੇ ਅੰਦਰ ਇਸ ਗੱਲ ਦਾ ਗਿਲ੍ਹਾ ਸੀ ਕਿ ਕ੍ਰਿਸ਼ਨ ਜੀ ਸਾਡੇ ਮਹਿਲ ਤਿਆਗ ਕੇ ਬਿਦਰ ਦੀ ਝੌਂਪੜੀ ਵਿਚ ਕਿਉਂ ਰਹੇ। ਇਸ ਕ੍ਰੋਧ-ਵਸ ਹੋਏ ਨੇ ਕ੍ਰਿਸ਼ਨ ਜੀ ਦਾ ਆਦਰ-ਸਤਿਕਾਰ ਤਾਂ ਕੀ ਕਰਨਾ ਸੀ ਸਗੋਂ ਉਨ੍ਹਾਂ ਨੂੰ ਆਖਣਾ ਆਰੰਭ ਕਰ ਦਿੱਤਾ, "ਹੇ ਕ੍ਰਿਸ਼ਨ! ਤੂੰ ਰਾਜਿਆਂ ਵਾਲੀ ਗੱਲ ਨਹੀਂ ਕੀਤੀ, ਤੂੰ ਮੇਰਾ ਘਰ ਛੱਡ ਕੇ ਦਾਸੀ ਦੇ ਪੁੱਤਰ ਦੀ ਝੌਂਪੜੀ ਵਿਚ ਰਾਤ ਰਿਹਾ। ਜੇ ਤੂੰ ਅਸਾਡੇ ਪਾਸ ਰਹਿੰਦਾ ਤਾਂ ਛੱਤੀ ਪ੍ਰਕਾਰ ਦੇ ਭੋਜਨ ਖਾਂਦਾ। ਸੁੰਦਰ ਵਿਛੌਣਿਆਂ ਦੇ ਅਨੰਦ ਮਾਣਦਾ, ਉਸੇ ਤਾਂ ਸੱਖਰ ਉਪਰ ਸੁੱਤਾ ਅਤੇ ਅਲੂਣਾ ਸਾਗ ਖਾਧਾ। ਤੇਰਾ ਪੁਰਾਣਾ ਸੁਭਾਅ ਗਿਆ ਨਹੀਂ। ਤੂੰ ਗੁਆਲਿਆਂ ਦਾ ਗੁਆਲਾ ਹੀ ਰਿਹਾ।"

ਕ੍ਰਿਸ਼ਨ ਜੀ ਨੇ ਬੜੀ ਨਿਮਰਤਾ ਨਾਲ ਉੱਤਰ ਦਿੱਤਾ, "ਰਾਜਨ! ਤੇਰੇ ਘਰ ਰਾਜਸੀ ਸੁਖ, ਸੁੰਦਰ ਸੇਜਾ, ਸੁਆਦੀ ਭੋਜਨ ਤੇ ਹੋਰ ਸਮੱਗਰੀ ਭਾਂ ਬਹੁਤ ਹੈ, ਪਰ ਤੇਰਾ ਮਨ ਪ੍ਰਭੂ ਪ੍ਰੀਤ ਤੋਂ ਸੱਖਣਾ ਹੈ ਜਿਸ ਕਾਰਨ ਮੈਂ ਤੇਰੇ ਮਹਿਲਾਂ ਵਿਚ ਰਹਿਣਾ ਮੁਨਾਸਬ ਨਹੀਂ ਸਮਝਿਆ। ਬਿਦਰ ਦਾ ਪਾਣੀ ਅੰਮ੍ਰਿਤ ਵਾਂਙੂ ਜਾਪਿਆ, ਤੇਰੇ ਦੁੱਧ ਨਾਲੋਂ ਮੈਂ ਉਸਨੂੰ ਉੱਤਮ ਸਮਝਦਾ ਹਾਂ, ਤੇਰੇ ਹੋਰ ਪਦਾਰਥ ਤੇ ਖੀਰ ਨਾਲੋਂ ਬਿਦਰ ਦਾ ਅਲੂਣਾ ਸਾਗ ਬਹੁਤ ਉੱਤਮ ਸਮਝਦਾ ਹਾਂ। ਕਿਉਂਕਿ ਸਾਰੀ ਰਾਤ ਪ੍ਰਭੂ ਜੀ ਦੇ ਗੁਣ ਗਾਉਂਦਿਆਂ ਲੰਘੀ। "ਰਾਜਨ! ਤੇਰੀ ਨਿਗਾਹ ਵਿਚ ਬਿਦਰ ਦਾਸੀ ਦਾ ਪੁੱਤਰ ਹੈ, ਪਰ ਅਸੀ ਉਸਨੂੰ ਇਕ ਉੱਚ-ਕੋਟੀ ਦਾ ਮਹਾਤਮਾ ਸਮਝਦੇ ਹਾਂ।" ਇਸ ਪਿਛੋਂ ਕ੍ਰਿਸ਼ਨ ਜੀ ਨੇ ਆਖਿਆ, "ਰਾਜਨ! ਤੂੰ ਪਾਂਡਵਾਂ ਨੂੰ ਰਹਿਣ ਵਾਸਤੇ ਪੰਜ ਪਿੰਡ ਦੇ ਦੇਹ!" ਪਰ ਕ੍ਰੋਧ-ਵਸ ਹੋਏ ਦੁਰਜੋਧਨ ਨੇ ਕ੍ਰਿਸ਼ਨ ਜੀ ਦੇ ਇਸ ਵਿਚਾਰ ਨੂੰ ਠੁਕਰਾਉਂਦਿਆਂ ਆਖਿਆ, "ਪਾਂਡਵਾਂ ਨੂੰ ਰਹਿਣ ਵਾਸਤੇ ਸੂਈ ਦੇ ਨੱਕੇ ਜਿੰਨੀ ਵੀ ਥਾਂ ਨਹੀਂ ਦਿੱਤੀ ਜਾ ਸਕਦੀ।" ਕ੍ਰਿਸ਼ਨ ਜੀ ਦੁਰਜੋਧਨ ਦੀ ਸਭਾ ਵਿਚੋਂ ਉੱਠ ਕੇ ਆ ਗਏ। ਕਬੀਰ ਜੀ ਨੇ ਆਪਣੀ ਬਾਣੀ ਵਿਚ ਇਸ ਘਟਨਾ ਦਾ ਜ਼ਿਕਰ ਇਉਂ ਕੀਤਾ ਹੈ:

> ਰਾਜਨ ਕਉਨੁ ਤੁਮਾਰੈ ਆਵੈ ॥
> ਐਸੋ ਭਾਉ ਬਿਦਰ ਕੋ ਦੇਖਿਓ ਓਹੁ ਗਰੀਬੁ ਮੋਹਿ ਭਾਵੈ ॥੧॥ ਰਹਾਉ ॥
> ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥
> ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰਿ ਮੈ ਮਾਨਿਆ ॥੧॥
> ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥
> ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥੨॥੯॥ *(ਪੰਨਾ ੧੧੦੫)*

ਕ੍ਰਿਸ਼ਨ ਜੀ ਨੇ ਪਾਂਡਵਾਂ ਪਾਸ ਪੁੱਜ ਕੇ ਦੁਰਜੋਧਨ ਦੇ ਭੈੜੇ ਵਿਚਾਰ ਦੱਸੇ ਅਤੇ ਉਸਦੇ ਹਠ ਬਾਬਤ ਵੀ ਸਾਰੀ ਜਾਣਕਾਰੀ ਕਰਵਾਈ।

ਗੁਰੂ ਅਰਜਨ ਦੇਵ ਜੀ ਦੇ ਫ਼ੁਰਮਾਨ ਅਨੁਸਾਰ ਬਿਦਰ ਵਾਂਙੂ ਆਪਾ-ਭਾਵ (ਮਾਣ ਤੇ ਹਉਮੈ) ਤਿਆਗ ਕੇ ਅਤੇ ਦਾਸਾ-ਭਾਵ ਧਾਰਨ ਕਰ ਕੇ ਹਰ ਪ੍ਰਾਣੀ-ਮਾਤ੍ਰ ਨੂੰ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ। ਗੁਰੂ ਰਾਮਦਾਸ ਜੀ ਸਪੱਸ਼ਟ ਕਰਦੇ ਹਨ:

> ਨੀਚ ਜਾਤਿ ਹਰਿ ਜਪਤਿਆ ਉਤਮ ਪਦਵੀ ਪਾਇ ॥
> ਪੂਛਹੁ ਬਿਦਰ ਦਾਸੀ ਸੁਤੈ ਕਿਸਨੁ ਉਤਰਿਆ ਘਰਿ ਜਿਸੁ ਜਾਇ ॥੧॥ *(ਪੰਨਾ ੭੩੩)*

ਇਸ ਤੋਂ ਸਾਨੂੰ ਅੱਠੇ ਪਹਿਰ ਸਿਮਰਨ ਕਰਦੇ ਰਹਿਣ ਦੀ ਪ੍ਰੇਰਨਾ ਮਿਲਦੀ ਹੈ।

# (੨੯) ਚਰਨ-ਵੇਧਕ ਬਧਕ ਜੀ

ਭਾਈ ਗੁਰਦਾਸ ਜੀ ਫੁਰਮਾਉਂਦੇ ਹਨ:

ਫੰਧਕਿ ਉਧਰੈ ਆਖੀਅਨਿ ਫਾਹੀ ਪਾਇ ਨ ਫੜੀਐ ਟੰਗਾ॥...
ਇਤੁ ਭਰਵਾਸੈ ਰਹਣੁ ਕੁਚੰਗਾ॥੯॥ *(ਵਾਰ ੩੧, ਪਉੜੀ ੯)*

**ਬਧਕ ਵੀ ਦੋ ਹੋਏ ਹਨ:**

## ਬਧਕ—ਪਹਿਲਾ

ਜਾਇ ਸੁਤਾ ਪਰਭਾਸ ਵਿਚਿ ਗੋਡੇ ਉਤੇ ਪੈਰ ਪਸਾਰੇ॥
ਚਰਣ ਕਵਲ ਵਿਚਿ ਪਦਮੁ ਹੈ ਝਿਲਮਿਲ ਝਲਕੇ ਵਾਗੀ ਤਾਰੇ॥
ਬਧਕੁ ਆਇਆ ਭਾਲਦਾ ਮਿਰਗੈ ਜਾਣਿ ਬਾਣੁ ਲੈ ਮਾਰੇ॥
ਦਰਸਨੁ ਡਿਠੋਸੁ ਜਾਇ ਕੈ ਕਰਣ ਪਲਾਵ ਕਰੇ ਪੁਕਾਰੇ।
ਗਲਿ ਵਿਚਿ ਲੀਤਾ ਕ੍ਰਿਸਨ ਜੀ ਅਵਗੁਣੁ ਕੀਤਾ ਹਰਿ ਨ ਚਿਤਾਰੇ॥
ਕਰਿ ਕ੍ਰਿਪਾ ਸੰਤੋਖਿਆ ਪਤਿਤ ਉਧਾਰਣੁ ਬਿਰਦੁ ਬੀਚਾਰੇ॥
ਭਲੇ ਭਲੇ ਕਰਿ ਮੰਨੀਅਨਿ ਬੁਰਿਆਂ ਦੇ ਹਰਿ ਕਾਜ ਸਵਾਰੇ॥
ਪਾਪ ਕਰੇਂਦੇ ਪਤਿਤ ਉਧਾਰੇ॥ *(ਵਾਰ ੧੦, ਪਉੜੀ ੨੩)*

## ਬਧਕ—ਦੂਜਾ

ਇਹ ਲੋਧੀ ਬਧਕ (ਸ਼ਿਕਾਰੀ) ਸੀ, ਜਿਸਨੂੰ ਮਹਾਤਮਾ ਨੇ ਇਕ ਬਹੁਤ ਵਧੀਆ ਵਿਧੀ ਰਾਹੀਂ ਕੁਕਰਮ ਤੋਂ ਛੁੜਵਾ ਕੇ ਇਕ ਨੇਕ ਭਗਤ ਬਣਾ ਦਿੱਤਾ। ਉਸਦੀ ਕਲਿਆਣ ਹੋ ਗਈ।

## ਪਹਿਲੇ ਬਧਕ ਦਾ ਸੰਖੇਪ ਜੀਵਨ

ਬਧਿਕੁ ਉਧਾਰਿਓ ਖਮਿ ਪ੍ਰਹਾਰ॥ *(ਪੰਨਾ ੧੧੯੨)*

ਕ੍ਰਿਸ਼ਨ **ਜੀ** ਦੇ ਤੀਰ ਮਾਰਨ ਵਾਲੇ ਪਹਿਲੇ ਬਧਕ ਦੀ ਸਾਖੀ:

ਸ੍ਰੀ ਕ੍ਰਿਸ਼ਨ ਜੀ ਨੇ ਪਾਂਡਵਾਂ ਨੂੰ ਰਾਜ ਦਿਵਾਇਆ ਅਤੇ ਦੁਸ਼ਟ ਸੁਭਾਅ ਵਾਲਿਆਂ ਦਾ ਨਾਸ ਹੋਇਆ। ਇਕ ਸਮੇਂ ਵਿਸ਼ਵਾਮਿੱਤਰ, ਅਗਸਤ ਮੁਨੀ, ਦੁਰਬਾਸ਼ਾ, ਵਸ਼ਿਸ਼ਟ ਅਤੇ ਹੋਰ ਮੁਨੀ ਆਦਿ ਦੁਆਰਕਾ ਪੁਰੀ ਆਏ। ਜਾਦਵ ਕੁੱਲ ਦੇ ਬਾਲਕਾਂ ਨੇ ਮਹਾਂ ਮੁਨੀਆਂ ਨੂੰ ਆਉਂਦੇ ਵੇਖਿਆ। ਨਮਸਕਾਰ ਵੀ ਕੀਤੀ, ਪਰ ਮਖੌਲ ਵਜੋਂ ਉਨ੍ਹਾਂ ਆਪਣੇ ਇਕ ਸਾਥੀ ਨੂੰ ਔਰਤਾਂ ਵਾਲੇ ਬਸਤਰ ਪਹਿਨਵਾ ਕੇ ਅਤੇ ਢਿੱਡ 'ਤੇ ਬਾਟੀ ਬੰਨ੍ਹ ਕੇ ਗਰਭਵਤੀ ਦੀ ਸ਼ਕਲ ਬਣਾ ਲਈ। ਮੁਨੀਆਂ ਨੂੰ ਪੁੱਛਣ ਲੱਗੇ, "ਹੇ ਮਹਾ ਮੁਨੀ ਜੀ! ਇਸ ਔਰਤ ਨੂੰ ਪੁੱਤਰ ਹੋਵੇਗਾ ਜਾਂ ਕੰਨਿਆ?" ਬਾਲਕ ਬਾਰ-ਬਾਰ ਹੱਠ ਕਰ ਕੇ ਪੁੱਛਦੇ ਰਹੇ। ਅੰਤ ਮਹਾਂ ਮੁਨੀਆਂ ਨੇ ਆਖ ਦਿੱਤਾ ਕਿ ਇਹ ਤੁਹਾਡੀ ਕੁੱਲ ਦਾ ਨਾਸ ਕਰਨ ਵਾਲਾ ਪੈਦਾ ਕਰੇਗੀ।

ਬਾਲਕ ਇਸ ਸਰਾਪ ਨੂੰ ਸੁਣ ਕੇ ਭੈ-ਭੀਤ ਹੋਏ। ਯਾਦਵ ਬਾਲਕਾਂ ਨੇ ਉਗਰਸੈਨ ਜੀ ਨੂੰ ਸਾਰੀ ਵਾਰਤਾ ਦੱਸੀ। ਸਭਨਾਂ ਨੇ ਵਿਚਾਰ ਕੀਤੀ ਕਿ ਇਸ ਬਾਟੀ ਨੂੰ ਪੱਥਰ 'ਤੇ ਰਗੜ ਕੇ ਬਰੀਕ ਕਰ ਕੇ ਸਮੁੰਦਰ ਵਿਚ ਸੁੱਟ ਦਿਓ। ਇਸ ਵਾਰਤਾ ਦਾ ਜ਼ਿਕਰ ਕ੍ਰਿਸ਼ਨ ਜੀ ਪਾਸ ਨਾ ਕੀਤਾ। ਉਨ੍ਹਾਂ ਸਮੁੰਦਰ ਦੇ ਕੰਢੇ ਇਕ ਪੱਥਰ 'ਤੇ ਉਸ ਬਾਟੀ ਨੂੰ ਰਗੜਨਾ ਸ਼ੁਰੂ ਕੀਤਾ। ਰਗੜਦਿਆਂ ਹੋਇਆਂ ਜਿੰਨਾ ਬਰੀਕ ਚੂਰਾ ਬਣਿਆ ਉਸ ਨੂੰ ਸਾਗਰ ਦੇ ਕੰਢੇ ਖਿਲਾਰ ਦਿੱਤਾ ਅਤੇ ਜਿਹੜਾ ਛੋਟਾ ਟੁਕੜਾ ਰਗੜਦਿਆਂ ਬਚ ਗਿਆ ਉਹ ਸਮੁੰਦਰ ਵਿਚ ਸੁੱਟ ਦਿੱਤਾ। ਉਸ ਛੋਟੇ ਟੁੱਕੜੇ ਨੂੰ ਮੱਛੀ ਨੇ ਨਿਗਲ ਲਿਆ। ਉਸ ਬਰੀਕ ਚੂਰੇ ਤੋਂ ਸਮੁੰਦਰ ਦੇ ਕੰਢੇ ਇਕ ਤਿੰਨਾਂ ਕੰਢਿਆ ਵਾਲੀ ਤਿੱਖੀ ਦੱਭ ਉੱਗੀ।

ਮਾਛੀ ਨੇ ਮੱਛੀਆਂ ਫੜੀਆਂ, ਜਦੋਂ ਉਨ੍ਹਾਂ ਨੂੰ ਚੀਰ-ਫਾੜ ਕੀਤੀ ਤਾਂ ਵਿਚੋਂ ਉਹੋ ਕੰਤਰ ਨਿਕਲੀ, ਜਿਸਨੂੰ ਬਧਕ ਨੇ ਆਪਣੇ ਤੀਰ ਮੂਹਰੇ ਲਗਾ ਲਿਆ। ਗੁਰੂ ਦੇ ਸਰਾਪ ਨਾਲ ਯਾਦਵ ਕੁੱਲ ਨੇ ਨਾਸ਼ ਹੋ ਕੇ ਰਹਿਣਾ ਸੀ। ਸ੍ਰੀ ਕ੍ਰਿਸ਼ਨ ਜੀ ਯਾਦਵ ਕੁੱਲ ਦੇ ਸਿਰਮੌਰ ਸਨ। ਉਨ੍ਹਾਂ ਵੀ ਪ੍ਰਭੂ-ਭਾਵੀ ਅੱਗੇ ਆਪਣਾ ਸਿਰ ਝੁਕਾ ਦਿੱਤਾ। ਯਾਦਵ ਕੁੱਲ ਦਾ ਨਾਸ਼ ਇਵੇਂ ਹੋਇਆ : ਸਾਰੇ ਯਾਦਵ ਜਮਨਾ ਨਦੀ ਕਿਨਾਰੇ ਮੌਜ-ਮੇਲਾ ਕਰ ਰਹੇ ਸਨ। ਸ਼ਰਾਬ, ਨਾਚ ਅਤੇ ਮਲੇਛ ਖਾਣਿਆਂ ਦਾ ਪ੍ਰਬੰਧ ਉਨ੍ਹਾਂ ਕੀਤਾ ਹੋਇਆ ਸੀ। ਮਲੇਛ ਭੋਜਨ ਖਾਧੇ, ਸ਼ਰਾਬਾਂ ਪੀਤੀਆਂ ਅਤੇ ਸੁੰਦਰ ਇਸਤਰੀਆਂ ਦੇ ਨਾਚ ਵੇਖੇ। ਕਿਸੇ ਗੱਲੋਂ ਆਪੋ ਵਿਚ ਲੜ ਪਏ। ਪਹਿਲਾਂ ਘਸੁੰਨ-ਮੁੱਕੀ ਅਤੇ ਹੱਥੋ ਪਾਈ ਹੋਏ। ਆਖ਼ਰ ਤਿੱਖੀ ਧਾਰ ਵਾਲੀ ਸਖ਼ਤ ਦੱਭ ਜਿਹੜੀ ਨਦੀ ਕਿਨਾਰੇ ਬਾਟੀ ਰਗੜਨ ਤੋਂ ਉਤਪੰਨ ਹੋਈ ਸੀ, ਪੁੱਟ ਲਈ ਅਤੇ ਆਪਣੇ ਆਪਣੇ ਹੱਥਾਂ ਵਿਚ ਤਲਵਾਰਾਂ ਵਾਂਙੂ ਫੜ ਲਈ। ਤਲਵਾਰਾਂ ਵਾਂਙੂ ਕਟਾ-ਵੱਢੀ ਹੋਈ। ਸਾਰੀ ਯਾਦਵ ਕੁੱਲ ਦਾ ਨਾਸ਼ ਹੋ ਗਿਆ। ਸਿਰਫ਼ ਕ੍ਰਿਸ਼ਨ ਜੀ ਹੀ ਬਾਕੀ ਰਹਿੰਦੇ ਸਨ। ਉਹ ਵੀ ਪ੍ਰਭਾਸ ਤੀਰਥ 'ਤੇ (ਜੰਗਲ ਵਿਚ) ਪੁੱਜੇ। ਆਰਾਮ ਕਰਦੇ ਸਮੇਂ ਉਨ੍ਹਾਂ ਸੱਜਾ ਪੈਰ ਖੱਬੇ ਗੋਡੇ 'ਤੇ ਰੱਖ ਲਿਆ। ਅਚਾਨਕ ਉਹੀ ਬਧਕ ਜਿਸ ਨੇ ਉਸੇ ਬਾਟੀ ਵਾਲੀ ਤਿੱਖੀ ਕਾਤਰ ਆਪਣੇ ਤੀਰ ਅੱਗੇ ਲਾਈ ਸੀ, ਸ਼ਿਕਾਰ ਖੇਡਦਾ ਖੇਡਦਾ ਵੀ ਇਸੇ ਜੰਗਲ ਵੱਲ ਆ ਗਿਆ। ਪਦਮ ਦੀ ਲਿਸ਼ਕ ਦੂਰੋਂ ਇਵੇਂ ਪ੍ਰਤੀਤ ਹੁੰਦੀ ਸੀ ਜਿਵੇਂ ਹਿਰਨ ਦੀ ਅੱਖ ਹੋਵੇ। ਉਸਨੇ ਤੀਰ ਦਾ ਨਿਸ਼ਾਨਾ ਲਿਆ ਅਤੇ ਉਹੋ ਤੀਰ ਕਮਾਨ ਵਿਚ ਰੱਖ ਲਿਆ। ਸਿੰਨ੍ਹ ਕੇ ਨਿਸ਼ਾਨਾ ਮਾਰਿਆ ਤਦ ਤੀਰ ਕ੍ਰਿਸ਼ਨ ਜੀ ਦੇ ਪੈਰ ਨੂੰ ਵਿੰਨ੍ਹਦਾ ਹੋਇਆ ਪਾਰ ਲੰਘ ਗਿਆ।

ਸ਼ਿਕਾਰੀ ਦੌੜ ਕੇ ਝੱਟ ਉਥੇ ਪੁੱਜਾ। ਜਦੋਂ ਉਸਨੇ ਵੇਖਿਆ ਕਿ ਤੀਰ ਨਾਲ ਹਿਰਨ ਨਹੀਂ ਸਗੋਂ ਕ੍ਰਿਸ਼ਨ ਭਗਵਾਨ ਜੀ ਵਿੰਨ੍ਹੇ ਗਏ ਹਨ ਤਾਂ ਉਹ ਬਹੁਤ ਦੁਖੀ ਹੋਇਆ। ਰੋ ਰੋ ਕੇ ਪਛਤਾਵਾ ਕਰਨ ਲੱਗਾ, ਚਰਨਾਂ 'ਤੇ ਢਹਿ ਪਿਆ ਅਤੇ ਰੋ ਰੋ ਬੇਨਤੀਆਂ ਕਰਨ ਲੱਗਾ, "ਹੇ ਕ੍ਰਿਸ਼ਨ ਭਗਵਾਨ ਜੀ! ਮੈਂ ਮਹਾਂ ਅਪਰਾਧੀ ਹਾਂ, ਪਰ ਇਹ ਅਪਰਾਧ ਅਗਿਆਨਤਾ ਕਾਰਨ ਮੈਥੋਂ ਹੋਇਆ ਹੈ। ਮੈਂ ਮਹਾਂ ਪਾਪੀ ਹਾਂ, ਤੁਸੀਂ ਮੇਰਾ ਹੁਣੇ ਨਾਸ਼ ਕਰ ਦਿਓ।" ਪਰ ਕ੍ਰਿਸ਼ਨ ਜੀ ਨੇ ਕਿਹਾ, "ਬਧਕ! ਚਿੰਤਾ ਨਾ ਕਰ, ਇਸ ਵਿਚ ਤੇਰਾ ਕੋਈ ਦੋਸ਼ ਨਹੀਂ, ਇਹ ਖੇਡ ਇਵੇਂ ਹੀ ਵਾਪਰਨੀ ਸੀ।" ਉਸਦੇ ਔਗੁਣ (ਭੁੱਲ) ਨੂੰ ਬਿਲਕੁਲ ਨਜ਼ਰ-ਅੰਦਾਜ਼ ਕਰ ਦਿੱਤਾ। ਨਾਲੇ ਤੇਰਾ ਪਿਛਲੇ ਜਨਮ ਦਾ ਲੇਖਾ ਸੀ, ਉਹ ਵੀ ਇਸੇ ਤਰ੍ਹਾਂ ਮੁੱਕਣਾ ਸੀ। ਅਸਾਂ ਰਾਮ ਰੂਪ ਵਿਚ ਤੈਨੂੰ (ਬਾਲੀ ਨੂੰ) ਲੁਕ ਕੇ ਬਾਣ ਨਾਲ ਮਾਰਿਆ ਸੀ। ਸੋ, ਤੂੰ ਉਸ ਪਿਛਲੇ ਜਨਮ ਦਾ ਬਦਲਾ ਲੈ ਲਿਆ ਹੈ। ਉਥੇ ਹੀ ਕ੍ਰਿਸ਼ਨ ਜੀ ਦੇਹ ਦਾ ਤਿਆਗ ਕਰ ਕੇ ਪ੍ਰਲੋਕ ਗਮਨ ਕਰ ਗਏ, ਇਵੇਂ ਸਾਰੀ ਯਾਦਵ ਕੁੱਲ ਦਾ ਨਾਸ਼ ਹੋ ਗਿਆ।

ਬਧਕ ਵੀ ਵੈਰਾਗ ਵਿਚ ਆ ਗਿਆ ਉਸਨੇ ਵੀ ਉਥੇ ਹੀ ਸਰੀਰ ਤਿਆਗ ਦਿੱਤਾ। ਕ੍ਰਿਸ਼ਨ ਜੀ ਨਾਲ ਹੀ ਉਹ ਵੀ ਬੈਕੁੰਠ ਦਾ ਭਾਗੀ ਬਣ ਗਿਆ।

ਨਾਮਦੇਵ ਜੀ ਨੇ ਇਸੇ ਬਧਕ ਦਾ ਜ਼ਿਕਰ ਇਉਂ ਕੀਤਾ ਹੈ :

ਚਰਨ ਬਧਿਕ ਜਨ ਤੇਊ ਮੁਕਤਿ ਭਏ ॥ ਹਉ ਬਲਿ ਬਲਿ ਜਿਨ ਰਾਮ ਕਹੇ ॥ *(ਪੰਨਾ ੩੪੫)*

## (੩੦) ਬਧਕ—ਦੂਜਾ

ਚਰਨ ਬਧਿਕ ਜਨ ਤੇਊ ਮੁਕਤਿ ਭਏ॥ ਹਉ ਬਲਿ ਬਲਿ ਜਿਨ ਰਾਮ ਕਹੇ॥ *(ਪੰਨਾ ੩੪੫)*

ਇਵੇਂ ਹੀ ਇਕ ਲੋਧੀ ਨਾਮ ਦਾ ਬਧਕ (ਸ਼ਿਕਾਰੀ) ਸੀ। ਉਹ ਆਪਣੇ ਪ੍ਰਵਾਰ ਸਮੇਤ ਇਕ ਨਗਰ ਵਿਚ ਰਹਿੰਦਾ ਸੀ। ਹਰ ਰੋਜ਼ ਉਹ ਸ਼ਿਕਾਰ ਖੇਡਣ ਵਾਸਤੇ ਜੰਗਲ ਵਿਚ ਜਾਂਦਾ, ਰਸਤੇ ਵਿਚ ਪਹਾੜ ਦੀ ਕੰਦਰਾ ਵਿਚ ਬੈਠੇ ਮਹਾਤਮਾ ਦੇ ਦਰਸ਼ਨ ਵੀ ਹਰ ਰੋਜ਼ ਹੀ ਕਰਦਾ। ਮਹਾਤਮਾ ਦੇ ਦਰਸ਼ਨਾਂ ਕਾਰਨ ਕਦੀ ਕਦੀ ਭਲੇ ਸੰਸਕਾਰ ਉਸ ਦੇ ਮਨ ਨੂੰ ਟੁੰਬਦੇ ਰਹਿੰਦੇ, ਪਰ ਉਸ ਨੇ ਪਸ਼ੂ-ਪੰਛੀਆਂ ਨੂੰ ਮਾਰ ਕੇ ਸ਼ਹਿਰ ਵਿਚ ਲੈ ਜਾਣ ਅਤੇ ਮਾਸ ਵੇਚਣ ਦਾ ਧੰਦਾ ਨਾ ਛੱਡਿਆ। ਇਵੇਂ ਇਹ ਧੰਦਾ ਕਾਫ਼ੀ ਸਮਾਂ ਚਲਦਾ ਰਿਹਾ।

ਇਕ ਦਿਨ ਲੋਧੀ ਬਧਕ ਜੰਗਲ ਵਿਚ ਭਟਕਦਾ ਫਿਰਿਆ ਪਰ ਕੋਈ ਸ਼ਿਕਾਰ ਹੱਥ ਨਾ ਆਇਆ। ਪੰਛੀਆਂ ਦੀ ਭਾਲ ਵਿਚ ਭਟਕਦਾ ਸ਼ਿਕਾਰੀ ਮਹਾਤਮਾ ਪਾਸ ਹੀ ਪੁੱਜ ਗਿਆ। ਮਹਾਤਮਾ ਉਸ ਵੇਲੇ ਸਮਾਧੀ ਵਿਚ ਮਗਨ ਸਨ। ਉਦਾਸ ਅਤੇ ਚਿੰਤਾਤੁਰ ਸ਼ਿਕਾਰੀ ਨੇ ਪ੍ਰੇਮ ਨਾਲ ਮਹਾਤਮਾ ਜੀ ਦੇ ਸਨਮੁਖ ਖਲੋ ਕੇ ਸੁੱਖਣਾ ਸੁੱਖੀ ਕਿ ਜੇਕਰ ਮੈਨੂੰ ਸ਼ਿਕਾਰ ਮਿਲ ਜਾਵੇ ਤਾਂ ਉਸਦਾ ਅੱਧਾ ਹਿੱਸਾ ਮਹਾਤਮਾ ਨੂੰ ਦੇਵਾਂਗਾ।

ਇਵੇਂ ਮਨੌਤ ਮੰਨ ਕੇ ਉਹ ਜੰਗਲ ਵਿਚ ਪੁੱਜ ਗਿਆ। ਆਪਣਾ ਜਾਲ ਪੰਛੀਆਂ ਨੂੰ ਫੜਨ ਵਾਸਤੇ ਲਾ ਦਿੱਤਾ। ਬਹੁਤ ਸਾਰੇ ਪੰਛੀ ਜਾਲ ਵਿਚ ਫਸ ਗਏ, ਪੰਛੀਆਂ ਨੂੰ ਫੜ ਕੇ ਅਤੇ ਜਾਲ ਸਮੇਟ ਕੇ ਮਹਾਤਮਾ ਜੀ ਪਾਸ ਪੁੱਜ ਗਿਆ। ਮਹਾਤਮਾ ਪਾਸ ਪੁੱਜ ਕੇ ਆਵਾਜ਼ ਮਾਰੀ, "ਮਹਾਤਮਾ ਜੀ! ਮੈਂ ਆਪ ਜੀ ਪਾਸ ਸੁੱਖਣਾ ਸੁੱਖੀ ਸੀ, ਤੁਸੀਂ ਅੱਖਾਂ ਖੋਲ੍ਹ ਕੇ ਆਪਣਾ ਹਿੱਸਾ ਲੈ ਲਵੋ।"

ਮਹਾਤਮਾ ਨੇ ਅੱਖਾਂ ਖੋਲ੍ਹੀਆਂ। ਲੋਧੀ ਨੇ ਸੁੱਖਣਾ ਸੁੱਖਣ ਅਤੇ ਪੰਛੀਆਂ ਨੂੰ ਫੜ ਲਿਆਉਣ ਦੀ ਸਾਰੀ ਵਾਰਤਾ ਸੁਣਾਈ। ਮਹਾਤਮਾ ਜੀ ਨੇ ਆਪਣਾ ਹਿੱਸਾ ਲੈਣੋਂ ਇਨਕਾਰ ਕਰ ਦਿੱਤਾ ਕਿਉਂਕਿ ਮਹਾਤਮਾ ਹਿੰਸਕ ਨਹੀਂ ਹੁੰਦੇ, ਉਹ ਤਾਂ ਰਾਮ ਨਾਮ ਦੇ ਰਸ ਨੂੰ ਹੀ ਸਰਬੋਤਮ ਸਮਝਦੇ ਹਨ। ਦੁਨਿਆਵੀ ਪਦਾਰਥਾਂ ਦੇ ਰਸ-ਕਸ ਮਾਣਨ ਵਾਸਤੇ ਉਨ੍ਹਾਂ ਨੂੰ ਕੋਈ ਲਾਲਸਾ ਨਹੀਂ ਹੁੰਦੀ। ਸਗੋਂ ਮਹਾਤਮਾ ਤਾਂ ਜੀਵਾਂ 'ਤੇ ਦਇਆ ਕਰਦੇ ਹਨ। ਮਹਾਤਮਾ ਨੇ ਬਧਕ ਦੀ ਕਲਿਆਣ ਵਾਸਤੇ ਇਕ ਸਾਧਨ ਦੀ ਵਰਤੋਂ ਕੀਤੀ। ਮਹਾਤਮਾ ਨੇ ਆਖਿਆ, "ਹੇ ਸ਼ਿਕਾਰੀ! ਇਹ ਪੰਛੀ ਸਾਡੇ ਕਿਸੇ ਕੰਮ ਨਹੀਂ। ਤੂੰ ਇਨ੍ਹਾਂ ਨੂੰ ਛੱਡ ਦੇ ਤੇ ਜਦੋਂ ਤੂੰ ਸਾਡੇ ਕੰਮ ਦਾ ਪੰਛੀ ਫੜ ਲਿਆਵੇਂਗਾ ਤਾਂ ਅਸੀਂ ਲੈ ਲਵਾਂਗੇ। ਉਹ ਪੰਛੀ ਚਤਰਭੁਜ ਸਰੂਪ ਵਾਲਾ ਹੈ।"

ਸ਼ਿਕਾਰੀ ਨੇ ਮਹਾਤਮਾ ਦਾ ਹੁਕਮ ਮੰਨ ਲਿਆ। ਪਹਿਲਾਂ ਫੜੇ ਪੰਛੀ ਛੱਡ ਦਿੱਤੇ ਅਤੇ ਚਤਰਭੁਜ ਪੰਛੀ ਨੂੰ ਫੜਨ ਦੀ ਭਾਲ ਵਿਚ ਜੰਗਲ ਵੱਲ ਤੁਰ ਪਿਆ। ਲੋਧੀ ਬਧਕ ਨੇ ਚਤਰਭੁਜ ਪੰਛੀ ਨੂੰ ਫੜਨ ਲਈ ਦਿਨ ਰਾਤ ਜੰਗਲ ਵਿਚ ਭਾਲ ਕਰਦਿਆਂ ਗੁਜ਼ਾਰਨਾ ਸ਼ੁਰੂ ਕਰ ਦਿੱਤਾ। ਲੋਧੀ ਬਧਕ ਦੀ ਪਤਨੀ ਉਸਨੂੰ ਭਾਲਦੀ ਹੋਈ ਜੰਗਲ ਵਿਚ ਉਸ ਨੂੰ ਆ ਮਿਲੀ। ਬਧਕ ਤੋਂ ਉਸਦੀ ਪਤਨੀ ਨੇ ਪੁੱਛਿਆ ਕਿ ਤੁਸੀਂ ਕਈ ਦਿਨਾਂ ਤੋਂ ਘਰ ਨਹੀਂ ਆਏ, ਮੈਂ ਤੁਹਾਨੂੰ ਕਾਫ਼ੀ ਸਮਾਂ ਉਡੀਕਣ ਪਿਛੋਂ ਇਥੇ ਆਈ ਹਾਂ। ਤਦ ਬਧਕ ਨੇ ਆਪਣੀ ਪਤਨੀ ਨੂੰ ਮਹਾਤਮਾ ਵਾਲੀ ਸਾਰੀ ਗੱਲ ਦੱਸੀ। ਸਾਰੀ ਵਾਰਤਾ ਸੁਣ ਕੇ ਉਸਨੇ ਆਖਿਆ, "ਚਤਰਭੁਜ ਪੰਛੀ ਕੋਈ ਨਹੀਂ ਹੁੰਦਾ।" ਪਰ ਲੋਧੀ ਸ਼ਿਕਾਰੀ ਆਪਣੀ ਜ਼ਿੱਦ 'ਤੇ ਹੀ ਟਿਕਿਆ ਰਿਹਾ। ਇਵੇਂ ਕਈ ਦਿਨ ਲੰਘ ਗਏ, ਕੋਈ ਅਜਿਹਾ ਪੰਛੀ ਜਾਲ ਵਿਚ ਨਾ ਫਸਿਆ। ਬਹੁਤ ਫ਼ਿਕਰਮੰਦ ਹੋਇਆ। ਪਰ ਮਹਾਤਮਾ ਦੇ ਬਚਨਾਂ ਨੂੰ ਉਹ ਸਤ ਮੰਨਣ ਵਾਲਾ ਸੀ ਇਸ ਕਾਰਨ ਡਟਿਆ ਰਿਹਾ। ਅੰਨ, ਪਾਣੀ ਵੀ ਛਕਣਾ ਛੱਡ ਦਿੱਤਾ, ਭੁੱਖਾ ਮਰਨ ਲੱਗਾ। ਅੰਤ ਨੂੰ ਛੁਰੀ ਕੱਢ ਕੇ ਗਲ 'ਤੇ ਰੱਖ ਲਈ ਅਤੇ ਆਖਿਆ, "ਜੇਕਰ ਚਤਰਭੁਜ ਪੰਛੀ ਜਾਲ ਵਿਚ ਨਾ ਫਸਿਆ ਤਾਂ ਛੁਰੀ ਮਾਰ ਕੇ ਆਤਮਘਾਤ ਕਰ ਲਵਾਂਗਾ।"

ਭੋਲੇਪਨ ਨੂੰ ਪ੍ਰਭੂ ਜੀ ਨੇ ਵੇਖਿਆ ਤਦ ਉਸਦੀ ਜਾਨ ਬਚਾਉਣ ਲਈ ਚਤਰਭੁਜ ਪੰਛੀ ਦਾ ਰੂਪ ਧਾਰਨ ਕਰ ਕੇ ਜਾਲ ਵਿਚ ਆ ਫਸੇ। ਖ਼ੁਸ਼ੀ ਨਾਲ ਜਾਲ ਵਿਚੋਂ ਚਤਰਭੁਜ ਪੰਛੀ ਨੂੰ ਹੱਥਾਂ ਵਿਚ ਫੜ ਕੇ ਮਹਾਤਮਾ ਪਾਸ ਪੁੱਜ ਗਿਆ।

ਮਹਾਤਮਾ ਨੇ ਤੱਕਿਆ ਕਿ ਭੋਲਾ ਬਧਕ ਭਗਵਾਨ ਜੀ ਨੂੰ ਕਾਬੂ ਕਰ ਕੇ ਲੈ ਆਇਆ ਹੈ। ਮਹਾਤਮਾ ਨੇ ਝੱਟ ਪੱਟ ਉੱਠ ਕੇ ਚਤਰਭੁਜ ਪੰਛੀ ਨੂੰ ਨਮਸਕਾਰ ਕੀਤੀ। ਇਹ ਵੇਖ ਕੇ ਸ਼ਿਕਾਰੀ ਨੂੰ ਵੀ ਸਮਝ ਆਈ ਕਿ ਇਹ ਪੰਛੀ ਹੈ। ਉਸਨੇ ਵੀ ਮਹਾਤਮਾ ਦੀ ਰੀਸੇ ਨਮਸਕਾਰ ਕਰ ਦਿੱਤੀ। ਜਦੋਂ ਮਹਾਤਮਾ ਅਤੇ ਬਧਕ ਨਮਸਕਾਰ ਕਰ ਹਟੇ ਤਦ ਸਭਨਾਂ ਨੂੰ ਭਗਵਾਨ ਜੀ ਨੇ ਪਰਤੱਖ ਦਰਸ਼ਨ ਦਿੱਤੇ। ਬਧਕ ਅਤੇ ਮਹਾਤਮਾ ਦੋਵੇਂ ਵਿਸ਼ਨੂੰ ਜੀ ਦੇ ਚਰਨਾਂ 'ਤੇ ਢਹਿ ਪਏ। ਦੋਨਾਂ ਦੀ ਪ੍ਰਭੂ-ਕ੍ਰਿਪਾ ਨਾਲ ਕਲਿਆਣ ਹੋਈ, ਜਨਮ ਮਰਨ ਦੇ ਗੇੜ ਵਿਚੋਂ ਸੁਤੰਤਰ ਹੋ ਗਏ। ਇਵੇਂ ਮਹਾਤਮਾ ਦੀ ਸੰਗਤ ਨਾਲ ਬਧਕ ਵੀ ਪ੍ਰੇਮ, ਸਿਦਕ ਅਤੇ ਭਗਤੀ ਦੀ ਰੰਗਣ ਵਿਚ ਰੰਗਿਆ ਗਿਆ।

ਸੋ, ਅਸੀਂ ਵੀ ਸਾਰੇ ਆਸਰੇ ਤਿਆਗ ਕੇ ਅਕਾਲ ਪੁਰਖ ਵਾਹਿਗੁਰੂ ਜੀ ਦਾ ਆਸਰਾ ਗ੍ਰਹਿਣ ਕਰੀਏ, ਜਿਸਦੀ ਭਗਤੀ ਕਰਨ ਦੇ ਸਦਕੇ ਸਭ ਗੁਨਾਹ ਪ੍ਰਭੂ ਜੀ ਬਖ਼ਸ਼ ਦਿੰਦੇ ਹਨ। ਇਸ ਲਈ ਸਾਨੂੰ ਦੋਵੇਂ ਹੱਥ ਜੋੜ ਕੇ ਵਾਹਿਗੁਰੂ ਜੀ ਪਾਸੋਂ ਨਾਮ ਦੀ ਦਾਤ ਮੰਗਦੇ ਰਹਿਣਾ ਚਾਹੀਦਾ ਹੈ।

## (੩੧) ਭਗਤ ਸੰਮਨ ਮੂਸਨ ਜੀ

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥੧॥ (ਪੰਨਾ ੧੩੬੩)

ਸੰਮਨ ਤੇ ਮੂਸਨ ਪਿਉ-ਪੁੱਤਰ ਸਨ ਤੇ ਇਹ ਗੁਰੂ ਅਰਜਨ ਦੇਵ ਜੀ ਦੇ ਬਹੁਤ ਸਿਦਕੀ ਸਿਖ ਸਨ। ਇਹ ਰਾਜਗਿਰੀ ਜਾਂ ਮਜ਼ਦੂਰੀ ਦਾ ਕੰਮ ਕਰਦੇ ਸਨ ਤੇ ਬਹੁਤ ਗ਼ਰੀਬ ਸਨ। ਜਦ ਗੁਰੂ ਜੀ ਲਾਹੌਰ ਆਏ ਤਾਂ ਇਨ੍ਹਾਂ ਨੇ ਆਪ ਦੀ ਸੰਗਤ ਸਮੇਤ ਰੋਟੀ ਆਖੀ ਪਰ ਕੋਲ ਮਾਇਆ ਬਹੁਤ ਥੋੜ੍ਹੀ ਸੀ। ਉਨ੍ਹਾਂ ਦਿਨਾਂ ਵਿਚ ਲਾਹੌਰ ਦੇ ਕਿਲ੍ਹੇ ਦੇ ਇਕ ਬੁਰਜ ਨੂੰ ਮੁਰੰਮਤ ਕਰਦਿਆਂ ਇਕ ਰਾਜ ਡਿੱਗ ਕੇ ਮਰ ਗਿਆ। ਇਸ ਲਈ ਹੋਰ ਕੋਈ ਡਰਦਾ ਮਾਰਿਆ ਉਥੇ ਕੰਮ ਨਹੀਂ ਸੀ ਕਰਦਾ। ਸੰਮਨ ਤੇ ਮੂਸਨ ਨੇ ਗੁਰੂ ਜੀ ਦਾ ਲੰਗਰ ਕਰਨਾ ਸੀ, ਇਸ ਲਈ ਇਨ੍ਹਾਂ ਨੇ ਕਿਲ੍ਹੇ ਦੇ ਹਾਕਮ ਨੂੰ ਜਾ ਕੇ ਕਿਹਾ ਕਿ ਅਸੀਂ ਉਥੇ ਕੰਮ ਕਰਾਂਗੇ, ਪਰ ਮਜ਼ੂਰੀ ਪੇਸ਼ਗੀ ਮਿਲ ਜਾਵੇ। ਤਾਂ ਹਾਕਮ ਨੇ ਇਹ ਗੱਲ ਪ੍ਰਵਾਨ ਕਰ ਲਈ।

ਪੈਸੇ ਪੇਸ਼ਗੀ ਲਿਆ ਕੇ ਪਿਓ ਲੰਗਰ ਦੀ ਸੇਵਾ ਵਿਚ ਲੱਗਾ ਤੇ ਪੁੱਤਰ ਬੁਰਜ 'ਤੇ ਕੰਮ ਕਰਨ ਲੱਗ ਪਿਆ। ਵਾਹਿਗੁਰੂ ਜੀ ਦੀ ਮਰਜ਼ੀ ਅਜਿਹੀ ਹੋਈ ਕਿ ਮੂਸਨ ਇੱਟਾਂ ਲਾਂਦਿਆਂ ਡਿੱਗ ਪਿਆ। ਪਿਉ ਨੇ ਘਰ ਚੁੱਕ ਲਿਆਂਦਾ। ਜਦ ਗੁਰੂ ਜੀ ਸੰਗਤ ਸਮੇਤ ਲੰਗਰ ਛਕਣ ਆਏ, ਤਾਂ ਆਪ ਜੀ ਨੇ ਪੁੱਛਿਆ ਕਿ ਮੂਸਨ ਕਿਥੇ ਹੈ? ਪਿਉ ਨੇ ਉੱਤਰ ਦਿੱਤਾ ਕਿ ਆਪ ਜਾਣੀ ਜਾਣ ਹੋ, ਉਹ ਤਾਂ ਬੁਰਜ ਤੋਂ ਡਿੱਗ ਕੇ ਅੰਦਰ ਪਿਆ ਹੈ। ਇਹ ਸੁਣ ਕੇ ਕੋਮਲ-ਚਿਤ ਸਤਿਗੁਰਾਂ ਦਾ ਹਿਰਦਾ ਦ੍ਰਵ ਗਿਆ ਤੇ ਉਹ ਆਪ ਉੱਠੇ ਤੇ ਮੂਸਨ ਦੇ ਸਿਰ 'ਤੇ ਮੇਹਰ ਦਾ ਹੱਥ ਰੱਖ ਕੇ ਉਠਾ ਲਿਆ ਤੇ ਜੀਅ-ਦਾਨ ਦਿੱਤਾ।

ਸਤਿਗੁਰੂ ਜੀ ਨੇ ਸੰਮਨ ਤੇ ਮੂਸਨ ਦੀ ਸ਼ਰਧਾ, ਪ੍ਰੇਮ ਤੇ ਭਰੋਸਾ ਵੇਖ ਕੇ ਫ਼ੁਰਮਾਇਆ:

ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ॥
ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ॥੧॥ (ਪੰਨਾ ੧੩੬੩)

ਭਾਵ, ਹੇ ਸੰਮਨ! ਜੋ ਇਸ ਪ੍ਰੇਮ ਦਾ ਦੰਮਾਂ (ਪੈਸਿਆਂ) ਨਾਲ ਵਟਾਂਦਰਾ (ਸੱਟਾ) ਹੋ ਸਕਦਾ ਤਾਂ ਰਾਵਣ ਜਿਹੇ ਕੰਗਾਲ ਨਹੀਂ ਸਨ, ਜਿਸਨੇ ਸ਼ਿਵਜੀ ਨੂੰ ਭੇਟਾ ਕਰਨ ਲਈ ਸਿਰ ਵੱਢ ਕੇ ਚੜ੍ਹਾ ਦਿੱਤਾ, ਪੈਸੇ ਚੜ੍ਹਾ ਸਕਦਾ ਸੀ। ਹੋਰ ਫ਼ੁਰਮਾਇਆ :

ਸਾਗਰ ਮੇਰ ਉਦਿਆਨ ਬਨ ਨਵ ਖੰਡ ਬਸੁਧਾ ਭਰਮ॥
ਮੂਸਨ ਪ੍ਰੇਮ ਪਿਰੰਮ ਕੈ ਗਨਉ ਏਕ ਕਰਿ ਕਰਮ॥੩॥ *(ਪੰਨਾ ੧੩੬੪)*

ਭਾਵ, ਸਮੁੰਦਰਾਂ, ਪਹਾੜਾਂ, ਉਜਾੜਾਂ, ਬਨਾਂ, ਨੌਂ ਖੰਡ ਧਰਤੀ ਜੋ ਸਫ਼ਰ (ਭਰਮ) ਨੂੰ, ਹੇ ਮੂਸਨ! ਪ੍ਰੇਮ ਪਿਆਰ ਦਾ ਭਾਵ ਜੋ ਹੈ, ਸੋ, ਇਕ ਕਦਮ ਦੇ ਤੁਲ ਗਿਣਦਾ ਹੈ। ਭਾਵ ਪ੍ਰੇਮ ਵਿਚ ਏਡਾ ਔਖਾ ਕੰਮ ਵੀ ਸਹਿਲ ਲੱਗਦਾ ਹੈ। ਪ੍ਰੇਮ ਦੀ ਮੰਜ਼ਿਲ ਦਾ ਮਾਨੋਂ ਇਕ ਕਦਮ ਹੈ, ਏਡਾ ਸਫ਼ਰ।

'ਚਉ ਬੋਲਿਆਂ' ਵਿਚ ਸਤਿਗੁਰਾਂ ਨੇ ਇਨ੍ਹਾਂ ਪਿਉ-ਪੁੱਤਰਾਂ ਸਬੰਧੀ ਬੜੇ ਪ੍ਰੇਮ-ਭਰੇ ਬਚਨ ਉਚਾਰਨ ਕਰ ਕੇ ਇਨ੍ਹਾਂ ਦਾ ਨਾਮ ਅਮਰ ਕਰ ਦਿੱਤਾ।

...ਜਿਨਿ ਸਿਰ ਦੀਨੇ ਕਾਟਿ॥ *(ਪੰਨਾ ੧੩੬੩)*

ਸੰਮਨ ਮੂਸਨ ਦੀ ਇਕ ਹੋਰ ਸਾਖੀ ਵੀ ਮਿਲਦੀ ਹੈ, ਜਦ ਗੁਰੂ ਅਰਜਨ ਦੇਵ ਜੀ ਲਾਹੌਰ ਗਏ ਤਾਂ ਇਨ੍ਹਾਂ ਨੇ ਸਤਿਗੁਰਾਂ ਦੀ ਰੋਟੀ ਆਖੀ। ਮਾਇਆ ਪਾਸ ਘੱਟ ਹੋਣ ਕਰਕੇ ਇਨ੍ਹਾਂ ਨੇ ਇਕ ਬਾਣੀਏ ਕੋਲੋਂ ਹੁਦਾਰ ਮੰਗਿਆ, ਜੋ ਪਹਿਲੇ ਦੇਣਾ ਮੰਨ ਗਿਆ, ਪਰ ਪਿਛੋਂ ਮੁੱਕਰ ਗਿਆ। ਸੰਮਨ ਮੂਸਨ ਉਸਦੇ ਭਰੋਸੇ 'ਤੇ ਸਤਿਗੁਰੂ ਜੀ ਨੂੰ ਸੱਦਾ ਦੇ ਚੁੱਕੇ ਸਨ। ਇਹ ਬਾਣੀਆ ਨੇੜੇ ਰਹਿੰਦਾ ਸੀ, ਸੋ ਮਜਬੂਰ ਹੋ ਕੇ ਉਨ੍ਹਾਂ ਨੇ ਉਸ ਰਾਤ ਬਾਣੀਏ ਦੀ ਚੋਰੀ ਕਰ ਲਈ। ਛੱਤ ਦੇ ਮੁੱਘ ਵਿਚੋਂ ਲੰਘ ਕੇ ਮੂਸਨ ਅੰਦਰ ਵੜਿਆ ਪਰ ਵਾਪਸ ਲੰਘਣ ਲੱਗਿਆਂ ਮੁੱਘ ਵਿਚ ਫਸ ਗਿਆ। ਫੜੇ ਜਾਣ ਅਤੇ ਸਿੱਖੀ ਦਾ ਨਾਮ ਕਲੰਕਤ ਹੋਣ ਦੇ ਡਰ ਤੋਂ ਪਿਉ ਨੇ ਮੂਸਨ ਦਾ ਸਿਰ ਕੱਟ ਲਿਆ ਤੇ ਲੋਥ ਅੰਦਰ ਰਹਿਣ ਦਿੱਤੀ। ਸਵੇਰੇ ਸ਼ਾਹੂਕਾਰ ਨੇ ਲੋਥ ਵੇਖੀ ਤਾਂ ਡਰ ਗਿਆ ਤੇ ਮਜ਼ੂਰ ਸੰਮਨ ਨੂੰ ਬੁਲਾ ਕੇ ਬਹੁਤ ਸਾਰਾ ਧਨ ਦੇਣ ਕਰਕੇ, ਲੋਥ ਨੂੰ ਟਿਕਾਣੇ ਲਾਉਣ ਦਾ ਸੌਦਾ ਕੀਤਾ। ਸੰਮਨ ਪੁੱਤਰ ਦੀ ਲੋਥ ਨੂੰ ਘਰ ਲੈ ਆਇਆ। ਇਉਂ ਸੰਮਨ ਨੇ ਪੁੱਤਰ ਦਾ ਸਿਰ ਕੱਟ ਕੇ ਸਤਿਗਰਾਂ ਨੂੰ ਪ੍ਰਸ਼ਾਦ ਛਕਾਇਆ। ਸਤਿਗਰਾਂ ਨੇ ਮੂਸਨ ਬਾਰੇ ਪੁੱਛਿਆ ਤਾਂ ਸੰਮਨ ਨੇ ਸਾਰਾ ਬਿਰਤਾਂਤ ਕਹਿ ਸੁਣਾਇਆ ਤੇ ਚੋਰੀ ਦੀ ਮੁਆਫ਼ੀ ਮੰਗੀ। ਸਤਿਗੁਰਾਂ ਨੇ ਮੂਸਨ ਨੂੰ ਜੀਅ-ਦਾਨ ਦੇ ਕੇ ਸੁਰਜੀਤ ਕਰ ਦਿੱਤਾ। ਸਿੱਖਾਂ ਨੂੰ ਪ੍ਰੇਮ ਦੀ ਤੀਬਰਤਾ ਲਈ ਅਸ਼ੀਰਵਾਦ ਦਿੱਤੀ।

'ਸੂਰਜ ਪ੍ਰਕਾਸ਼' ਵਿਚ ਇਕ ਸੰਮਨ ਸ਼ਾਹਬਾਜਪਰੀ ਦੀ ਕਥਾ ਲਿਖੀ ਹੈ: ਸ਼ਾਹਬਾਜਪੁਰਾ ਅੰਬਾਲੇ ਵਿਚ ਹੈ। ਇਕ ਦਿਨ ਕਪੂਰ ਦੇਉ ਨੇ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਆਪਣੇ ਕਿਸੇ ਪਿਆਰੇ ਸਿਖ ਦੇ ਦਰਸ਼ਨ ਕਰਾਓ। ਸਤਿਗੁਰਾਂ ਕਿਹਾ, "ਸ਼ਾਹਬਾਜਪੁਰੇ ਵਿਚ ਸੰਮਨ ਰਹਿੰਦਾ ਹੈ ਉਸਦੇ ਦਰਸ਼ਨ ਕਰੋ।" ਕਪੂਰ ਦੇਉ ਗਿਆ ਤਾਂ ਅੱਗੇ ਸੰਮਨ ਦਹੀਆਂ ਹੰਢ ਰਿਹਾ ਸੀ। ਉਸ ਤੋਂ ਬਾਅਦ ਉਸਨੇ ਖਫਨ ਸੀਤਾ ਤੇ ਫਿਰ ਲੱਕੜੀਆਂ ਜਮ੍ਹਾ ਕਰਨ ਲੱਗ ਪਿਆ। ਕਪੂਰ ਦੇਉ ਸੋਚਦਾ ਰਿਹਾ ਕਿ ਇਹ ਤਾਂ ਬੜੀ ਗੰਭੀਰਤਾ ਨਾਲ ਘਰ ਦੇ ਧੰਧਿਆਂ ਵਿਚ ਲੱਗਾ ਹੋਇਆ ਹੈ। ਗੁਰੂ ਜੀ ਇਸ ਨੂੰ ਆਦਰਸ਼ਕ ਸਿਖ ਕਿਵੇਂ ਕਹਿੰਦੇ ਹਨ?

ਰਾਤ ਸਭਨਾਂ ਨੇ ਪ੍ਰਸ਼ਾਦ ਛਕਿਆ ਤਾਂ ਸੰਮਨ ਨੇ ਪੁੱਤਰ ਨਾਲ ਮਿਲ ਕੇ ਗੁਰਬਾਣੀ ਦਾ ਕੀਰਤਨ ਕੀਤਾ। ਜਦ ਅੱਧੀ ਰਾਤ ਹੋ ਗਈ ਤਾਂ ਪਿੰਡ ਵਿਚ ਡਾਕੂ ਆ ਪਏ। ਉਨ੍ਹਾਂ ਦੇ ਮੁਕਾਬਲੇ ਲਈ ਸੰਮਨ ਦਾ ਪੁੱਤਰ ਨਿਕਲਿਆ ਤੇ ਡਾਕੂਆਂ ਦੀ ਗੋਲੀ ਉਸਨੂੰ ਵੱਜੀ, ਜਿਸ ਨਾਲ ਉਹ ਮਰ ਗਿਆ। ਸੰਮਨ ਨੇ ਖਫਨ ਜੋ ਪਹਿਲੇ ਦਿਨ ਸੀਤਾ ਸੀ, ਪਹਿਨਾ ਕੇ ਪੁੱਤਰ ਨੂੰ ਤਖ਼ਤੇ 'ਤੇ ਪਾ ਕੇ ਸ਼ਮਸ਼ਾਨ ਭੂਮੀ ਵਿਚ ਲਿਜਾ, ਜਮ੍ਹਾ ਕੀਤੀਆਂ ਲੱਕੜਾਂ ਨਾਲ

ਸਸਕਾਰ ਕਰ ਦਿੱਤਾ। ਜਦ ਸਸਕਾਰ ਤੋਂ ਵਾਪਸ ਆਏ ਤਾਂ ਬਰਾਦਰੀ ਨੂੰ ਬੈਠਣ ਲਈ ਗੀਢੀਆਂ ਹੋਈਆਂ ਦਰੀਆਂ ਵਿਛਾ ਦਿੱਤੀਆਂ।

ਇਹ ਵੇਖ ਕੇ ਕਪੂਰ ਦੇਉ ਹੋਰ ਭੀ ਹੈਰਾਨ ਹੋ ਗਿਆ ਤੇ ਸੰਮਨ ਨੂੰ ਕਹਿਣ ਲੱਗਾ, "ਭਾਈ ਜੀ! ਜੇ ਤੁਹਾਨੂੰ ਪੁੱਤਰ ਦੀ ਮੌਤ ਦਾ ਪਤਾ ਸੀ ਤਾਂ ਸਤਿਗੁਰਾਂ ਪਾਸੋਂ ਇਸਦੀ ਉਮਰ ਹੋਰ ਮੰਗ ਲੈਣੀ ਸੀ।" ਸੰਮਨ ਨੇ ਉੱਤਰ ਦਿੱਤਾ, "ਅਨਿਤ ਪਦਾਰਥ ਲਈ ਗੁਰੂ ਜੀ ਪਾਸ ਬੇਨਤੀ ਕਿਸ ਲਈ ਕਰਨੀ ਸੀ ? ਗੁਰੂ ਜੀ ਪਾਸੋਂ ਤਾਂ ਨਾਮ ਦਾਨ ਹੀ ਮੰਗਣਾ ਚਾਹੀਦਾ ਹੈ।" ਸੰਮਨ ਦਾ ਅਜਿਹਾ ਵਿਸ਼ਵਾਸ ਦੇਖ ਕੇ ਕਪੂਰ ਦੇਉ ਉਹਦੀ ਚਰਨੀਂ ਪਿਆ ਤੇ ਕਹਿਣ ਲੱਗਾ, "ਗੁਰੂ ਜੀ ਦੇ ਸਿਖ ਧੰਨ ਹਨ, ਜੋ ਉਸ ਰਾਜ਼ਕ ਦੀ ਰਜ਼ਾ ਵਿਚ ਸਦਾ ਹੀ ਪ੍ਰਸੰਨ ਰਹਿ ਕੇ ਜੀਵਨ ਗੁਜ਼ਾਰਦੇ ਹਨ।"

## (੩੨) ਕੁਬਿਜਾਂ

ਕੁਬਿਜਾ ਉਧਰੀ ਅੰਗੁਸਟ ਧਾਰ॥ (ਪੰਨਾ ੧੧੯੨)

ਇਕ ਵਚਿਤਰ ਘਟਨਾ ਹੋਈ ਜਦ ਸ੍ਰੀ ਕ੍ਰਿਸ਼ਨ ਜੀ, ਅਕਰੂਰ ਜੀ ਦੇ ਨਾਲ ਮਥਰਾ ਵੱਲ ਜਾ ਰਹੇ ਸਨ। ਉਸੇ ਰਸਤੇ ਹੀ ਕੁਬਿਜਾਂ ਵੀ ਅੱਗੇ ਅੱਗੇ ਮਥਰਾ ਵੱਲ ਜਾ ਰਹੀ ਸੀ। ਕੰਸ ਦੇ ਬਾਗ਼ ਦੀ ਰਾਖੀ 'ਤੇ ਮਾਲਣ ਕੁਬਿਜਾਂ ਸੀ। ਇਹ ਫੁੱਲਾਂ ਤੋਂ ਮਹਿਕ ਵਾਲਾ ਤੇਲ ਤੇ ਅਤਰ ਬਣਾਉਣ ਵਿਚ ਮਾਹਰ ਸੀ। ਇਸੇ ਲਈ ਇਹ ਕੰਸ ਨੂੰ ਕੁੱਬੀ ਹੋਣ ਕਰਕੇ ਵੀ ਮਨਜ਼ੂਰ ਸੀ ਤੇ ਉਸ ਨੇ ਇਸ ਖ਼ਾਸ ਕੰਮ 'ਤੇ ਇਸਨੂੰ ਲਾਇਆ ਹੋਇਆ ਸੀ। ਇਸਦੇ ਨਾਲ ਹੀ ਕੰਸ ਨੂੰ ਮਹਿੰਦੀ ਤੇ ਚੰਦਨ ਦਾ ਤਿਲਕ ਆਦਿ ਲਗਾਉਣ ਦਾ ਕੰਮ ਵੀ ਇਹੋ ਕੁਬਿਜਾਂ ਹੀ ਕਰਦੀ ਸੀ।

ਪਰ ਜਦ ਸ੍ਰੀ ਕ੍ਰਿਸ਼ਨ ਜੀ ਕੁਬਿਜਾਂ ਦੇ ਨੇੜੇ ਪੁੱਜੇ ਤਾਂ ਉਸਨੇ ਪੂਰੇ ਧਿਆਨ ਨਾਲ ਉਨ੍ਹਾਂ ਦੇ ਦਰਸ਼ਨ ਕੀਤੇ। ਸ੍ਰੀ ਕ੍ਰਿਸ਼ਨ ਜੀ ਦੇ ਅਦਭੁਤ ਕੌਤਕਾਂ ਤੇ ਸੁੰਦਰਤਾਈ ਦੀਆਂ ਸਿਫ਼ਤਾਂ ਨੂੰ ਉਹ ਅੱਗੇ ਵੀ ਸੁਣਦੀ ਹੀ ਰਹੀ ਸੀ। ਕਾਲੀ ਨਾਗ ਦੇ ਫੁੰਕਾਰੇ ਨਾਲ ਕ੍ਰਿਸ਼ਨ ਜੀ ਦਾ ਰੰਗ ਸਾਂਵਲਾ ਹੋ ਗਿਆ ਸੀ ਪਰ ਚੇਹਰੇ ਦੀ ਕ੍ਰਾਂਤੀ, ਤਿੱਖੇ ਨਕਸ਼ ਤੇ ਬੰਸਰੀ ਦੀ ਧੁਨ ਨਾਲ ਉਹ ਆਮ ਲੋਕਾਂ ਦੇ ਦਿਲ ਚੁਰਾ ਲਿਆ ਕਰਦੇ ਸਨ। ਸੋ ਇਹ ਕੁਬਿਜਾਂ ਸ੍ਰੀ ਕ੍ਰਿਸ਼ਨ ਜੀ ਵੱਲ ਦੇਖਦਿਆਂ ਹੀ ਐਸੀ ਮਸਤੀ ਤੇ ਪ੍ਰੇਮ ਵਿਚ ਆ ਗਈ ਕਿ ਉਨ੍ਹਾਂ ਵੱਲ ਇਕ ਟੱਕ ਹੀ ਵੇਖੀ ਗਈ। ਉਸਦੇ ਹੱਥ ਵਿਚ ਫੁੱਲਾਂ ਦੀ ਮਾਲਾ ਤੇ ਚੰਦਨ ਦਾ ਤਿਲਕ ਲਗਾਉਣ ਦੀ ਸਮੱਗਰੀ ਸੀ। ਉਹ ਕੰਸ ਦੇ ਦਰਬਾਰ ਵੱਲ ਜਾ ਰਹੀ ਸੀ। ਉਹ ਰੋਜ਼ ਹੀ ਜਾਂਦੀ ਤੇ ਤਿਲਕ ਲਗਾਉਂਦੀ ਸੀ ਪਰ ਲੱਕ ਕੁੱਬਾ ਹੋਣ ਕਰਕੇ, ਉਸਦਾ ਨਾਮ ਕੁਬਿਜਾਂ ਪਿਆ ਹੋਇਆ ਸੀ।

ਹਿਰਦਿਆਂ ਦੇ ਅੰਦਰ ਦੀ ਜਾਣਨ ਵਾਲੇ ਭਗਵਾਨ ਕ੍ਰਿਸ਼ਨ ਜੀ ਵੀ ਖੜੇ ਹੋ ਗਏ। ਇਹ ਕੰਸ ਦੀ ਮਾਲਣ ਸੀ ਤੇ ਇਸਦੇ ਦਿਲ ਵਿਚ ਕੰਸ ਦਾ ਵੱਡਾ ਡਰ ਸੀ, ਪਰ ਅੱਜ ਭਗਵਾਨ ਦੇ ਦਰਸ਼ਨਾਂ ਨੇ ਇਸਦੇ ਡਰ ਨੂੰ ਹਟਾ ਦਿੱਤਾ, ਇਹ ਨਿਡਰ ਹੋ ਗਈ, ਅੱਗੇ ਵਧੀ, ਓਹੀ ਚੰਦਨ ਦਾ ਤਿਲਕ ਜੋ ਕੰਸ ਲਈ ਲਿਜਾ ਰਹੀ ਸੀ, ਅੱਗੇ ਵਧ ਕੇ ਸ੍ਰੀ ਕ੍ਰਿਸ਼ਨ ਜੀ ਦੇ ਮੱਥੇ ਨੂੰ ਲਾ ਦਿੱਤਾ, ਪਰ ਕੁੱਬੀ ਹੋਣ ਕਰਕੇ ਵਿਚਾਰੀ ਨੂੰ ਅੱਡੀਆਂ ਚੁੱਕ ਕੇ ਵੀ ਤਿਲਕ ਲਗਾਉਣਾ ਔਖਾ ਸੀ।

ਭਗਵਾਨ ਨੇ ਸਿਰ ਨੀਵਾਂ ਕਰ ਕੇ ਤਿਲਕ ਲਗਵਾਇਆ ਪਰ ਤਿਲਕ ਲਗਵਾਉਣ ਮਗਰੋਂ ਕੀ ਕੀਤਾ ? ਉਨ੍ਹਾਂ ਨੇ ਆਪਣੇ ਪੈਰਾਂ ਨੂੰ ਕੁਬਿਜਾਂ ਦੇ ਪੈਰਾਂ 'ਤੇ ਰੱਖ ਕੇ, ਹੱਥਾਂ ਨਾਲ ਹੱਥ ਫੜ ਕੇ ਕੁਬਿਜਾਂ ਨੂੰ ਜ਼ੋਰ ਨਾਲ ਉਪਰ ਚੁੱਕਿਆ ਤੇ ਸਿਧਿਆਂ ਕਰ ਦਿੱਤਾ।

ਭਗਵਾਨ ਦੇ ਹੱਥ ਲੱਗਣ ਦੀ ਦੇਰ ਸੀ ਕਿ ਕੁਬਿਜਾਂ ਦਾ ਕੁੱਬ ਦੂਰ ਹੋ ਗਿਆ; ਹੱਡੀਆਂ ਦੇ ਵਲ ਨਿਕਲ ਗਏ। ਕੁੱਬ ਕਰਕੇ ਜੋ ਸੋਹਣੀ ਹੁੰਦੀ ਵੀ ਕਰੂਪ ਸੀ, ਕੁੱਬ ਨਿਕਲਣ ਕਾਰਨ ਸੋਹਣੀ ਤੇ ਸਲੋਨੜੀ ਨਾਰੀ ਬਣ ਗਈ। ਇਥੋਂ ਤਕ ਕਿ ਭਗਵਾਨ ਕ੍ਰਿਸ਼ਨ ਦੀਆਂ ਸਖੀਆਂ 'ਚੋਂ ਸਿਰ-ਕੱਢ ਸਖੀ ਬਣ ਗਈ। ਭਗਤੀ ਵਿਚ, ਪਿਆਰ ਵਿਚ ਤੇ ਹਰ ਗੱਲ ਵਿਚ ਸਭ ਸਖੀਆਂ ਤੋਂ ਨੰਬਰ ਲੈ ਗਈ।

## (੩੩) ਭਗਤ ਉਗਰਸੈਨ ਜੀ

ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥ *(ਪੰਨਾ ੧੩੯੦)*

ਉਗਰਸੈਨ ਜੀ ਮਥਰਾ ਦੇ ਰਾਜੇ ਸਨ। ਕੰਸ ਇਨ੍ਹਾਂ ਦਾ ਪੁੱਤਰ ਸੀ। ਉਗਰਸੈਨ ਜੀ ਦਾ ਛੋਟਾ ਭਰਾ ਦੇਵਕ ਸੀ, ਜਿਸਦੀ ਵੱਡੀ ਲੜਕੀ ਦੇਵਕੀ ਨੂੰ ਇਨ੍ਹਾਂ ਨੇ ਆਪਣੀ ਝੋਲੀ ਪੁਆ ਲਿਆ ਸੀ ਤੇ ਇਸ ਕਰਕੇ ਦੇਵਕੀ ਉਗਰਸੈਨ ਜੀ ਦੀ ਲੜਕੀ ਹੀ ਕਹਾਈ।

ਉਗਰਸੈਨ ਨੇ ਇਸ ਲੜਕੀ ਦਾ ਵਿਆਹ ਵਾਸੁਦੇਵ ਨਾਲ ਕੀਤਾ ਤੇ ਕੰਸ ਹੀ ਭੈਣ ਨੂੰ ਸਹੁਰੇ ਛੱਡਣ ਜਾ ਰਿਹਾ ਸੀ ਕਿ ਰਸਤੇ ਵਿਚ ਨਾਰਦ ਮਿਲ ਗਿਆ, ਉਸ ਨੇ ਕੰਸ ਨੂੰ ਕਿਹਾ ਕਿ ਤੇਰੀ ਭੈਣ ਦੇਵਕੀ ਦੇ ਪੇਟੋਂ ਜੋ ਅੱਠਵਾਂ ਬੱਚਾ ਜਨਮੇਗਾ ਉਸਦੇ ਹੱਥੋਂ ਤੇਰੀ ਮੌਤ ਹੋਵੇਗੀ।

ਨਾਰਦ ਬ੍ਰਹਮਾ ਦਾ ਪੁੱਤਰ ਸੀ ਤੇ ਵੱਡਾ ਰਿਖੀ ਸੀ। ਕਿੰਗ ਨਾਲ ਮਸਤ ਹੋ ਕੇ ਗਾਉਂਦਾ ਤੇ ਭਗਤੀ ਵਿਚ ਲੀਨ ਰਹਿੰਦਾ ਸੀ। ਕੰਸ ਨੂੰ ਯਕੀਨ ਸੀ ਕਿ ਨਾਰਦ ਜੀ ਦਾ ਕਿਹਾ ਝੂਠ ਨਹੀਂ।

ਸੋ ਉਸਨੇ ਉਸੇ ਵੇਲੇ ਹੀ ਦੇਵਕੀ ਨੂੰ ਕਤਲ ਕਰ ਦੇਣਾ ਚਾਹਿਆ, ਪਰ ਵਾਸੁਦੇਵ ਦੇ ਕਹਿਣ 'ਤੇ ਕਿ ਅਸੀਂ ਆਪ ਤੋਂ ਆਪ ਹੀ ਸਭ ਬੱਚੇ ਤੇਰੇ ਹਵਾਲੇ ਕਰਦੇ ਜਾਵਾਂਗੇ, ਤਾਂ ਉਸਨੇ ਦੇਵਕੀ ਨੂੰ ਮਾਰਿਆ ਤਾਂ ਨਾ, ਪਰ ਵਾਸੁਦੇਵ ਤੇ ਦੇਵਕੀ ਤੇ ਦੇਵਕੀ ਦੀਆਂ ਬਾਕੀ ਭੈਣਾਂ ਨੂੰ ਕੈਦ ਕਰ ਦਿੱਤਾ, ਕਿਉਂਕਿ ਉਗਰਸੈਨ ਨੇ ਸਾਰੀਆਂ ਦਾ ਹੀ ਵਿਆਹ ਵਾਸੁਦੇਵ ਨਾਲ ਕਰ ਦਿੱਤਾ ਸੀ, ਕੰਸ ਨੇ ਪਿਤਾ ਨੂੰ ਕੈਦ ਕਰ ਕੇ ਰਾਜ-ਭਾਗ 'ਤੇ ਵੀ ਕਬਜ਼ਾ ਕਰ ਲਿਆ।

ਪਰ ਉਸ ਦੀਆਂ ਸਭ ਕੋਸ਼ਿਸ਼ਾਂ ਬੇਕਾਰ ਗਈਆਂ। ਕ੍ਰਿਸ਼ਨ ਜੀ ਦਾ ਜਨਮ ਜੇਲ੍ਹ ਵਿਚ ਹੀ ਹੋਇਆ, ਪਰ ਪ੍ਰਭੂ ਨੇ ਉਨ੍ਹਾਂ ਨੂੰ ਗੋਕਲ ਵਿਚ ਪਹੁੰਚਾਣ ਦੇ ਪ੍ਰਬੰਧ ਕਰ ਦਿੱਤੇ। ਉਥੇ ਕ੍ਰਿਸ਼ਨ ਜੀ ੧੫-੧੬ ਸਾਲ ਤਕ ਰਹੇ ਤੇ ਕੰਸ ਦੀ ਹਰ ਕੋਸ਼ਿਸ਼ ਬੇਕਾਰ ਗਈ।

ਅਖੀਰ ਇਸ ਉਮਰ ਵਿਚ ਸ੍ਰੀ ਕ੍ਰਿਸ਼ਨ ਜੀ ਮਥਰਾ ਪੁੱਜੇ ਤੇ ਕੰਸ ਦੀ ਰਾਜ ਸਭਾ ਵਿਚ ਆਣ ਵੜੇ। ਕ੍ਰਿਸ਼ਨ ਜੀ ਨੂੰ ਮਾਰਨ ਲਈ ਜੋ ਰਾਖਸ਼ ਤੇ ਕੱਦਾਵਰ ਦੈਂਤ ਆਏ ਸਨ, ਸਭ ਸ੍ਰੀ ਕ੍ਰਿਸ਼ਨ ਜੀ ਦੇ ਹੱਥੋਂ ਮਾਰੇ ਗਏ। ਠੀਕ ਇਸੇ ਸਮੇਂ ਕ੍ਰਿਸ਼ਨ ਜੀ ਛਾਲ ਮਾਰ ਕੇ ਕੰਸ ਦੇ ਸਿੰਘਾਸਣ 'ਤੇ ਚੜ੍ਹ ਗਏ ਤੇ ਉਸਨੂੰ ਉਥੋਂ ਪਟਕਾ ਕੇ ਥੱਲੇ ਮਾਰਿਆ। ਫਿਰ ਥੱਲੇ ਡਿਗਦੇ ਦੇ ਉੱਤੇ ਛਾਲ ਮਾਰੀ ਤੇ ਉਸਦੀ ਕਲਗੀ ਤੇ ਪਗੜੀ ਨੂੰ ਲਾਹ ਕੇ ਉਸਨੂੰ ਕੇਸਾਂ ਤੋਂ ਪਕੜ ਲਿਆ ਤੇ ਪਟਕਾ ਪਟਕਾ ਕੇ ਧਰਤੀ ਨਾਲ ਮਾਰਿਆ, ਇਉਂ ਕੰਸ ਦੀ ਮੌਤ ਹੋ ਗਈ।

ਕੰਸ ਨੂੰ ਮਾਰ ਕੇ ਸ੍ਰੀ ਕ੍ਰਿਸ਼ਨ ਜੀ ਨੇ ਫਿਰ ਆਪਣੇ ਨਾਨੇ ਉਗਰਸੈਨ ਨੂੰ ਮਥਰਾ ਦਾ ਰਾਜਾ ਬਣਾ ਦਿੱਤਾ ਤਖ਼ਤ ਉੱਤੇ ਬਿਠਾ ਕੇ ਦਸਤਾਰ ਉਸਦੇ ਸਿਰ ਉੱਤੇ ਰੱਖ ਦਿੱਤੀ।

ਇਉਂ ਸ੍ਰੀ ਕ੍ਰਿਸ਼ਨ ਜੀ ਨੇ ਉਗਰਸੈਨ ਦੀ ਲਾਜ ਰੱਖੀ ਤੇ ਉਸਦੀ ਪਾਲਣਾ ਕੀਤੀ।

# (੩੪) ਭਗਤ ਧ੍ਰੂ ਜੀ

ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ॥ (ਪੰਨਾ ੯੯੯)

ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ॥ (ਪੰਨਾ ੬੩੦)

ਇਹ ਭਗਤ ਜੀ ਉਤਾਨਪਾਦ ਰਾਜੇ ਦੇ ਸਪੁੱਤਰ ਸਨ। ਇਨ੍ਹਾਂ ਦੀ ਮਾਤਾ ਸੁਨੀਤੀ ਬੜੇ ਸਿਧੇ ਸੁਭਾਅ ਵਾਲੀ ਸੀ, ਪਰ ਇਸਦੀ ਸੌਂਕਣ ਰਾਣੀ ਬੜੇ ਹਾਵ-ਭਾਵ ਵਾਲੀ ਜਾਦੂਗਰਨੀ ਸੀ।

ਸੋ, ਇਸਨੇ ਰਾਜੇ ਦੇ ਮਨ 'ਤੇ ਕਬਜ਼ਾ ਕਰ ਲਿਆ। ਧ੍ਰੂ ਤੇ ਉਸਦੀ ਮਾਤਾ ਸੁਨੀਤੀ ਨੂੰ ਮਹੱਲਾਂ 'ਚੋਂ ਬਾਹਰ ਭੇਜਣ ਲਈ ਰਾਜੇ ਤੋਂ ਅਖਵਾ ਦਿੱਤਾ। ਫਿਰ ਕੀ ਸੀ? ਸੁਨੀਤੀ ਦੀ ਝੁੱਗੀ ਸ਼ਹਿਰੋਂ ਬਾਹਰ ਰਿਖੀ ਆਸ਼ਰਮ ਦੇ ਕੋਲ ਪਾ ਦਿੱਤੀ ਗਈ। ਉਹ ਬਿਨਾਂ ਕਿਸੇ ਉਜ਼ਰ ਦੇ ਉਥੇ ਜਾ ਰਹੀ।

ਧ੍ਰੂ ਨੂੰ ਮਾਤਾ ਨੇ ਦੱਸਿਆ ਸੀ, ਤੇਰਾ ਪਿਤਾ ਰਾਜਾ ਹੈ, ਮੈਂ ਵੀ ਰਾਜੇ ਦੀ ਧੀ ਹਾਂ।

ਧ੍ਰੂ ਨੇ ਪੁੱਛਿਆ, "ਜੇ ਤੂੰ ਰਾਣੀ ਹੈਂ, ਤਾਂ ਇਸ ਝੁੱਗੀ ਵਿਚ ਕਿਉਂ ਰਹਿੰਦੀ ਹੈਂ?"

ਧ੍ਰੂ ਦੀ ਮਾਤਾ ਨੇ ਕਿਹਾ, "ਇਹ ਤੇਰੇ ਪਿਤਾ ਦੀ ਮਰਜ਼ੀ ਹੈ।"

ਇਹੋ ਜਿਹੀਆਂ ਗੱਲਾਂ ਆਮ ਕਰਕੇ ਉਹ ਆਪਣੀ ਮਾਤਾ ਨਾਲ ਕਰਦੇ ਹੀ ਰਹਿੰਦੇ ਸੀ। ਇਕ ਦਿਨ ਹੋਰ ਬਾਰਕਾਂ ਨਾਲ ਖੇਡਦੇ ਸ਼ਹਿਰ ਵਿਚ ਗਏ, ਤਾਂ ਭੱਜ ਕੇ ਮਹਿਲਾਂ ਵਿਚ ਪਹੁੰਚ ਗਏ। ਅੱਗੇ ਪਿਤਾ ਉਤਾਨਪਾਦ ਬੈਠਾ ਸੀ।

ਪਿਤਾ ਨੇ ਪਿਆਰ ਨਾਲ ਗੋਦ ਵਿਚ ਬਿਠਾ ਲਿਆ, ਪਰ ਉਸੇ ਵੇਲੇ ਹੀ ਉਪਰੋਂ ਮਤਰੇਈ ਮਾਤਾ 'ਸੁਰੁਚੀ' ਆ ਗਈ। ਧ੍ਰੂ ਜੀ ਨੂੰ ਪਿਤਾ ਦੀ ਗੋਦੀ ਵਿਚ ਬੈਠਾ ਵੇਖ ਕੇ ਉਸਨੂੰ ਗ਼ੁੱਸਾ ਚੜ੍ਹ ਗਿਆ, ਝੱਟ ਬਾਹੋਂ ਫੜ ਕੇ, ਨਾਲੇ ਚਪੇੜ ਮਾਰੀ ਤੇ ਨਾਲੇ ਗੋਦੀ ਵਿਚੋਂ ਉਠਾ ਦਿੱਤਾ ਤੇ ਕਿਹਾ, "ਜੇ ਪਿਤਾ ਦੀ ਗੋਦ ਵਿਚ ਬਹਿਣ ਦਾ ਸ਼ੌਕ ਸੀ ਤਾਂ ਮੇਰੀ ਕੁੱਖ ਤੋਂ ਜਨਮ ਲੈਣਾ ਸੀ।"

ਹੈਰਾਨ ਤੇ ਪ੍ਰੇਸ਼ਾਨ ਹੋਏ ਧ੍ਰੂ ਜੀ ਦੀਆਂ ਅੱਖਾਂ ਵਿਚੋਂ ਹੰਝੂ ਵਗ ਪਏ। ਮਨ ਉੱਤੇ ਇਕਦਮ ਅਸਹਿ ਚੋਟ ਲੱਗੀ। ਇਸੇ ਹਾਲਤ ਵਿਚ ਮਾਂ ਕੋਲ ਗਏ।

ਜਦ ਮਾਂ ਨੇ ਸਮਝਾਇਆ ਕਿ ਇਹ ਤਾਂ ਪ੍ਰਭੂ ਦੀ ਭਾਵੀ ਹੀ ਐਸੀ ਹੈ। ਤਾਂ ਧ੍ਰੂ ਕਹਿਣ ਲੱਗਾ, "ਭਾਵੀ ਐਸੀ ਹੈ ਇਹ ਕੀ ਗੱਲ?"

ਮਾਂ ਨੇ ਕਿਹਾ, "ਪੁੱਤਰ! ਅਸਾਂ ਕਰਮ ਚੰਗੇ ਨਹੀਂ ਕੀਤੇ ਤੇ ਸਭ ਤੋਂ ਵੱਡਾ ਕਰਮ ਪਰਮੇਸ਼ਰ ਦਾ ਨਾਮ ਨਹੀਂ ਜਪਿਆ, ਜਿਸ ਕਰਕੇ ਅੱਜ ਰਾਜੇ ਦੇ ਘਰ ਜਨਮ ਕੇ, ਤੇ ਰਾਜੇ ਨਾਲ ਵਿਆਹ ਕਰਾ ਕੇ, ਹੀਰੇ ਵਰਗੇ ਪੁੱਤਰ ਜਨਮ ਕੇ ਵੀ, ਝੁੱਗੀ ਵਾਸਣ ਬਣ ਗਈ ਹਾਂ। ਹੋਰ ਪੁੱਤਰ! ਮੈਂ ਤੈਨੂੰ ਝੂਠ ਨਹੀਂ ਸੀ ਕਿਹਾ।"

ਮਾਂ ਦੀਆਂ ਗੱਲਾਂ ਨੇ ਧ੍ਰੂ ਦੇ ਦੁਖੀ ਮਨ ਨੂੰ ਵੈਰਾਗੀ ਬਣਾ ਦਿੱਤਾ, ਕਹਿਣ ਲੱਗਾ, "ਮਾਂ! ਫਿਰ ਤਾਂ ਨਾਮ ਹੀ ਜਪਣਾ ਚਾਹੀਦਾ ਹੈ, ਉਸੇ ਪਰਮੇਸ਼ਰ ਦੀ ਅਰਾਧਨਾ ਕਰੀਏ?"

ਮਾਂ ਨੇ ਕਿਹਾ, "ਹਾਂ ਪੁੱਤਰ! ਇਹ ਠੀਕ ਜਾਣ ਕਿ ਸਭ ਕਾਰਜ ਪਰਮੇਸ਼ਰ ਦੇ ਨਾਮ ਨਾ ਜਪਣ ਨਾਲ ਵਿਗੜ ਜਾਂਦੇ ਹਨ ਤੇ ਉਸਦਾ ਨਾਮ ਅਰਾਧਨ ਤੇ ਸਿਮਰਨ ਕਰਨ ਨਾਲ ਸੰਵਰ ਜਾਂਦੇ ਹਨ।"

"ਚੰਗਾ ਮਾਤਾ! ਹੁਣ ਮੈਂ ਨਾਮ ਜਪਾਂਗਾ, ਨਾਮ ਜਪ ਕੇ ਹੀ ਸਭ ਕੁੱਝ ਪ੍ਰਾਪਤ ਕਰਾਂਗਾ। ਮਾਤਾ! ਤੇਰੇ ਵੀ ਸਭ ਦੁਖ ਦੂਰ ਕਰ ਦਿਆਂਗਾ।"

ਪੰਜ ਬਰਸ ਦੇ ਅਨਾਥ, ਧ੍ਰੂ ਬਾਰਕ ਨੇ ਆਪਣੇ ਬਾਲ-ਹਠ ਦੇ ਸਹਾਰੇ ਮਾਤਾ ਨੂੰ ਹੌਸਲਾ ਦਿੱਤਾ। ਮਾਤਾ ਦੇ ਵੀ ਇਸ ਵੇਲੇ ਅਥਰੂ ਰੁਕਦੇ ਨਹੀਂ ਸਨ।

ਗੁਰੂ ਵਾਕ ਹੈ:

ਪਾਂਚ ਬਰਖ ਕੋ ਅਨਾਥੁ ਧ੍ਰੂ ਬਾਰਿਕੁ ਹਰਿ ਸਿਮਰਤ ਅਮਰ ਅਟਾਰੇ ॥ (ਪੰਨਾ ੯੯੯)

ਮਾਤਾ ਦੀ ਸਿਖਿਆ ਧ੍ਰੂ ਜੀ ਦੇ ਮਨ ਵਿਚ ਧਸ ਗਈ, ਹਿਰਦਾ ਵੈਰਾਗੀ ਹੋ ਗਿਆ ਤੇ ਵੈਰਾਗ ਤੋਂ ਪ੍ਰਭੂ-ਭਗਤੀ ਦੀ ਲਗਨ ਜਾਗ ਉਠੀ!

"ਚੰਗਾ ਮਾਤਾ ਜੀ ਆਗਿਆ ਦਿਓ ਤਾਂ ਕਿ ਇਹ ਸ਼ੁਭ ਕਾਰਜ ਆਰੰਭ ਕਰੀਏ।"

"ਪੁੱਤਰ! ਕਿਧਰ ਜਾਓਗੇ?"

"ਮਾਤਾ ਜੀ! ਜੰਗਲ ਨੂੰ ਜਾਵਾਂਗਾ, ਇਕਾਂਤ ਵਿਚ ਪ੍ਰਭੂ-ਭਗਤੀ ਕਰਾਂਗਾ, ਪ੍ਰਭੂ ਦਾ ਸਿਮਰਨ ਕਰਾਂਗਾ।"

"ਹੇ ਪੁਤਰ! ਠੀਕ ਹੈ, ਸਭ ਦੁੱਖਾਂ ਤੋਂ ਛੁੱਟ ਜਾਓਗੇ। ਜਾਓ, ਮੇਰਾ ਵੀ ਆਸ਼ੀਰਵਾਦ ਹੈ, ਪ੍ਰਭੂ ਤੇਰੀ ਰਾਖੀ ਕਰੇ, ਤੇਰਾ ਵਾਲ ਵੀ ਵਿੰਗਾ ਨਾ ਹੋਵੇ।"

ਧ੍ਰੂ ਜੀ ਤੁਰ ਪਏ। ਛੋਟੇ ਜਿਹੇ ਬਾਲਕ ਦੇ ਹਿਰਦੇ ਵਿਚ ਉਸ ਅਦ੍ਰਿਸ਼ਟ ਪ੍ਰਭੂ ਦੇ ਦਰਸ਼ਨਾਂ ਦੀ ਇੱਛਾ ਇਤਨੀ ਪ੍ਰਬਲ ਹੋ ਗਈ ਕਿ ਨਾ ਉਸਨੂੰ ਇਹ ਖ਼ਿਆਲ ਰਿਹਾ ਕਿ ਮੈਂ ਬਹੁਤ ਛੋਟਾ ਹਾਂ ਤੇ ਧੰਨ ਆਖੋ ਮਾਂ ਨੂੰ ਵੀ, ਉਸਨੇ ਐਸੀ ਗੱਲ ਨੂੰ ਇਕ ਵਾਰ ਵੀ ਮੂੰਹੋਂ ਨਹੀਂ ਕੱਢਿਆ, ਸਗੋਂ ਪੁੱਤਰ ਨੂੰ ਹੋਰ ਦ੍ਰਿੜ੍ਹ ਕੀਤਾ, "ਪੁੱਤਰ! ਜਾਓ, ਇਕ ਮਨ ਤੇ ਇਕ ਚਿਤ ਹੋ ਕੇ ਪ੍ਰਭੂ ਦੀ ਅਰਾਧਨਾ ਕਰੋ, ਉਹੀ ਇਸ ਸਮੇਂ ਸਾਡਾ ਇਕ ਐਸਾ ਮਿੱਤਰ ਹੈ, ਸਹਾਰਾ ਹੈ, ਜਿਸਦੀ ਰਜ਼ਾ ਵਿਚ ਤੇ ਜਿਸਦੇ ਹੁਕਮ ਵਿਚ ਇਹ ਸਾਰਾ ਸੰਸਾਰ ਹੈ। ਉਸਦੇ ਹੁਕਮ ਬਿਨਾਂ ਨਾ ਮਾਂ ਕੁ-ਮਾਂ ਬਣਦੀ ਹੈ, ਨਾ ਪੁੱਤਰ-ਕਪੁੱਤਰ ਬਣਦਾ ਹੈ, ਨਾ ਪਿਉ ਕੁ-ਪਿਉ ਬਣਦਾ ਹੈ। ਉਸਦੀ ਮੇਹਰ ਹੋ ਜਾਏ ਤਾਂ ਦੁਸ਼ਮਣ ਵੀ ਮਿੱਤਰ ਬਣ ਜਾਂਦੇ ਹਨ, ਸੂਲੀ ਦਾ ਕੰਡਾ ਬਣ ਕੇ, ਫੁੱਲ ਬਣ ਜਾਂਦਾ ਹੈ।"

"ਚੰਗਾ ਮਾਤਾ! ਤੂੰ ਚਿੰਤਾ ਨਾ ਕਰ, ਫ਼ਿਕਰ ਨਾ ਕਰ, ਮੈਂ ਐਸੇ ਭਗਵਾਨ ਦੇ ਦਰਸ਼ਨ ਕਰ ਕੇ ਹੀ ਮੁੜਾਂਗਾ, ਨਹੀਂ ਤੇ ਸਰੀਰ ਨੂੰ ਇਸ ਲੇਖੇ ਲਾ ਦਿਆਂਗਾ।"

ਧ੍ਰੂ ਜੀ ਤੁਰ ਪਏ। ਇਕ ਵਾਰੀ ਮਾਤਾ ਜੀ ਵੱਲ ਮੁੜੇ, ਨਮਸਕਾਰ ਕੀਤੀ, ਮਾਤਾ ਨੇ ਵੀ ਪਿਆਰ ਦਿੱਤਾ ਤੇ ਫਿਰ ਚੱਲ ਪਏ।

ਕੁੱਝ ਦੂਰ ਹੀ ਗਏ ਸਨ ਕਿ ਅੱਗੋਂ ਨਾਰਦ ਜੀ ਮਿਲ ਪਏ। ਬਾਲਕ ਕੋਲੋਂ ਪੁੱਛਿਆ ਤਾਂ ਉਸਨੇ ਸਚ ਗੱਲ ਦੱਸ ਦਿੱਤੀ।

ਨਾਰਦ ਜੀ ਬੋਲੇ, "ਹੇ ਬਾਲਕ! ਤੂੰ ਜੰਗਲਾਂ ਦੇ ਦੁਖ ਤੇ ਮੁਸੀਬਤਾਂ ਨਹੀਂ ਜਾਣਦਾ। ਉਥੇ ਸੱਪ, ਸ਼ੇਰ, ਬਘੇਲੇ ਤੇ ਹੋਰ ਦੁਖਦਾਈ ਬੇਅੰਤ ਜਾਨਵਰ ਹਨ। ਤੂੰ ਤਾਂ ਵੇਖ ਕੇ ਹੀ ਡਰ ਜਾਣਾ ਹੈ, ਇਸ ਲਈ ਪਿਛੇ ਮੁੜ ਜਾਹ।"

"ਕਿਉਂ ਮੁੜ ਜਾਵਾਂ?"

"ਬੱਚਾ! ਤੈਨੂੰ ਸਰੀਰ ਦੀ ਲੋੜ ਨਹੀਂ?"

"ਨਹੀਂ, ਮੈਨੂੰ ਸਰੀਰ ਦੀ ਕੋਈ ਲੋੜ ਨਹੀਂ।"

ਕਹਿੰਦੇ ਹਨ ਕਿ ਨਾਰਦ ਜੀ ਨੇ ਬੜਾ ਰੋਕਿਆ, ਪਰ ਜਦ ਵੇਖਿਆ ਕਿ ਬਾਲਕ ਹਠ 'ਤੇ ਹੈ, ਮੁੜੇਗਾ ਨਹੀਂ, ਤਾਂ ਨਾਰਦ ਜੀ ਨੇ ਉਪਦੇਸ਼ ਦੇ ਦਿੱਤਾ—"ਓਮ ਨਮੋ ਭਗਵਤੇ ਵਾਸਦੇਵਾਇ।"

ਨਾਰਦ ਕਹਤ ਸੁਨਤ ਧ੍ਰੂਅ ਬਾਰਿਕ ਭਜਨ ਮਾਹਿ ਲਪਟਾਨੋ। (ਪੰਨਾ ੬੩੦)

ਧ੍ਰੂ ਭਿਅੰਕਰ ਜੰਗਲਾਂ ਵਿਚ ਜਾ ਪੁੱਜਾ। ਨਾਰਦ ਜੀ ਦੇ ਦੱਸੇ ਉਪਦੇਸ਼ ਅਨੁਸਾਰ ਇਕ-ਟੱਕ ਸਮਾਧੀ ਵਿਚ ਜੁੜ ਗਿਆ, ਨਾ ਭੁੱਖ, ਨਾ ਤ੍ਰੇਹ, ਕਿਸੇ ਚੀਜ਼ ਦੀ ਉਸਦੇ ਮਨ ਵਿਚ ਅਭਿਲਾਖਾ ਹੀ ਨਹੀਂ ਸੀ। ਕਈ ਵਾਰ

ਸ਼ੇਰ ਉਸਦੇ ਕੋਲ ਆਏ, ਵੇਖ ਕੇ ਮੁੜ ਗਏ ਤੇ ਹੋਰ ਜਾਨਵਰ ਵੀ, ਪਰ ਧ੍ਰੂ ਜੀ ਭਗਤੀ ਵਿਚ ਅਨੰਦ-ਸਰੂਪ ਹੋ ਕੇ ਅਡੋਲ ਹੋਏ ਬੈਠੇ ਸਨ। ਧ੍ਰੂ ਜੀ ਦੀ ਇਸ ਅਟੱਕ ਸਮਾਧੀ ਨੇ ਪ੍ਰਭੂ ਦੇ ਚਰਨ ਪਕੜ ਲਏ ਤੇ ਐਸੀ ਸਮਾਧੀ ਨੂੰ ਖੋਲ੍ਹੇ ਕੌਣ ?

ਵਰ੍ਹਾ ਕਿ ਛੇ ਮਹੀਨੇ ਬਾਰਕ ਨੂੰ ਬੈਠੇ ਨੂੰ ਹੋ ਗਿਆ ਤਾਂ ਭਗਤ ਵਛਲ ਭਗਵਾਨ ਨੂੰ ਖਿੱਚ ਪੈ ਗਈ। ਸ੍ਰੀ ਵਿਸ਼ਨੂੰ ਜੀ ਆਪ ਤਪ ਕਰਦੇ ਧ੍ਰੂ ਜੀ ਦੇ ਕੋਲ ਪੁੱਜੇ, ਆਵਾਜ਼ ਦਿੱਤੀ, ਪਰ ਧ੍ਰੂ ਜੀ ਹਿਰਦੇ ਵਿਚ ਸੁਰਤ ਨੂੰ ਵੜ ਕੇ ਬੈਠੇ ਸਨ। ਸੋ, ਸੁਰਤ ਹਿੱਲੀ ਨਾ। ਤਦ ਹਿਰਦੇ ਵਿਚ ਧਿਆ ਰਹੇ ਨਾਮ ਨੇ ਹਿਰਦੇ ਵਿਚ ਦਰਸ਼ਨ ਦਿੱਤੇ, ਫਿਰ ਬਾਹਰ ਖਲੋਤੇ ਹੋਣ ਦਾ ਅਨੁਭਵ ਕਰਾਇਆ ਤਾਂ ਧ੍ਰੂ ਜੀ ਦੀ ਸਮਾਧੀ ਖੁਲ੍ਹ ਗਈ। ਸਾਹਮਣੇ ਪ੍ਰਤੱਖ ਦਰਸ਼ਨ ਹੋਏ ਤੇ ਕਿਹਾ, "ਭਗਵਾਨ! ਇਸ ਬਾਲ 'ਤੇ ਅੰਜਾਣੀ ਬੁਧ ਨਾਲ ਆਪ ਦੀ ਕੀ ਵਡਿਆਈ ਕਰਾਂ ? ਕੁੱਝ ਵੀ ਆਪਦੀ ਮਹਿਮਾ ਨੂੰ ਜਾਣਦਾ ਨਹੀਂ ਹਾਂ।"

ਕਹਿੰਦੇ ਹਨ ਕਿ ਭਗਵਾਨ ਵਿਸ਼ਨੂੰ ਨੇ ਉਸ ਸਮੇਂ ਆਪਣਾ ਸੰਖ ਉਸਦੇ ਕੰਨ ਨਾਲ ਲਾ ਦਿੱਤਾ। ਤਦ ਧ੍ਰੂ ਜੀ ਇਉਂ ਮਹਿਮਾ ਕਰਨ ਲੱਗੇ:

ਓਮ ਨਮੋ ਭਗਵਤੇ ਵਾਸਦੇਵਾਇ॥ ਨਮੋ ਨਮੋ ਪ੍ਰਭ ਤ੍ਰਿਭਵਨ ਰਾਇ॥
ਨਮੋ ਨਮੋ ਹੇ ਸਰਬ ਬਿਆਪੀ। ਨਮੋ ਨਮੋ ਸਭ ਘਟ ਕੇ ਵਾਸੀ॥
ਨਮੋ ਦੀਨਾ ਨਾਥ ਗੁਸਾਈਂ॥ ਤੀਨ ਭਵਨ ਪਰ ਤੁਮਰੀ ਪ੍ਰਛਾਈਂ॥
ਨਮੋ ਨਮੋ ਦੇਵਨ ਕੇ ਦੇਵਾ॥ ਨਮੋ ਨਮੋ ਹੇ ਅਲਖ ਅਭੇਵਾ॥
ਨਮੋ ਨਮੋ ਹੇ ਚਤਰ ਸਰੂਪੀ॥ ਨਮੋ ਨਮੋ ਪ੍ਰਮਾਤਮ ਰੂਪੀ॥

ਇਸ ਤਰ੍ਹਾਂ ਕਈ ਚੌਪਈਆਂ ਤੇ ਦੋਹਰੇ ਭਗਵਾਨ ਦੀ ਉਸਤਤਿ ਵਿਚ ਉਸ ਸਮੇਂ ਧ੍ਰੂ ਜੀ ਨੇ ਉਚਾਰਨ ਕੀਤੇ।

ਭਗਵਾਨ ਵਿਸ਼ਨੂੰ ਇਹ ਸੁਣ ਕੇ ਪ੍ਰਸੰਨ ਹੋਏ ਤੇ ਵਰ ਦਿੱਤਾ, "ਹੇ ਧ੍ਰੂ! ਤੂੰ ਰਾਜ ਪ੍ਰਾਪਤੀ ਦੀ ਇੱਛਾ ਨਾਲ ਤਪ ਕੀਤਾ ਸੀ। ਸੋ, ਪਹਿਲੇ ਰਾਜ ਭੋਗ ਤੇ ਫਿਰ ਅਟੱਲ ਪਦਵੀ ਨੂੰ ਪ੍ਰਾਪਤ ਹੋਏਂਗਾ। ਸਭ ਤਾਰਾ-ਮੰਡਲੀ ਤੇਰੇ ਆਲੇ-ਦੁਆਲੇ ਪ੍ਰਕਰਮਾ ਕਰੇਗੀ, ਪਰ ਤੂੰ ਅਕਾਸ਼ ਵਿਚ ਅਡੋਲ ਰਹੇਂਗਾ ਤੇ ਸਦਾ ਹੀ ਚਮਕੇਂਗਾ।"

ਇਹ ਕਹਿ ਕੇ ਭਗਵਾਨ ਵਿਸ਼ਨੂੰ ਅਲੋਪ ਹੋ ਗਏ। ਪਿਛੋਂ ਧ੍ਰੂ ਜੀ ਨੇ ੩੬ ਹਜ਼ਾਰ ਵਰ੍ਹੇ ਰਾਜ ਕੀਤਾ, ਤੇ ਫਿਰ ਅਟੱਲ-ਪਦਵੀ 'ਤੇ ਜਾ ਟਿਕੇ।

ਭਾਈ ਗੁਰਦਾਸ ਜੀ ਨੇ ਧ੍ਰੂ ਭਗਤ ਦੀ ਸਾਰੀ ਵਾਰਤਾ ਨੂੰ ਵਾਰਾਂ ਵਿਚ ਅੰਕਿਤ ਕੀਤਾ ਹੈ:

ਧ੍ਰੂ ਹਸਦਾ ਘਰਿ ਆਇਆ, ਕਰਿ ਪਿਆਰੁ ਪਿਉ ਕੁਛੜਿ ਲੀਤਾ॥
ਬਾਹਹੁ ਪਕੜਿ ਉਠਾਲਿਆ, ਮਨ ਵਿਚਿ ਰੋਸੁ ਮਤ੍ਰੇਈ ਕੀਤਾ॥
ਡੁਡਹੁਲਿਕਾ ਮਾਂ ਪੁਛੈ, ਤੂੰ ਸਾਵਾਣੀ ਹੈ ਕਿ ਸੁਰੀਤਾ॥
ਸਾਵਾਣੀ ਹਾਂ ਜਨਮ ਦੀ, ਨਾਮੁ ਨ ਭਗਤੀ ਕਰਮਿ ਦ੍ਰਿੜ੍ਹੀਤਾ॥
ਕਿਸੁ ਉਦਮ ਤੇ ਰਾਜੁ ਮਿਲਿ, ਸਤ੍ਰੂ ਤੇ ਸਭਿ ਹੋਵਨਿ ਮੀਤਾ॥
ਪਰਮੇਸਰੁ ਆਰਾਧੀਐ ਜਿਦੂ ਹੋਈਐ ਪਤਿਤ ਪੁਨੀਤਾ॥
ਬਾਹਰਿ ਚਲਿਆ ਕਰਣਿ ਤਪੁ, ਮਨ ਬੈਰਾਗੀ ਹੋਇ ਅਤੀਤਾ॥
ਨਾਰਦ ਮੁਨਿ ਉਪਦੇਸਿਆ, ਨਾਉ ਨਿਧਾਨੁ ਅਮਿਓ ਰਸੁ ਪੀਤਾ॥
ਪਿਛਹੁ ਰਾਜੇ ਸਦਿਆ, ਅਬਿਚਲੁ ਰਾਜੁ ਕਰਹੁ ਨਿਤ ਨੀਤਾ॥
ਹਾਰਿ ਚਲੇ, ਗੁਰਮੁਖਿ ਜਗ ਜੀਤਾ॥

(ਵਾਰ ੧੦, ਪਉੜੀ ੧)

## (੩੫) ਭਗਤ ਪ੍ਰਹਿਲਾਦ ਜੀ

ਭਗਤ ਪ੍ਰਹਿਲਾਦ ਜੀ ਦਾ ਜਨਮ ਉਸ ਵੇਲੇ ਹੋਇਆ ਜਦ ਹਰਨਾਖਸ਼ ਪਹਾੜਾਂ ਵਿਚ ਤਪੱਸਿਆ ਕਰਨ ਗਿਆ ਹੋਇਆ ਸੀ, ਹਰਨਾਖਸ਼ ਨੂੰ ਆਮ ਗ੍ਰੰਥਾਂ ਵਿਚ ਦੈਂਤ ਕਰਕੇ ਲਿਖਿਆ ਹੈ ਤੇ ਦੈਂਤ ਜਾਂ ਰਾਖਸ਼ ਲੋਕ ਇਹੋ ਜਿਹੇ ਨੂੰ ਸਮਝਦੇ ਹਨ ਜੋ ਬੜਾ ਡਰਾਉਣਾ, ਕਰੂਪ ਜਾਂ ਜਿਸਦੇ ਸਿਰ 'ਤੇ ਸਿੰਗ ਹੋਣ ਪਰ ਇਹ ਗੱਲ ਨਹੀਂ। ਦੈਂਤ ਜਾਂ ਰਾਖਸ਼ ਉਹੀ ਹੁੰਦੇ ਹਨ ਜੋ ਬੁਰੇ ਕਰਮਾਂ ਵਿਚ ਪੈ ਜਾਣ ਤੇ ਮਨੁੱਖਤਾ ਦੇ ਉਲਟ ਅਤੇ ਕੁਦਰਤ ਦੀ ਮੁਖਾਲਫ਼ਤ ਕਰਨ ਲੱਗ ਜਾਣ, ਅਥਾਹ ਤਾਕਤ ਦੇ ਬਲਬੂਤੇ, ਜੋ ਉਨ੍ਹਾਂ ਦਾ ਮਨ ਚਾਹੇ, ਕਰਨਾ ਚਾਹੁਣ। ਬਾਕੀ ਉਨ੍ਹਾਂ ਦੀ ਸ਼ਕਲ ਤੇ ਅਕਲ ਆਮ ਮਨੁੱਖਾਂ ਵਰਗੀ ਹੀ ਹੁੰਦੀ ਹੈ ਪਰ ਉਨ੍ਹਾਂ ਦੀ ਬੁਧ 'ਤੇ ਪਰਦਾ ਪੈ ਜਾਂਦਾ ਤੇ ਉਹ ਅਸਲੀਅਤ ਨੂੰ ਛੱਡ ਹੀ ਜਾਂਦੇ ਹਨ।

ਭਾਈ ਗੁਰਦਾਸ ਜੀ ਨੇ ਵੀ ਹਰਨਾਖਸ਼ ਨੂੰ ਦੈਂਤ ਹੀ ਲਿਖਿਆ ਹੈ:

> ਘਰਿ ਹਰਣਾਖਸ ਦੈਤ ਦੇ ਕਲਰਿ ਕਵਲੁ ਭਗਤੁ ਪ੍ਰਹਿਲਾਦੁ॥ *(ਵਾਰ ੧੦, ਪਉੜੀ ੨)*

ਚੌਥੇ ਸਤਿਗੁਰੂ ਜੀ ਵੀ ਇਹੀ ਲਿਖਦੇ ਹਨ:

> ਹਰਿ ਜੁਗੁ ਜੁਗੁ ਭਗਤ ਉਪਾਇਆ, ਪੈਜ ਰਖਦਾ ਆਇਆ ਰਾਮ ਰਾਜੇ॥
> ਹਰਣਾਖਸੁ ਦੁਸਟੁ ਹਰਿ ਮਾਰਿਆ ਪ੍ਰਹਲਾਦੁ ਤਰਾਇਆ॥ *(ਪੰਨਾ ੪੫੧)*

ਇਸੇ ਤਰ੍ਹਾਂ ਹੀ ਤੀਸਰੇ ਪਾਤਸ਼ਾਹ ਜੀ ਵੀ ਲਿਖਦੇ ਹਨ:

> ਥੰਮ੍ਹੁ ਉਪਾੜਿ ਹਰਿ ਆਪੁ ਦਿਖਾਇਆ॥ ਅਹੰਕਾਰੀ ਦੈਤੁ ਮਾਰਿ ਪਚਾਇਆ॥
> ਭਗਤਾ ਮਨਿ ਆਨੰਦੁ ਵਜੀ ਵਧਾਈ॥ ਅਪਨੇ ਸੇਵਕ ਕਉ ਦੇ ਵਡਿਆਈ॥੯॥ *(ਪੰਨਾ ੧੧੫੪)*

ਪਰ ਦੇਖੋ ਇਹ ਹਰਨਾਖਸ਼ ਦੈਂਤ ਕਸ਼ਪ ਰਿਖੀ ਦਾ ਪੁੱਤਰ ਸੀ ਤੇ ਉਸ ਦੀ ਇਸਤਰੀ 'ਦਿਤਿ' ਦੇ ਪੇਟੋਂ ਪੈਦਾ ਹੋਇਆ ਸੀ। ਇਸਦਾ ਇਕ ਹੋਰ ਵੀ ਭਰਾ ਹਰਣਕਸ਼ਿਪ ਸੀ, ਜੋ ਪ੍ਰਭੂ ਦੇ ਅਵਤਾਰ ਵਰਾਹ ਦੇ ਹੱਥੋਂ ਮਾਰਿਆ ਗਿਆ ਸੀ, ਇਸ ਤੋਂ ਪਹਿਲਾਂ ਵੀ ਇਨ੍ਹਾਂ ਦੋਹਾਂ ਭਰਾਵਾਂ ਨੇ ਤਪੱਸਿਆ ਕਰ ਕਰ ਕੇ ਆਪਣੇ ਆਪ ਨੂੰ ਬੜੇ ਬਲਵਾਨ ਬਣਾ ਲਿਆ ਸੀ, ਇਥੋਂ ਤਕ ਕਿ ਹਰਣਕਸ਼ਿਪ ਨੇ ਇੰਦਰਪੁਰੀ ਨੂੰ ਜਿੱਤ ਲਿਆ ਸੀ। ਤਿੰਨਾਂ ਪੁਰੀਆਂ 'ਤੇ ਇਨ੍ਹਾਂ ਦੋਹਾਂ ਭਰਾਵਾਂ ਦੀ ਦੁਹਾਈ ਫਿਰ ਗਈ ਸੀ, ਪਰ ਇੰਦਰ ਦੀ ਮਦਦ ਕਰਨ ਲਈ ਭਗਵਾਨ ਵਰਾਹ ਅਵਤਾਰ ਬਣੇ ਤੇ ਉਸਦੇ ਹੱਥੋਂ ਹਰਣਕਸ਼ਿਪ ਮਾਰਿਆ ਗਿਆ ਤੇ ਇਨ੍ਹਾਂ ਨੂੰ ਭਾਂਜ ਪੈ ਗਈ। ਹਰਨਾਖਸ਼ ਇਸ ਸਮੇਂ ਪਹਾੜਾਂ ਨੂੰ ਭੱਜ ਗਿਆ ਤੇ ਉਥੇ ਜਾ ਕੇ ਭਗਤੀ ਕਰਨ ਵਿਚ ਜੁੱਟ ਗਿਆ ਤੇ ਉਸਦੀ ਇਸਤਰੀ ਨੂੰ ਪਕੜ ਲਿਆ, ਪਰ ਇਸ ਸਮੇਂ ਨਾਰਦ ਜੀ ਦੇ ਕਹੇ 'ਤੇ ਇੰਦਰ ਨੇ ਉਸਦੀ ਇਸਤਰੀ ਨੂੰ ਛੱਡ ਦਿੱਤਾ।

ਨਾਰਦ ਜੀ ਨੇ ਹਰਨਾਖਸ਼ ਦੀ ਇਸਤਰੀ ਨੂੰ ਰਿਖੀ ਆਸ਼ਰਮ ਦੇ ਹਵਾਲੇ ਕਰ ਦਿੱਤਾ ਤੇ ਉਹ ਵੀ ਚਲੇ ਗਏ। ਭਗਤ ਪ੍ਰਹਿਲਾਦ ਜੀ ਉਸ ਸਮੇਂ ਗਰਭ ਵਿਚ ਸਨ ਤੇ ਰਿਖੀ ਆਸ਼ਰਮ ਵਿਚ ਹੀ ਇਨ੍ਹਾਂ ਦਾ ਜਨਮ ਹੋਇਆ। ਫਿਰ ਇਥੇ ਹੀ ੬-੭ ਸਾਲ ਦੇ ਪ੍ਰਹਿਲਾਦ ਜੀ ਹੋਏ। ਇਥੇ ਰਿਖੀ ਆਸ਼ਰਮ ਵਿਚ ਹੀ ਪ੍ਰਹਿਲਾਦ ਜੀ ਵੀ ਤੇ ਉਨ੍ਹਾਂ ਦੇ ਮਾਤਾ ਜੀ ਨੂੰ ਜਦ ਦੇ ਇਥੇ ਨਾਰਦ ਜੀ ਛੱਡ ਗਏ, ਉਦੋਂ ਤੋਂ ਹੀ ਹਰੀ ਮਹਿਮਾ ਤੇ ਹਰੀ ਭਗਤੀ ਦੇ ਹੀ ਪ੍ਰਸੰਗ ਆਦਿ ਸੁਣਦੇ ਰਹੇ।

ਪਰ ਉਧਰ ਹਰਨਾਖਸ਼ ਨੇ ਪਹਾੜਾਂ ਵਿਚ ਘੋਰ ਤਪੱਸਿਆ ਕੀਤੀ ਤੇ ਉਸਦਾ ਤਪੱਸਿਆ ਕਰਨ ਦਾ ਇਹੋ ਮਨੋਰਥ ਸੀ ਕਿ ਉਹ ਇਤਨੀ ਤਾਕਤ ਹਾਸਲ ਕਰੇ ਕਿ ਇੰਦਰ ਆਦਿਕਾਂ ਤੋਂ ਆਪਣੇ ਭਰਾਵਾਂ ਦਾ ਬਦਲਾ ਲਵੇ। ਇੰਦਰ ਦੀ ਮਦਦ ਭਗਵਾਨ ਨੇ ਕੀਤੀ ਸੀ।

ਸੋ, ਭਗਵਾਨ ਤੋਂ ਬਦਲਾ ਲੈਣਾ, ਇਹ ਤਾਂ ਇਕ ਅਸਚਰਜ ਤੇ ਅਣਹੋਣੀ ਗੱਲ ਸੀ ਪਰ ਹਰਨਾਖਸ਼ ਨੇ ਇਸ ਨੀਅਤ ਨਾਲ ਇਤਨਾ ਘੋਰ ਤਪ ਕੀਤਾ ਕਿ ਕਮਾਲ ਕਰ ਦਿੱਤੀ। ਉਸਦੇ ਤਪ ਤੋਂ ਖੁਸ਼ ਹੋ ਕੇ ਬ੍ਰਹਮਾ ਜੀ ਉਸ ਪਾਸ ਪੁਜੇ ਤੇ ਕਿਹਾ, "ਹੇ ਤਪੱਸਵੀ ਰਾਜ! ਮੈਂ ਤੇਰੇ 'ਤੇ ਮਹਾਂ ਪ੍ਰਸੰਨ ਹੋ ਗਿਆ ਹਾਂ, ਬਸ ਕਰ, ਹੁਣ ਹੋਰ ਤਪੱਸਿਆ ਕਰਨੀ ਛੱਡ ਦੇਹ ਤੇ ਮੰਗ ਕੀ ਮੰਗਦਾ ਹੈਂ ?"

ਹਰਨਾਖਸ਼ ਤਾਕਤ ਹਾਸਲ ਕਰਨ ਲਈ ਹੀ ਤਪ ਕਰ ਰਿਹਾ ਸੀ ਤੇ ਤਾਕਤ ਵੀ ਉਹ ਚਾਹੁੰਦਾ ਸੀ, ਜੋ ਅਜੈ ਤੇ ਅਮੁੱਕ ਹੋਵੇ। ਪਹਿਲੇ ਤਾਂ ਉਹ ਚੁੱਪ ਰਿਹਾ ਪਰ ਬ੍ਰਹਮਾ ਜੀ ਨੇ ਜਦ ਤੀਸਰੀ ਵਾਰ ਕਿਹਾ ਤਾਂ ਉਹ ਕਹਿਣ ਲੱਗਾ, "ਹੇ ਸੰਸਾਰ ਦੀ ਸਾਜਨਾ ਕਰਨ ਵਾਲੇ ਬ੍ਰਹਮਾ ਜੀਉ! ਮੈਨੂੰ ਇਹ ਵਰ ਦਿਓ ਕਿ ਤੇਰੀ ਰਚਨਾ ਵਿਚੋਂ ਕੋਈ ਭੀ ਮੈਨੂੰ ਮਾਰ ਨਾ ਸਕੇ ਤੇ ਸਭ ਤੋਂ ਵਧ ਤਾਕਤ ਮੇਰੇ ਵਿਚ ਹੋ ਜਾਏ, ਫਿਰ ਨਾ ਦਿਨੇ ਮਰਾਂ ਨਾ ਰਾਤੀਂ, ਨਾ ਧਰਤੀ 'ਤੇ ਮਰਾਂ ਨਾ ਅਕਾਸ਼ ਵਿਚ ਹੀ ਮੈਨੂੰ ਕੋਈ ਮਾਰ ਸਕੇ। ਨਾ ਅੰਦਰ ਮਰਾਂ ਨਾ ਬਾਹਰ, ਨਾ ਸਵੇਰੇ ਮਰਾਂ, ਨਾ ਦੁਪਹਿਰੇ। ਨਾ ਕੋਈ ਪਸ਼ੂ, ਨਾ ਪੰਛੀ, ਨਾ ਹਥਿਆਰ ਨਾਲ ਮਰਾਂ ਤੇ ਤਿੰਨਾਂ ਲੋਕਾਂ ਵਿਚ ਮੇਰਾ ਹੀ ਰਾਜ ਹੋਵੇ।"

ਬ੍ਰਹਮਾ ਜੀ ਨੇ ਸਭ ਕੁੱਝ ਸੁਣਿਆ ਤੇ ਬੋਲੇ-ਭਾਵ 'ਤਥਾ ਅਸਤੂ' ਕਹਿ ਕੇ ਅਲੋਪ ਹੋ ਗਏ। ਹੁਣ ਹਰਨਾਖਸ਼ ਵਰ ਪ੍ਰਾਪਤ ਕਰ ਕੇ ਪਹਾੜਾਂ ਵਿਚੋਂ ਵਾਪਸ ਹੋਇਆ ਤੇ ਮੁਲਤਾਨ ਪੁੱਜ ਗਿਆ।

ਪਰ ਸ਼ਹਿਰ ਦੀ ਬੁਰੀ ਹਾਲਤ ਨੂੰ ਵੇਖ ਕੇ, ਉਸਨੂੰ ਆਉਂਦੇ ਨੂੰ ਹੀ ਕ੍ਰੋਧ ਚੜ੍ਹ ਗਿਆ। ਉਸਨੇ ਸਭ ਸਾਥੀਆਂ ਨੂੰ ਸੁਨੇਹੇ ਭੇਜ ਦਿੱਤੇ। ਇਸੇ ਸਮੇਂ ਹੀ ਨਾਰਦ ਜੀ ਨੇ ਉਸਦੀ ਇਸਤਰੀ 'ਕਿਆ ਧੂ' ਤੇ ਪੁੱਤਰ ਪ੍ਰਹਿਲਾਦ ਨੂੰ ਰਿਖੀ ਆਸ਼ਰਮ 'ਚੋਂ ਲਿਆ ਕੇ ਕਿਹਾ, "ਇਸ ਆਪਣੇ ਪੁੱਤਰ ਤੇ ਇਸਤਰੀ ਨੂੰ ਸੰਭਾਲ ਲੈ। ਇੰਦਰ ਇਸ ਨੂੰ ਇੰਦਰਪੁਰੀ ਵਿਚ ਲੈ ਚੱਲਿਆ ਸੀ, ਪਰ ਮੇਰੇ ਕਹਿਣ 'ਤੇ ਉਹ ਇਸਨੂੰ ਇਥੇ ਹੀ ਛੱਡ ਗਿਆ ਸੀ ਤੇ ਇਹ ਹੁਣ ਤਕ ਰਿਖੀ ਆਸ਼ਰਮ ਵਿਚ ਰਹੀ ਹੈ, ਉਥੇ ਹੀ ਇਸ ਤੇਰੇ ਪੁੱਤਰ ਨੇ ਜਨਮ ਲਿਆ ਹੈ।"

ਨਾਰਦ ਜੀ ਦਾ ਹਰਨਾਖਸ਼ ਨੇ ਧੰਨਵਾਦ ਕੀਤਾ ਤੇ ਇਸਨੇ ਪੁੱਤਰ ਨੂੰ ਬੜੇ ਪਿਆਰ ਨਾਲ ਗਲੇ ਲਾਇਆ। ਸਭ ਤੋਂ ਪਹਿਲਾਂ ਉਸ ਨੇ ਆਪਣੇ ਸ਼ਹਿਰ ਦੀ ਸੰਭਾਲ ਕੀਤੀ, ਰਾਜ-ਪ੍ਰਬੰਧ ਨੂੰ ਠੀਕ-ਠਾਕ ਕੀਤਾ, ਫਿਰ ਜਦ ਉਸਦੇ ਸਾਰੇ ਸਾਥੀ ਤੇ ਸੈਨਾ ਜੁੜ ਗਈ ਤਾਂ ਉਸਨੇ ਕੁੱਝ ਦਿਨਾਂ ਵਿਚ ਹੀ ਜੰਗ-ਯੁੱਧ ਕਰ ਕੇ ਤਿੰਨਾਂ ਲੋਕਾਂ ਨੂੰ ਫ਼ਤਹਿ ਕਰ ਲਿਆ। ਇੰਦਰ ਲੋਕ ਵਿਚ ਤਾਂ ਉਸਨੇ ਦੇਵਤਿਆਂ ਦੀ ਚੰਗੀ ਮਾਰ-ਕੁਟਾਈ ਕੀਤੀ ਤੇ ਆਪਣਾ ਰਾਜ ਸਥਾਪਤ ਕਰ ਲਿਆ।

ਇਸ ਤਰ੍ਹਾਂ ਮਾਤ-ਲੋਕ, ਪਾਤਾਲ ਤੇ ਅਕਾਸ਼ ਸਭ ਥਾਈਂ ਆਪਣਾ ਸਿੱਕਾ ਚਲਾ ਕੇ ਹੁਣ ਹਰਨਾਖਸ਼ ਨੇ ਹੋਰ ਗੱਲ ਕੀਤੀ। ਉਸਨੇ ਲੋਕਾਂ ਨੂੰ ਭਗਵਾਨ ਦਾ ਨਾਮ ਲੈਣੋਂ ਰੋਕ ਦਿੱਤਾ ਤੇ ਹੁਕਮ ਦਿੱਤਾ, "ਸਭ ਕੁੱਝ ਮੈਂ ਹੀ ਹਾਂ, ਕੋਈ ਹੈ ਤਾਂ ਉਸਨੂੰ ਮੇਰੇ ਸਾਹਮਣੇ ਲਿਆਓ, ਨਹੀਂ ਤਾਂ ਮੇਰਾ ਨਾਮ ਜਪੋ। ਜਿਹੜਾ ਇਸ ਹੁਕਮ ਦੀ ਉਲੰਘਣਾ ਕਰੇਗਾ ਉਸਦਾ ਘਾਣ-ਬੱਚਾ ਕਰ ਦਿੱਤਾ ਜਾਏਗਾ।"

ਕੁੱਝ ਦਿਨਾਂ ਵਿਚ ਹੀ ਹਰਨਾਖਸ਼ ਦੀ ਦੋਹੀ ਫਿਰ ਗਈ। ਡਰਦੇ ਮਾਰੇ ਲੋਕ ਉਸਦਾ ਨਾਮ ਜਪਣ ਲੱਗ ਪਏ ਪਰ ਭਗਵਾਨ ਦੀ ਕੁਦਰਤ ਵੇਖੋ, ਉਸ ਨੇ ਉਸਦੀ ਇਸ ਗੱਲ ਦੇ ਟਾਕਰੇ ਲਈ ਭਗਤ ਪ੍ਰਹਿਲਾਦ ਨੂੰ ਪਹਿਲੇ ਹੀ ਉਸਦੇ ਘਰ ਭੇਜ ਦਿੱਤਾ ਸੀ।

ਰਿਖੀ ਆਸ਼ਰਮ ਵਿਚ ਰਹਿ ਕੇ ਭਗਤ ਪ੍ਰਹਿਲਾਦ ਨੇ ਪ੍ਰਭੂ-ਭਗਤੀ ਹੁੰਦੀ ਵੇਖੀ ਸੀ, ਸਤਿਸੰਗਾਂ ਵਿਚ ਬੈਠ ਬੈਠ ਕੇ ਉਸਨੇ ਪ੍ਰਭੂ-ਮਹਿਮਾ ਦੀਆਂ ਬੇਅੰਤ ਸਾਖੀਆਂ ਤੇ ਪ੍ਰਮਾਣ ਸੁਣੇ ਸਨ। ਪਰ ਪਿਤਾ ਦੇ ਘਰ ਦੀ ਹਾਲਤ ਨੇ ਉਸਦੇ ਮਨ 'ਤੇ ਉਲਟਾ ਅਸਰ ਕੀਤਾ। ਆਪਣੀ ਬੁੱਧੀ ਅਨੁਸਾਰ ਉਸਨੇ ਸਭ ਕੁੱਝ ਸੋਚਿਆ ਤੇ ਸਮਝਿਆ ਤੇ ਰਿਖੀਆਂ ਤੇ ਭਗਤ ਲੋਕਾਂ ਦੀ ਕੀਤੀ ਸੰਗਤ ਨੇ ਰੰਗ ਲੈ ਆਂਦਾ।

ਪ੍ਰਹਿਲਾਦ ੭-੯ ਸਾਲ ਦਾ ਸੀ ਕਿ ਉਸਨੂੰ ਹਰਨਾਖਸ਼ ਨੇ ਪੜ੍ਹਨ ਵਾਸਤੇ ਆਪਣੇ ਗੁਰੂ ਦੇ ਪੁੱਤਰ ਸੰਡਾ

ਤੇ ਅਮਰਕਾ ਕੋਲ ਪੜ੍ਹਨੇ ਪਾ ਦਿੱਤਾ। ਇਹ ਹੋਰ ਬਾਲਕਾਂ ਨੂੰ ਪੜ੍ਹਾਉਂਦੇ ਸਨ ਤੇ ਇਨ੍ਹਾਂ ਨੇ ਪਾਠਸ਼ਾਲਾ ਖੋਲ੍ਹੀ ਹੋਈ ਸੀ। ਜਦ ਹਰਨਾਖਸ਼ ਨੇ ਆਪਣੇ ਰਾਜ ਕੁਮਾਰ ਨੂੰ ਉਨ੍ਹਾਂ ਦੀ ਪਾਠਸ਼ਾਲਾ ਵਿਚ ਭੇਜਿਆ ਤਾਂ ਉਨ੍ਹਾਂ ਨੂੰ ਬੇਹੱਦ ਪ੍ਰਸੰਨਤਾ ਹੋਈ ਕਿ ਤਿੰਨਾਂ ਲੋਕਾਂ 'ਤੇ ਬਾਦਸ਼ਾਹੀ ਕਾਇਮ ਕਰਨ ਵਾਲੇ ਹਰਨਾਖਸ਼ ਵਰਗੇ ਬਹਾਦਰ ਦਾ ਪੁੱਤਰ ਸਾਡੇ ਕੋਲ ਪੜ੍ਹਨ ਆਇਆ ਹੈ। ਪਹਿਲੇ ਦਿਨ ਤਾਂ ਕੋਈ ਗੱਲ ਵੀ ਨਾ ਹੋਈ ਤੇ ਦਿਨ ਖ਼ੁਸ਼ੀਆਂ ਵਿਚ ਹੀ ਬਤੀਤ ਹੋ ਗਿਆ।

ਦੂਜੇ ਦਿਨ ਘਰੋਂ ਫਿਰ ਪਾਠਸ਼ਾਲਾ ਨੂੰ ਚਲਾ ਗਿਆ, ਪਰ ਅੱਜ ਪ੍ਰਹਿਲਾਦ ਜੀ ਨੂੰ ਸੰਡੇ ਅਮਰਕੇ ਨੇ ਪੱਟੀ 'ਤੇ ਅੱਖਰ ਲਿਖ ਕੇ ਦਿੱਤੇ ਤੇ ਪਕਾਉਣ ਲਈ ਕਿਹਾ, ਪਰ ਉਹ ਉਥੋਂ ਉਠ ਕੇ ਹੋਰ ਥਾਂ ਵੱਖਰਾ ਹੀ ਜਾ ਬੈਠਾ, ਤੇ ਉਹ ਰਿਖੀ ਆਸ਼ਰਮ ਵਿਚੋਂ ਸਿੱਖੀ ਤੇ ਦੇਖੀ ਭਗਤੀ ਕਰਨ ਲੱਗ ਪਿਆ।

ਪ੍ਰਹਿਲਾਦ ਹਰਨਾਖਸ਼ ਦਾ ਪੁੱਤਰ ਸੀ, ਰਾਜ ਕੁਮਾਰ ਸੀ, ਇਸ ਲਈ ਕੁੱਝ ਦਿਨ ਤਾਂ ਉਸਦੀ ਮੌਜ ਵਿਚ ਕਿਸੇ ਨੇ ਦਖ਼ਲ ਹੀ ਨਾ ਦਿੱਤਾ, ਕੁੱਝ ਕਹਿਣਾ ਚੰਗਾ ਨਾ ਜਾਣਿਆ ਪਰ ਇਕ ਦਿਨ ਉਸਤਾਦ ਨੇ ਪ੍ਰਹਿਲਾਦ ਨੂੰ ਕੋਲ ਬਿਠਾਇਆ ਤੇ ਪੜ੍ਹਾਉਣ ਲੱਗਾ, ਪੱਟੀ 'ਤੇ ਲਿਖ ਕੇ ਦਿੱਤਾ, 'ਜਲੇ ਹਰਨਾਖਸ਼, ਥਲੇ ਹਰਨਾਖਸ਼।'

ਪਰ ਪ੍ਰਹਿਲਾਦ ਜੀ ਨੇ ਉਨ੍ਹਾਂ ਦੇ ਸਾਹਮਣੇ ਹੀ ਉਨ੍ਹਾਂ ਦੇ ਲਿਖੇ ਦੇ ਉਲਟ 'ਰਾਮ ਰਾਮ' ਲਿਖਣਾ ਸ਼ੁਰੂ ਕਰ ਦਿੱਤਾ। ਹੋਰ ਬਾਲਕ ਵੀ ਵੇਖ ਰਹੇ ਸਨ, ਜੋ ਉਸਤਾਦਾਂ ਦੀ ਸਿਖਿਆ ਅਨੁਸਾਰ ਹੀ ਪੜ੍ਹਦੇ ਸਨ ਪਰ ਪ੍ਰਹਿਲਾਦ ਨੂੰ ਕੁੱਝ ਹੋਰ ਲਿਖਦਿਆਂ ਵੇਖ ਕੇ ਸਭ ਹੈਰਾਨ ਹੋ ਗਏ ਤੇ ਸੰਡੇ ਅਮਰਕੇ ਨੂੰ ਗ਼ੁੱਸਾ ਆ ਗਿਆ।

"ਇਹ ਕੀ ਲਿਖ ਰਿਹਾ ਹੈਂ, ਜੋ ਅਸੀਂ ਕਹਿੰਦੇ ਹਾਂ ਉਹ ਲਿਖ, ਤੇਰੇ ਪਿਤਾ ਨੇ ਤੈਨੂੰ ਸਾਡੇ ਕੋਲ ਪੜ੍ਹਨ ਲਈ ਭੇਜਿਆ ਹੈ, ਉਹ ਕੀ ਆਖੇਗਾ ?"

ਪ੍ਰਹਿਲਾਦ ਜੀ ਚੁੱਪ ਰਹੇ, ਪਰ ਦੋ ਕੁ ਮਿੰਟ ਮਗਰੋਂ ਜਦ ਪਾਂਧੇ ਨੇ ਪੱਟੀ ਉਨ੍ਹਾਂ ਦੇ ਅੱਗੇ ਕੀਤੀ ਤਾਂ ਉਨ੍ਹਾਂ ਨੇ ਫਿਰ 'ਰਾਮ ਰਾਮ' ਲਿਖ ਦਿੱਤਾ।

ਸਖ਼ਤੀ ਨਾ ਚਲਦੀ ਵੇਖ ਕੇ ਪਾਂਧਾ ਹੁਣ ਪਿਆਰ ਨਾਲ ਸਮਝਾਉਣ ਲੱਗਾ, "ਦੇਖ ਪ੍ਰਹਿਲਾਦ! ਤੂੰ ਜਾਣਦਾ ਨਹੀਂ ਕਿ ਇਹ ਰਾਮ ਕੀ ਹੈ ? ਤੂੰ ਸ਼ਾਇਦ ਰਿਖੀ ਆਸ਼ਰਮ ਵਿਚੋਂ ਇਹ ਸ਼ਬਦ ਸੁਣਿਆ ਹੋਏਗਾ, ਸ਼ਾਇਦ ਨਾਰਦ ਜੀ ਨੇ ਵੀ ਕਿਹਾ ਹੋਣਾ ਹੈ ਪਰ ਇਹ ਰਾਮ ਤਾਂ ਤੇਰੇ ਪਿਤਾ ਦਾ ਵੈਰੀ ਹੈ। ਤੂੰ ਪਿਤਾ ਦਾ ਅਨੁਸਾਰੀ ਹੈਂ, ਤੇ ਪਿਤਾ ਦਾ ਹੁਕਮ ਮੰਨ। ਚੰਗੇ ਪੁੱਤਰ ਪਿਤਾ ਦੀ ਬਰਖ਼ਿਲਾਫ਼ੀ ਨਹੀਂ ਕਰਦੇ, ਇਸ ਲਈ ਜੋ ਮੈਂ ਲਿਖਵਾਉਂਦਾ ਹਾਂ ਉਹ ਲਿਖ।"

ਪਰ ਪ੍ਰਹਿਲਾਦ ਜੀ ਅੜ ਗਏ, ਕਹਿਣ ਲੱਗੇ, "ਮੈਂ ਰਾਮ ਨਾਮ ਤੋਂ ਬਿਨਾਂ ਹੋਰ ਕੁੱਝ ਵੀ ਨਹੀਂ ਲਿਖਣਾ।"

"ਹੇ ਪ੍ਰਹਿਲਾਦ! ਕੀ ਤੈਨੂੰ ਪਿਤਾ ਦਾ ਡਰ ਨਹੀਂ।"

"ਡਰ ਤਾਂ ਹੈ ਪਰ ਇਹ ਗੱਲ ਨਵੀਂ ਨਹੀਂ।"

"ਕਿਉਂ ?"

"ਕਿਉਂਕਿ ਇਹ ਠੀਕ ਗੱਲ ਹੈ, ਤੇ ਜੋ ਤਸੀਂ ਆਖਦੇ ਹੋ ਉਹ ਗੱਲ ਗ਼ਲਤ ਹੈ।"

"ਪ੍ਰਹਿਲਾਦ! ਜੋ ਅਸੀਂ ਆਖਦੇ ਹਾਂ ਇਹ ਗ਼ਲਤ ਗੱਲ ਹੈ ?"

"ਹਾਂ! ਤੁਸੀਂ ਗ਼ਲਤ ਹੀ ਆਖਦੇ ਹੋ।"

ਸੰਡਾ ਤੇ ਅਮਰਕਾ ਗ਼ੁੱਸੇ ਵਿਚ ਆ ਗਏ ਤੇ ਕਹਿਣ ਲੱਗੇ, "ਅਸੀਂ ਜੋ ਕਹਾਂਗੇ, ਉਹ ਤੈਨੂੰ ਮੰਨਣਾ ਪਏਗਾ।"

"ਜੇ ਮਨਾਉਣਾ ਹੈ ਤਾਂ ਮੈਨੂੰ ਰਾਮ ਨਾਮ ਲਿਖ ਦਿਓ, ਗੋਬਿੰਦ ਤੇ ਮੁਰਾਰੀ ਸ਼ਬਦ ਲਿਖ ਦਿਓ, ਇਹ ਲਿਖਾਂਗਾ। ਹੋਰ ਵਾਧੂ ਝੂਠ ਗੱਲਾਂ ਨਹੀਂ ਲਿਖਾਂਗਾ, ਸੱਚ ਲਿਖਾਂਗਾ।"

ਸੰਡੇ ਤੇ ਅਮਰਕੇ ਨੇ ਬੜਾ ਜ਼ੋਰ ਲਾਇਆ ਪਰ ਪ੍ਰਹਿਲਾਦ ਨੇ ਉਨ੍ਹਾਂ ਦੀ ਕੋਈ ਗੱਲ ਨਾ ਮੰਨੀ, ਨਾ ਹੀ

ਉਨ੍ਹਾਂ ਦੇ ਰੋਹਬ ਜਾਂ ਝਾੜ-ਝੰਬ ਨੂੰ ਉਸਨੇ ਕੱਝ ਜਾਣਿਆ, ਸਗੋਂ ਕਿਹਾ, "ਬਾਰ ਬਾਰ ਮੈਨੂੰ ਕਿਉਂ ਸਤਾਉਂਦੇ ਹੋ, ਮੈਂ ਸਿਵਾਇ ਗੋਬਿੰਦ ਦੇ ਹੋਰ ਕੁੱਝ ਨਹੀਂ ਪੜ੍ਹਨਾ।"

ਹਾਰ ਕੇ ਪਾਂਧਿਆ ਨੇ ਪ੍ਰਹਿਲਾਦ ਦੀ ਹਰਨਾਖਸ਼ ਕੋਲ ਸ਼ਿਕਾਇਤ ਲਾਈ।

ਉਸ ਸ਼ਿਕਾਇਤ ਬਾਰੇ ਭਗਤ ਨਾਮਦੇਵ ਜੀ ਲਿਖਦੇ ਹਨ:

> ਸੰਡਾ ਮਰਕਾ ਜਾਇ ਪੁਕਾਰੇ ॥ ਪੜੈ ਨਹੀ ਹਮ ਹੀ ਪਚਿ ਹਾਰੇ ॥
> ਰਾਮੁ ਕਹੈ ਕਰ ਤਾਲ ਬਜਾਵੈ ਚਟੀਆ ਸਭੈ ਬਿਗਾਰੇ ॥ (ਪੰਨਾ ੧੧੬੫)

"ਅਸੀਂ ਜ਼ੋਰ ਲਾ ਲਾ ਕੇ ਹਾਰ ਗਏ ਹਾਂ, ਥੱਕ ਗਏ ਹਾਂ, ਖਪ ਗਏ ਹਾਂ, ਪ੍ਰਹਿਲਾਦ ਸਾਡੀ ਇਕ ਨਹੀਂ ਮੰਨਦਾ। ਜੋ ਅਸੀਂ ਕਹਿੰਦੇ ਹਾਂ, ਉਹ ਨਹੀਂ ਪੜ੍ਹਦਾ, ਸਗੋਂ ਰਾਮ ਰਾਮ ਕਹਿਣ ਲੱਗ ਜਾਂਦਾ ਹੈ ਤੇ ਤਾਲੀਆਂ ਵਜਾਉਂਦਾ ਹੈ, ਇਥੇ ਹੀ ਬੱਸ ਨਹੀਂ, ਉਸ ਵੱਲ ਵੇਖ ਕੇ ਬਾਕੀ ਦੇ ਚਟੀਆ (ਪੜ੍ਹਨ ਵਾਲੇ ਵਿਦਿਆਰਥੀ) ਵੀ ਸਾਰੇ ਹੀ ਵਿਗੜ ਗਏ ਹਨ, ਜਦ ਤੁਹਾਡਾ ਪੁੱਤਰ ਹੀ ਸਾਡਾ ਕਿਹਾ ਨਾ ਮੰਨੇ ਤਾਂ ਹੋਰ ਕਿਸਨੇ ਮੰਨਣਾ ਹੈ, ਜੇ ਤੁਹਾਡਾ ਪੁੱਤਰ ਹੀ ਤੁਹਾਡੀ ਸਿਖਿਆ ਦੇ ਉਲਟ ਜਾਏਗਾ ਤਾਂ ਹੋਰ ਇਸਨੂੰ ਕੌਣ ਪੜ੍ਹੇਗਾ?"

ਸੰਡੇ ਤੇ ਅਮਰਕੇ ਨੇ ਹਰਨਾਖਸ਼ ਕੋਲ ਪ੍ਰਹਿਲਾਦ ਦੀ ਭਰ ਕੇ ਸ਼ਿਕਾਇਤ ਲਾਈ।

ਇਹ ਵੇਖ ਕੇ ਹਰਨਾਖਸ਼ ਨੇ ਪੁੱਤਰ ਨੂੰ ਸਮਝਾਇਆ, "ਤੇਰੇ ਤਾਏ ਨੂੰ ਮਾਰਨ ਵਾਲਾ ਇਹ ਗੋਬਿੰਦ, ਰਾਮ ਜਾਂ ਮੁਰਾਰੀ ਹੈ, ਪਰ ਮੈਂ ਤਾਂ ਇਨ੍ਹਾਂ ਕੋਲੋਂ ਤੇਰੇ ਤਾਏ ਦਾ ਬਦਲਾ ਲੈਣਾ ਹੈ, ਪੁੱਤਰ ਓਹੀ ਹੁੰਦਾ ਹੈ ਜੋ ਪਿਉ ਦਾ ਬਦਲਾ ਲਵੇ, ਇਸ ਲਈ ਹੇ ਪੁੱਤਰ! ਤੂੰ ਰਾਮ ਦਾ ਨਾਮ ਲੈਣਾ ਛੱਡ ਦੇਹ।"

ਪਰ ਪੁੱਤਰ ਪ੍ਰਹਿਲਾਦ ਨੇ ਪਿਤਾ ਹਰਨਾਖਸ਼ ਦਾ ਪਿਆਰ ਨਹੀਂ ਮੰਨਿਆ, ਫੇਰ ਡਰ ਦਿੱਤਾ, ਗੁਰਜ ਚੁੱਕ ਕੇ ਤੇ ਉਸ ਵੱਲ ਉਲਾਰ ਕੇ ਕਿਹਾ, "ਦੱਸ ਤੇਰਾ ਰਾਮ ਕਿਥੇ ਹੈ?" ਪਰ ਪ੍ਰਹਿਲਾਦ ਕਹੇ, "ਉਹ ਜਲਾਂ ਵਿਚ, ਥਲਾਂ ਵਿਚ ਸਭ ਥਾਈਂ ਮੌਜੂਦ ਹੈ।"

ਮਾਤਾ ਨੇ ਇਸ ਸਮੇਂ ਪ੍ਰਹਿਲਾਦ ਨੂੰ ਮਨਾਉਣ ਦੀ ਡਿਊਟੀ ਲਈ ਤੇ ਪਿਤਾ ਕੋਲੋਂ ਪੁੱਤਰ ਨੂੰ ਛੁਡਾ ਲਿਆ। ਮਾਤਾ ਨੇ ਪ੍ਰਹਿਲਾਦ ਨੂੰ ਦੋ-ਤਿੰਨ ਦਿਨ ਤਕ ਇਕ ਕੋਠੇ ਵਿਚ ਭੁੱਖੇ-ਭਾਣੇ ਨੂੰ ਬੰਦ ਰੱਖ ਕੇ ਬਾਹਰ ਕੱਢ ਕੇ ਸਮਝਾਣਾ ਚਾਹਿਆ, ਤਾਂ ਨਿਰਭਉ ਬਾਲਕ ਨੇ ਫਿਰ ਓਹੀ ਗੱਲ ਕਹੀ ਕਿ ਮੈਂ ਰਾਮ ਦਾ ਨਾਮ ਨਹੀਂ ਛੱਡਾਂਗਾ।

ਮਾਤਾ ਨੇ ਹੁਣ ਪਿਤਾ ਕੋਲ ਸ਼ਿਕਾਇਤ ਲਾਉਣ ਵਾਲੀ ਗੱਲ ਕੀਤੀ, "ਹੇ ਤਿੰਨਾਂ ਲੋਕਾਂ ਦੇ ਮਾਲਕ ਸੁਆਮੀ ਜੀਉ! ਬਾਲਕ ਪ੍ਰਹਿਲਾਦ ਤੁਹਾਡਾ ਕਿਹਾ ਨਹੀਂ ਮੰਨੇਗਾ। ਤਿੰਨਾਂ ਲੋਕਾਂ ਦੇ ਜੀਵ ਤੁਹਾਡੇ ਨਾਂ ਤੋਂ ਥਰ ਥਰ ਕੰਬਦੇ ਹਨ ਪਰ ਇਸ ਪ੍ਰਹਿਲਾਦ ਨੂੰ ਪਤਾ ਨਹੀਂ ਕੀ ਹੋ ਗਿਆ ਹੈ, ਇਸਨੂੰ ਤੁਹਾਡਾ ਡਰ ਨਹੀਂ, ਇਹ ਕੋਈ ਗੱਲ ਮੰਨਦਾ ਹੀ ਨਹੀਂ।"

ਹਰਨਾਖਸ਼ ਨੂੰ ਹੁਣ ਬੜਾ ਗੁੱਸਾ ਆ ਗਿਆ। ਉਸਨੇ ਕਿਹਾ, "ਐਸੇ ਪੁੱਤਰ ਦੀ ਮੈਨੂੰ ਲੋੜ ਨਹੀਂ ਹੈ ਜੋ ਮੇਰਾ ਕਿਹਾ ਨਹੀਂ ਮੰਨਦਾ, ਮੇਰਾ ਡਰ ਨਹੀਂ ਮੰਨਦਾ।"

ਉਸਨੇ ਪ੍ਰਹਿਲਾਦ ਨੂੰ ਉੱਚੇ ਪਹਾੜ ਤੋਂ ਥੱਲੇ ਸੁੱਟ ਦੇਣ ਦਾ ਤੁਰੰਤ ਹੀ ਹੁਕਮ ਦੇ ਦਿੱਤਾ।

ਪਰ ਭਗਵਾਨ ਨੇ ਡਿੱਗਦੇ ਪ੍ਰਹਿਲਾਦ ਨੂੰ ਬੋਚ ਕੇ ਆਰਾਮ ਨਾਲ ਧਰਤੀ 'ਤੇ ਲਿਆ ਰੱਖਿਆ। ਇਸ ਗੱਲ ਤੋਂ ਪ੍ਰਹਿਲਾਦ ਨੂੰ ਬਚਿਆ ਵੇਖ ਕੇ ਹਰਨਾਖਸ਼ ਨੇ ਰੱਸੇ ਬੰਨ੍ਹ ਕੇ ਸਮੁੰਦਰ ਵਿਚ ਸੁੱਟ ਦੇਣ ਦਾ ਹੁਕਮ ਦਿੱਤਾ ਪਰ ਪ੍ਰਹਿਲਾਦ ਜੀ ਉਥੋਂ ਵੀ ਬਚ ਗਏ ਤੇ ਮੀਲਾਂ ਡੂੰਘੇ ਸਮੁੰਦਰ ਨੇ ਉਨ੍ਹਾਂ ਨੂੰ ਡੋਬਿਆ ਨਾ।

ਫਿਰ ਅੱਗ ਵਿਚ ਸਾੜਨ ਦਾ ਯਤਨ ਕੀਤਾ ਪਰ ਅੱਗ ਵਿਚ ਹਰਨਾਖਸ਼ ਦੀ ਭੈਣ ਸੜ ਗਈ ਤੇ ਪ੍ਰਹਿਲਾਦ ਬਚ ਗਿਆ। ਹੁਣ ਹਰਨਾਖਸ਼ ਦੇ ਗੁੱਸੇ ਦੀ ਕੋਈ ਹੱਦ ਨਾ ਰਹੀ।

ਉਸਨੇ ਥੰਮ੍ਹ ਤਪਾਇਆ ਪਰ ਥੰਮ੍ਹ ਨਾਲ ਬੰਨ੍ਹਣ ਤੋਂ ਪਹਿਲੇ ਤਲਵਾਰ ਕੱਢ ਕੇ ਪ੍ਰਹਿਲਾਦ ਨੂੰ ਮਾਰ ਦੇਣ

ਦਾ ਡਰ ਦਿੱਤਾ ਤੇ ਕਿਹਾ, "ਦੱਸ, ਤੇਰਾ ਰਾਖਾ ਕੌਣ ਹੈ ? ਕਿਸਦੇ ਸਹਾਰੇ ਤੂੰ ਮੇਰੇ ਨਾਲ ਟੱਕਰ ਲਾ ਰਿਹਾ ਹੈਂ ?"

ਪ੍ਰਹਿਲਾਦ ਨੇ ਕਿਹਾ, "ਮੇਰਾ ਸਹਾਰਾ ਮੇਰਾ ਰਾਮ ਹੈ, ਉਹ ਸਭਨਾਂ ਥਾਵਾਂ 'ਤੇ ਵਿਆਪਕ ਹੈ। ਅੱਗ, ਪੌਣ, ਪਾਣੀ ਸਭ ਜਿਸਦੇ ਹੁਕਮ ਵਿਚ ਹਨ, ਉਹ ਸੱਚਾ ਪ੍ਰਭੂ ਸਭ ਦੇ ਵਿਚ ਹੈ, ਬਾਹਰ ਵੀ ਹੈ ਤੇ ਹਰ ਥਾਂ ਪਸਰ ਰਿਹਾ ਹੈ।"

ਤਲਵਾਰ ਹਰਨਾਖਸ਼ ਦੇ ਹੱਥ ਵਿਚ ਸੀ, ਥੰਮ੍ਹ ਅੱਗ ਵਾਂਗ ਲਾਲ ਸੁਰਖ ਸੀ ਕਿ ਭਗਵਾਨ ਨਰਸਿੰਘ ਦਾ ਰੂਪ ਬਣਾ ਕੇ ਥੰਮ੍ਹ ਪਾੜ ਕੇ ਪ੍ਰਗਟ ਹੋ ਗਏ ਤੇ ਹਰਨਾਖਸ਼ ਨੂੰ ਫੜ ਕੇ ਉਸਨੂੰ ਆਪਣੇ ਪੱਟਾਂ 'ਤੇ ਰੱਖ ਲਿਆ। ਸਭ ਦਿੱਤੇ ਵਰ ਪੂਰੇ ਕੀਤੇ, ਕਿਸੇ ਵਰ ਦੀ ਭੰਗਣਾ ਨਹੀਂ ਕੀਤੀ ਤੇ ਦੁਸ਼ਟ ਦੋਖੀ ਨੂੰ ਮਾਰ ਦਿੱਤਾ।

ਭਗਤ ਕਬੀਰ ਜੀ ਨੇ ਇਸ ਸਾਖੀ ਦਾ ਇਕ ਸ਼ਬਦ ਵਿਚ ਇਉਂ ਵਰਣਨ ਕੀਤਾ ਹੈ :

ਪ੍ਰਹਲਾਦ ਪਠਾਏ ਪੜਨ ਸਾਲ ॥ ਸੰਗਿ ਸਖਾ ਬਹੁ ਲੀਏ ਬਾਲ ॥
ਮੋ ਕਉ ਕਹਾ ਪੜ੍ਹਾਵਸਿ ਆਲ ਜਾਲ ॥ ਮੇਰੀ ਪਟੀਆ ਲਿਖਿ ਦੇਹੁ ਸ੍ਰੀ ਗੁੋਪਾਲ ॥੧॥
ਨਹੀ ਛੋਡਉ ਰੇ ਬਾਬਾ ਰਾਮ ਨਾਮ ॥ ਮੇਰੋ ਅਉਰ ਪੜ੍ਹਨ ਸਿਉ ਨਹੀ ਕਾਮੁ ॥੧॥ਰਹਾਉ॥
ਸੰਡੈ ਮਰਕੈ ਕਹਿਓ ਜਾਇ ॥ ਪ੍ਰਹਲਾਦ ਬੁਲਾਏ ਬੇਗਿ ਧਾਇ ॥
ਤੂ ਰਾਮ ਕਹਨ ਕੀ ਛੋਡੁ ਬਾਨਿ ॥ ਤੁਝੁ ਤੁਰਤੁ ਛਡਾਊ ਮੇਰੋ ਕਹਿਓ ਮਾਨਿ ॥੨॥
ਮੋ ਕਉ ਕਹਾ ਸਤਾਵਹੁ ਬਾਰ ਬਾਰ ॥ ਪ੍ਰਭਿ ਜਲ ਥਲ ਗਿਰਿ ਕੀਏ ਪਹਾਰ ॥
ਇਕੁ ਰਾਮੁ ਨ ਛੋਡਉ ਗੁਰਹਿ ਗਾਰਿ ॥ ਮੋ ਕਉ ਘਾਲਿ ਜਾਰਿ ਭਾਵੈ ਮਾਰਿ ਡਾਰਿ ॥੩॥
ਕਾਢਿ ਖੜਗ ਕੋਪਿਓ ਰਿਸਾਇ ॥ ਤੁਝ ਰਾਖਨਹਾਰੋ ਮੋਹਿ ਬਤਾਇ ॥
ਪ੍ਰਭ ਥੰਭ ਤੇ ਨਿਕਸੇ ਕੈ ਬਿਸਥਾਰ ॥ ਹਰਨਾਖਸੁ ਛੇਦਿਓ ਨਖ ਬਿਦਾਰ ॥੪॥
ਓਇ ਪਰਮ ਪੁਰਖ ਦੇਵਾਧਿ ਦੇਵ ॥ ਭਗਤਿ ਹੇਤਿ ਨਰਸਿੰਘ ਭੇਵ ॥
ਕਹਿ ਕਬੀਰ ਕੋ ਲਖੈ ਨ ਪਾਰ ॥ ਪ੍ਰਹਲਾਦ ਉਧਾਰੇ ਅਨਿਕ ਬਾਰ ॥੫॥੪॥ *(ਪੰਨਾ ੧੧੯੪)*

## (੩੬) ਭਗਤ ਰਾਜਾ ਜਨਕ ਜੀ

ਭਗਤੁ ਵਡਾ ਰਾਜਾ ਜਨਕੁ ਹੈ ਗੁਰਮੁਖਿ ਮਾਇਆ ਵਿਚਿ ਉਦਾਸੀ ॥
ਦੇਵ ਲੋਕ ਨੋ ਚਲਿਆ ਗਣ ਗੰਧਰਬੁ ਸਭਾ ਸੁਖਵਾਸੀ ॥
ਜਮਪੁਰਿ ਗਇਆ ਪੁਕਾਰ ਸੁਣਿ ਵਿਲਲਾਵਨਿ ਜੀਅ ਨਰਕ ਨਿਵਾਸੀ ॥
ਧਰਮ ਰਾਇ ਨੋ ਆਖਿਓਨੁ ਸਭਨਾ ਦੀ ਕਰਿ ਬੰਦ ਖਲਾਸੀ ॥
ਕਰੇ ਬੇਨਤੀ ਧਰਮਰਾਇ ਹਉ ਸੇਵਕੁ ਠਾਕੁਰੁ ਅਬਿਨਾਸੀ ॥
ਗਹਿਣੇ ਧਰਿਓਨੁ ਇਕੁ ਨਾਉ ਪਾਪਾ ਨਾਲਿ ਕਰੈ ਨਿਰਜਾਸੀ ॥
ਪਾਸੰਗਿ ਪਾਪੁ ਨ ਪੁਜਨੀ ਗੁਰਮੁਖਿ ਨਾਉ ਅਤੁਲ ਨ ਤੁਲਾਸੀ ॥
ਨਰਕਹੁ ਛੁਟੇ ਜੀਅ ਜੰਤ ਕਟੀ ਗਲਹੁੰ ਸਿਲਕ ਜਮ ਫਾਸੀ ॥
ਮੁਕਤਿ ਜੁਗਤਿ ਨਾਵੈ ਦੀ ਦਾਸੀ ॥ *(ਵਾਰ ੧੦, ਪਉੜੀ ੫)*

ਰਾਜਾ ਜਨਕ ਜੀ ਬੜੇ ਬ੍ਰਹਮ-ਗਿਆਨੀ ਹੋਏ ਹਨ। ਇਨ੍ਹਾਂ ਨੇ ਅਸ਼ਟਾਵਕਰ ਨੂੰ ਗੁਰੂ ਧਾਰਨ ਕੀਤਾ ਤੇ

ਸਿਖਿਆ ਪ੍ਰਾਪਤ ਕੀਤੀ ਸੀ ਕਿ ਮਨ ਦੇ ਅਧੀਨ ਹੀ ਸਭ ਕੁੱਝ ਹੈ। ਜੇ ਮਨ ਵਸ ਆ ਜਾਵੇ ਤਾਂ ਸਭ ਕੁੱਝ ਆਪੇ ਹੀ ਵਸ ਹੋ ਜਾਂਦਾ ਹੈ। ਅਸ਼ਟਾਵਕਰ ਜੀ ਨੇ ਜਨਕ ਜੀ ਨੂੰ ਗੁਰੂ-ਦੀਖਿਆ ਦੇਣ ਸਮੇਂ ਭੇਟ (ਦਕਸ਼ਣਾ) ਮੰਗੀ। ਉਨ੍ਹਾਂ ਆਖਿਆ ਸੀ ਕਿ ਤਨ, ਮਨ ਤੇ ਧਨ ਸਾਡੇ ਹਵਾਲੇ ਕਰੋ, ਜੇ ਗੁਰ-ਦੀਖਿਆ ਚਾਹੁੰਦੇ ਹੋ।

ਉਸਨੇ ਕਿਹਾ, "ਧਨ ਰਾਜ-ਪ੍ਰਬੰਧ ਲਈ ਹੈ, ਸਰੀਰ ਵਿਆਹ ਮਗਰੋਂ ਰਾਣੀ ਦਾ ਹੋ ਚੁੱਕਾ ਹੈ, ਇਸ ਲਈ ਮਨ ਬਾਕੀ ਹੈ, ਇਹ ਤੁਸੀਂ ਲੈ ਲਓ।"

ਅਸ਼ਟਾਵਕਰ ਜੀ ਨੇ ਕਿਹਾ, "ਚੰਗਾ।"

ਪਰ ਕੁੱਝ ਚਿਰ ਮਗਰੋਂ ਹੀ ਜਨਕ ਜੀ ਨੂੰ ਗਿਆਨ ਹੋ ਗਿਆ ਕਿ ਮਨ ਦੇਣ ਮਗਰੋਂ ਮੇਰੇ ਕੋਲ ਰਿਹਾ ਕੀ ? ਮਨ ਗੁਰੂ ਦੇ ਕੋਲ ਹੈ, ਮਨ ਨੂੰ ਗੁਰੂ ਦੇ ਹਵਾਲੇ ਕਰ ਕੇ ਹੁਣ ਮੈਂ ਆਪ ਤਾਂ ਕੁੱਝ ਵੀ ਨਹੀਂ ਕਰ ਸਕਦਾ।

ਸੋ, ਇਸ ਤਰ੍ਹਾਂ ਮਨ ਕਰਕੇ ਭਜਨ ਕਰਨ ਦੀ ਸਿਖਿਆ ਪ੍ਰਾਪਤ ਕਰ ਕੇ ਜਨਕ ਜੀ ਅਖੀਰ ਭਜਨ ਸਿਮਰਨ ਦੇ ਪ੍ਰਤਾਪ ਨਾਲ ਏਨੇ ਉੱਚੇ ਹੋ ਗਏ ਕਿ ਇਕ ਘੜੀ ਦੇ ਨਾਮ ਸਿਮਰਨ ਦਾ ਫਲ ਦੇ ਕੇ ਸਭ ਨਰਕ ਖ਼ਾਲੀ ਕਰਾ ਦਿੱਤੇ ਸਨ ਤੇ ਧਰਮਰਾਜ (ਜਮਾਂ ਦਾ ਰਾਜਾ) ਆਪ ਵੀ ਸ਼ਰਨੀ ਲੱਗ ਗਿਆ ਸੀ।

ਸੁਕਦੇਵ ਮੁਨੀ ਜੀ ਮਹਾਂ-ਤਿਆਗੀ ਹੋਏ ਹਨ ਤੇ ਇਹ ਸ਼ਿਵਜੀ ਕੋਲੋਂ ਅਮਰ-ਕਥਾ ਸੁਣ ਕੇ ਅਮਰ ਹੋ ਗਏ, ਪਰ ਸ਼ਿਵਜੀ ਜਦ ਇਨ੍ਹਾਂ ਨੂੰ ਮਾਰਨ ਲਈ ਤ੍ਰਿਸ਼ੂਲ ਲੈ ਕੇ ਇਨ੍ਹਾਂ ਦੇ ਮਗਰ ਦੌੜੇ ਤਾਂ ਇਹ ਰਿਸ਼ੀ ਬਿਆਸ ਜੀ ਦੀ ਇਸਤਰੀ ਦੇ ਗਰਭ ਵਿਚ ਚਲੇ ਗਏ ਤੇ ੧੨ ਸਾਲ ਤਕ ਜਨਮ ਨਾ ਲਿਆ।

ਫੇਰ ਜਦ ਇਨ੍ਹਾਂ ਦੀ ਇਹ ਗੱਲ ਭਗਵਾਨ ਨੇ ਮੰਨ ਲਈ ਕਿ ਇਸਦੇ ਜਨਮ ਸਮੇਂ ਪ੍ਰਭੂ ਦੀ ਮਾਇਆ ਇਨ੍ਹਾਂ ਤੋਂ ੧੨-੧੨ ਕੋਹ ਦੂਰ ਹਟ ਜਾਏ ਤਾਂ ਇਨ੍ਹਾਂ ਨੇ ਜਨਮ ਲਿਆ ਤੇ ਜਨਮਦੇ ਹੀ ਉਦਾਸੀ ਧਾਰਨ ਕਰ ਲਈ, ਜੰਗਲਾਂ ਨੂੰ ਚਲੇ ਗਏ।

ਭਾਈ ਗੁਰਦਾਸ ਜੀ ਲਿਖਦੇ ਹਨ :

> ਬਾਰਹ ਵਰ੍ਹੇ ਗਰਭਾਸਿ ਵਸਿ, ਜਮਦੇ ਹੀ ਸੁਕਿ ਲਈ ਉਦਾਸੀ ॥
> ਮਾਇਆ ਵਿਚਿ ਅਤੀਤ ਹੋਇ, ਮਨ ਹਠ ਬੁਧਿ ਨ ਬੰਦਿ ਖਲਾਸੀ ॥
> ਪਿਤਾ ਬਿਆਸ ਪਰਬੋਧਿਆ, ਗੁਰ ਕਰਿ ਜਨਕ ਸਹਜ ਅਭਿਆਸੀ ॥
> ਤਜਿ ਦੁਰਮਤਿ ਗੁਰਮਤਿ ਲਈ ਸਿਰ ਧਰਿ ਜੂਠਿ ਮਿਲੀ ਸਾਬਾਸੀ ॥ *(ਵਾਰ ੨੫, ਪਉੜੀ ੧੦)*

ਅਖ਼ੀਰ ਸੁਕਦੇਵ ਮੁਨੀ ਜੀ ਭਾਵੇਂ ਕਿੰਨੇ ਹੀ ਗਿਆਨਵਾਨ ਸਨ, ਪਰ ਗੁਰੂ ਧਾਰੇ ਬਿਨਾਂ ਮੁਕਤੀ ਨਹੀਂ ਮਿਲੇਗੀ, ਇਸ ਗੱਲ ਨੂੰ ਜਦ ਉਨ੍ਹਾਂ ਦੇ ਪਿਤਾ ਨੇ ਸਮਝਾਇਆ ਤਾਂ ਉਹ ਗੁਰੂ ਧਾਰਨ ਕਰਨ ਲਈ ਰਿਖੀਆਂ ਮੁਨੀਆਂ ਕੋਲ ਪੁੱਜੇ, ਪਰ ਜਦੋਂ ਉਹ ਆਪਣੇ ਅਨੁਭਵ ਨਾਲ ਦੇਖਦੇ ਕਿ ਜਿਸਨੂੰ ਮੈਂ ਗੁਰੂ ਬਣਾ ਰਿਹਾ ਹਾਂ ਇਹ ਕਿਸ ਅਵਸਥਾ ਦਾ ਮਾਲਕ ਹੈ, ਤਾਂ ਆਪਣੇ ਤੋਂ ਘੱਟ ਗਿਆਨ ਵਾਲਾ ਦੇਖ ਕੇ ਉਸ ਰਿਖੀ ਮੁਨੀ ਨੂੰ ਉਹ ਗਿਆਨ-ਚਰਚਾ ਵਿਚ ਹਰਾ ਕੇ ਉਸਦੀ ਬੇਇੱਜ਼ਤੀ ਕਰ ਦੇਂਦੇ। ਤੇ ਇਸ ਤਰ੍ਹਾਂ ਜਦ ਬਹੁਤ ਹੀ ਰਿਖੀਆਂ ਮੁਨੀਆਂ ਦਾ ਅਪਮਾਨ ਸੁਕਦੇਵ ਜੀ ਨੇ ਕਰ ਦਿੱਤਾ ਤਾਂ ਹੁਣ ਡਰਦਾ ਮਾਰਾ ਕੋਈ ਵੀ ਉਸਨੂੰ ਸ਼ਿਸ਼ ਬਣਾਉਣ ਲਈ ਹਾਂ ਨਾ ਕਰੇ। ਬਿਆਸ ਨੇ ਪੁੱਤਰ ਦੀ ਇਹ ਹਾਲਤ ਵੇਖੀ ਤਾਂ ਉਨ੍ਹਾਂ ਨੇ ਰਾਜਾ ਜਨਕ ਕੋਲ ਜਾਣ ਲਈ ਸੁਕਦੇਵ ਨੂੰ ਕਿਹਾ। ਸੁਕਦੇਵ ਤੁਰ ਤਾਂ ਪਿਆ ਪਰ ਮਨ ਵਿਚ ਸ਼ੰਕਾ ਉਤਪੰਨ ਹੋ ਗਈ ਕਿ ਰਾਜਾ ਕੀ ਤੇ ਮਾਇਆ ਦਾ ਤਿਆਗ ਕੀ ? ਤੇ ਤਿਆਗ ਤੋਂ ਬਿਨਾਂ ਗਿਆਨ ਕਿਥੇ ? ਇਹੋ ਜਿਹੀਆਂ ਵਿਚਾਰਾਂ ਕਰਦਾ ਰਾਜਾ ਜਨਕ ਦੇ ਬੂਹੇ ਅੱਗੇ ਜਾ ਪੁੱਜਾ। ਬੜਾ ਸੁੰਦਰ ਮਹੱਲ ਸੀ ਤੇ ਜਨਕ ਜੀ ਅੰਦਰ ਸਨ। ਆਗਿਆ ਪ੍ਰਾਪਤ ਕਰ ਕੇ ਸੁਕਦੇਵ ਆਪਣੀ ਕੁਪੀਨ, ਲੰਗੋਟੀ, ਤੂੰਬੜੀ ਆਦਿ ਬਾਹਰ ਰੱਖ ਕੇ ਅੰਦਰ ਗਿਆ ਤਾਂ ਕੀ ਵੇਖਦਾ ਹੈ ਕਿ ਰਾਜਾ ਜਨਕ ਜੜਾਊ ਸੋਨੇ ਦੇ ਸਿੰਘਾਸਣ 'ਤੇ ਬੈਠਾ ਹੈ।

ਸੁਕਦੇਵ ਨੇ ਸ਼ਿਸ਼ ਬਣਨ ਦੀ ਇਛਿਆ ਪ੍ਰਗਟ ਕੀਤੀ। ਜਨਕ ਜੀ ਨੇ ਸੁਕਦੇਵ ਮੁਨੀ ਦੇ ਅੰਦਰੂਨੀ ਅਭਿਮਾਨ ਨੂੰ ਦੇਖ ਲਿਆ ਤੇ ਮਹਿਲਾਂ ਨੂੰ ਅੱਗ ਲਾ ਲਈ। ਅੱਗ ਝੱਟ ਹੀ ਪ੍ਰਚੰਡ ਰੂਪ ਧਾਰਨ ਕਰ ਗਈ। ਸੁਕਦੇਵ ਮੁਨੀ ਨੂੰ ਆਪਣੀ ਲੰਗੋਟੀ ਤੇ ਕੁਪੀਨ ਦਾ ਫ਼ਿਕਰ ਪੈ ਗਿਆ ਕਿ ਸੜ ਨਾ ਜਾਏ, ਉਹ ਬਾਹਰ ਨੂੰ ਤੁਰਨ ਲੱਗਾ, ਜਨਕ ਜੀ ਨੇ ਕਿਹਾ, "ਕਿਧਰ ਚਲਿਆ ਹੈਂ ?"

"ਬਾਹਰ ਮੇਰੀ ਕੁਪੀਨ ਤੇ ਲੰਗੋਟੀ ਪਈ ਹੈ, ਉਸਨੂੰ ਸੰਭਾਲਣ ਚੱਲਿਆ ਹਾਂ, ਕਿਤੇ ਸੜ ਨਾ ਜਾਣ।"

"ਓਏ, ਆਪਣੇ ਤਿਆਗੀ ਹੋਣ ਦਾ ਏਨਾ ਢੰਡੋਰਾ ਫੇਰ ਰਿਹਾ ਹੈਂ ਕਿ ਮੇਰੇ ਵਰਗਾ ਹੋਰ ਤਿਆਗੀ ਹੀ ਕੋਈ ਨਹੀਂ, ਪਰ ਇਹ ਕੀ ? ਕੀ ਮੇਰੇ ਮਹਿਲਾਂ ਤੇ ਰਾਜ ਦੇ ਸਿੰਘਾਸਣ ਤੇ ਹੋਰ ਕੀਮਤੀ ਸਾਮਾਨ ਨਾਲੋਂ ਤੇਰੀ ਕੁਪੀਨ ਤੇ ਲੰਗੋਟੀ ਵਧੇਰੇ ਕੀਮਤੀ ਹੈ ?"

ਜਨਕ ਜੀ ਨੇ ਕਿਹਾ ਤੇ ਹੁਕਮ ਦਿੱਤਾ ਕਿ ਇਸਨੂੰ ਧੱਕੇ ਮਾਰ ਕੇ ਬਾਹਰ ਕੱਢ ਦਿਓ, ਇਹ ਗੁਰੂ-ਦੀਖਿਆ ਦਾ ਅਧਿਕਾਰੀ ਨਹੀਂ।

ਸਕਦੇਵ ਦੇ ਮਨ ਨੂੰ ਚੋਟ ਲੱਗੀ ਤੇ ਫ਼ਿਲਮ ਵਾਂਙੂ ਉਸ ਦੀਆਂ ਅੱਖਾਂ ਅਗੋਂ ਸਭ ਕੁੱਝ ਲੰਘ ਗਿਆ, ਜਿਵੇਂ ਉਸਨੇ ਵੱਡੇ ਵੱਡੇ ਰਿਖੀ ਮੁਨੀ ਤੇ ਭਜਨੀਕਾਂ ਦੀ ਬੇਇੱਜ਼ਤੀ ਕੀਤੀ ਤੇ ਉਨ੍ਹਾਂ ਦੀ ਭੰਡੀ ਕੀਤੀ ਸੀ।

ਪਿਤਾ ਕੋਲ ਗਿਆ, ਉਸਨੇ ਬੇਮੁਖ ਹੋਣ ਕਰਕੇ ਉਸਦੇ ਵੱਲ ਮੂੰਹ ਨਾ ਕੀਤਾ, "ਸੁਕਦੇਵ! ਅੱਗੇ ਤਾਂ ਹੋਰ ਗੱਲ ਸੀ, ਪਰ ਹੁਣ ਤੂੰ ਬੇਮੁਖ ਹੋ ਗਿਆ ਹੈਂ, ਗੁਰੂ ਤੋਂ ਮੂੰਹ ਫੇਰਨ ਵਾਲੇ ਵੱਡੇ ਬੇਮੁਖ ਹੁੰਦੇ ਹਨ। ਐਸਾ ਬੇਮੁਖ ਜਿਸ ਕੋਲ ਜਾਏਗਾ, ਵੇਖਣ ਵਾਲੇ ਦਾ ਜਪ ਤਪ ਨਸ਼ਟ ਕਰੇਗਾ ਤੇ ਉਸਨੂੰ ਨਰਕਾਂ ਦਾ ਅਧਿਕਾਰੀ ਬਣਾ ਦੇਵੇਗਾ। ਸੋ, ਤੂੰ ਹੁਣ ਐਸਾ ਬੇਮੁਖ ਬਣ ਗਿਆ ਹੈਂ, ਨਰਕਾਂ ਤੋਂ ਬਚ ਨਹੀਂ ਸਕੇਂਗਾ।"

ਸੁਕਦੇਵ ਅੱਗੇ ਹੀ ਦੁਖੀ ਸੀ, ਪਰ ਹੁਣ ਪਿਤਾ ਦੇ ਸ਼ਬਦਾਂ ਨੇ ਜ਼ਖ਼ਮਾਂ 'ਤੇ ਲੂਣ ਲੱਗਣ ਵਾਲਾ ਕੰਮ ਕੀਤਾ। ਸੁਕਦੇਵ ਤੜਪ ਕੇ ਕਹਿਣ ਲੱਗਾ, "ਹੁਣ ਕੀ ਬਣੇ ਪਿਤਾ ਜੀ।"

"ਹੁਣ ਜੋ ਕੁੱਝ ਬਣ ਸਕਦਾ ਹੈ ਜਨਕ ਜੀ ਹੀ ਬਣਾ ਸਕਦੇ ਹਨ, ਉਨ੍ਹਾਂ ਕੋਲ ਹੀ ਜਾਹ," ਬਿਆਸ ਜੀ ਨੇ ਕਿਹਾ।

ਸੁਕਦੇਵ ਜੀ ਦਾ ਅਹੰਕਾਰ ਹੁਣ ਚਕਨਾ-ਚੂਰ ਹੋ ਚੁੱਕਾ ਸੀ। ਉਹ ਫਿਰ ਰਾਜਾ ਜਨਕ ਦੇ ਦਵਾਰ ਅੱਗੇ ਆ ਖਲੋਤਾ। ਰਾਜਾ ਜਨਕ ਨੇ ਫਿਰ ਜਵਾਬ ਦਿੱਤਾ, "ਜਾਓ!"

"ਮੈਂ ਹੁਣ ਵਾਪਸ ਜਾਣ ਦੀ ਗ਼ਲਤੀ ਨਹੀਂ ਕਰਨੀ, ਬੂਹੇ ਅੱਗੇ ਹੀ ਬੈਠਾਂਗਾ।"

"ਜੇ ਇਹ ਗੱਲ ਹੈ ਤਾਂ ਉਸਨੂੰ ਕਹੋ, ਮਹਿਲਾਂ ਦੇ ਪਿਛਲੇ ਪਾਸੇ ਖਲੋ ਜਾਵੇ ਤੇ ਸਾਡੇ ਦੂਜੇ ਹੁਕਮ ਦੀ ਉਡੀਕ ਵਿਚ ਖਲਤਾ ਰਹੇ, ਬੈਠੇ ਨਾ।"

ਜਨਕ ਜੀ ਨੇ ਬਾਹਰ ਖਲੋਤੇ ਸੁਕਦੇਵ ਨੂੰ ਕਹਿ ਦਿੱਤਾ, "ਬਸ," ਸੁਕਦੇਵ ਜੀ ਨੇ ਸ਼ੁਕਰ ਕੀਤਾ ਕਿ ਗੁਰੂ ਬਣਾਉਣ ਦਾ ਕੋਈ ਰਾਹ ਨਿਕਲ ਆਇਆ ਹੈ ਤੇ ਉਹ ਜਾਨ ਦੇ ਕੇ ਵੀ ਹੁਣ ਗੁਰੂ ਧਾਰਨ ਕਰਨ ਮਗਰੋਂ ਹੀ ਇਥੋਂ ਮੁੜਨਗੇ, ਇਹ ਵਿਚਾਰ ਕੇ ਮਹਿਲਾਂ ਦੇ ਪਿਛਲੇ ਪਾਸੇ ਜਾ ਖਲੋਤੇ ਤੇ ਬਾਰਾਂ ਸਾਲ ਤਕ ਖਲੋਤੇ ਰਹੇ।

ਹਰ ਮਹੀਨੇ ਰਾਜਾ ਜਨਕ ਜੱਗ ਕਰਦਾ ਸੀ, ਹਜ਼ਾਰਾਂ ਰਿਖੀ ਮੁਨੀ ਆ ਕੇ ਭੋਜਨ ਛਕਦੇ ਤੇ ਫਿਰ ਸਭ ਦੀਆਂ ਜੂਠੀਆਂ ਪੱਤਲਾਂ ਚੁੱਕ ਕੇ ਮਹਿਲਾਂ ਦੇ ਪਿਛਲੇ ਪਾਸੇ ਸੁੱਟੀਆਂ ਜਾਂਦੀਆਂ, ਜੋ ਹਰ ਮਹੀਨੇ ਸੁਕਦੇਵ ਜੀ ਦੇ ਸਿਰ ਵਿਚ ਪੈਂਦੀਆਂ ਰਹੀਆਂ।

ਪਰ ਸੁਕਦੇਵ ਜੀ ਨੇ ਚਿਤ ਨੂੰ ਡੁਲਾਇਆ ਨਾ ਤੇ ਆਪਣੀ ਇਸ ਗੱਲ 'ਤੇ ਅਡੋਲ ਰਹੇ ਕਿ ਗੁਰੂ ਬਣਾਉਣਾ ਹੈ ਤੇ ਗੁਰੂ ਧਾਰਨ ਕਰ ਕੇ ਹੀ ਇਥੋਂ ਮੁੜਨਾ ਹੈ।

ਗੁਰੂ ਰਾਮਦਾਸ ਜੀ ਨੇ ਵੀ ਲਿਖਿਆ ਹੈ :

ਜੂਠਨ ਜੂਠਿ ਪਈ ਸਿਰ ਊਪਰਿ, ਖਿਨੁ ਮਨੂਆ ਤਿਲੁ ਨ ਡੁਲਾਵੈਗੋ ॥੭॥ (ਪੰਨਾ ੧੩੦੯)

ਸੋ, ਠੀਕ ਬਾਰਾਂ ਸਾਲ ਪਿਛੋਂ, ਸੁਕਦੇਵ ਮਨੀ ਦਾ ਅਹੰਕਾਰ ਨਵਿਰਤ ਕਰ ਕੇ ਜਨਕ ਜੀ ਨੇ ਸੁਕਦੇਵ ਮਨੀ ਨੂੰ ਆਪਣੇ ਕੋਲ ਬੁਲਾਇਆ, ਨਹਾਇਆ, ਧੁਆਇਆ, ਫਿਰ ਤੇਲ ਦੀ ਥਾਲੀ ਭਰ ਕੇ ਦਿੱਤੀ ਤੇ ਕਿਹਾ, "ਸ਼ਹਿਰ ਵਿਚ ਫਿਰੋ, ਫਿਰ ਸਾਡੇ ਕੋਲ ਆਓ, ਜੇ ਤੇਲ ਰਤਾ ਵੀ ਡੁਲ੍ਹ ਗਿਆ ਤਾਂ ਅਸੀ ਤੁਹਾਨੂੰ ਦੀਖਿਆ ਨਹੀਂ ਦੇਵਾਂਗੇ ਤੇ ਜੇ ਅਮਨ-ਅਮਾਨ ਤੇਲ ਦੀ ਭਰੀ-ਭਰਾਈ ਥਾਲੀ ਲੈ ਕੇ ਸਾਡੇ ਕੋਲ ਪੁੱਜ ਜਾਓਗੇ ਤਾਂ ਗੁਰੂ-ਦੀਖਿਆ ਦੇ ਅਧਿਕਾਰੀ ਸਮਝੇ ਜਾਓਗੇ ਤੇ ਅਸੀਂ ਤੁਹਾਨੂੰ ਸ਼ਿਸ਼ ਬਣਾ ਲਵਾਂਗੇ।"

ਸੁਕਦੇਵ ਨੂੰ ਤੇਲ ਦੀ ਥਾਲੀ ਦੇ ਕੇ ਸ਼ਹਿਰ ਨੂੰ ਭੇਜ ਦਿੱਤਾ। ਉਪਰ ਸ਼ਹਿਰ ਦੇ ਹਰ ਚੌਕ ਵਿਚ ਰਾਗ, ਨਾਚ ਤੇ ਹੋਰ ਕਈ ਤਰ੍ਹਾਂ ਦੇ ਪਰੋਗਰਾਮ ਕਰਨ ਦਾ ਹੁਕਮ ਦੇ ਦਿੱਤਾ।

ਪਰ ਸੁਕਦੇਵ ਮੁਨੀ ਜੀ ਇਸ ਇਮਤਿਹਾਨ ਵਿਚੋਂ ਵੀ ਪਾਸ ਹੋਏ। ਵਾਪਸ ਆ ਗਏ, ਤਾਂ ਜਨਕ ਜੀ ਨੇ ਉਨ੍ਹਾਂ ਦਾ ਬੜਾ ਸਨਮਾਨ ਕੀਤਾ ਤੇ ਉਹ ਸੁਕਦੇਵ ਜੀ ਨੂੰ ਗੁਰ-ਦੀਖਿਆ ਦੇ ਕੇ ਉਨ੍ਹਾਂ ਦੇ ਗੁਰੂ ਬਣ ਗਏ।

ਰਾਜਾ ਜਨਕ ਬਾਰੇ ਸਾਧੂ ਮਹਾਤਮਾ ਜੀ ਕਥਾ ਕੀਰਤਨ ਕਰਦੇ ਹਨ:

ਧੰਨ ਧੰਨ ਰਾਜਾ ਜਨਕ ਹੈ, ਜਿਨ ਸਿਮਰਨ ਕੀਓ ਬਿਬੇਕ।
ਏਕ ਘੜੀ ਕੇ ਸਿਮਰਨੇ, ਪਾਪੀ ਤਰੇ ਅਨੇਕ।
ਐਸਾ ਸਿਮਰਨ ਜਾਣ ਕੇ, ਸੰਤਾਂ ਪਕੜੀ ਟੇਕ।
ਸਿਮਰਨ ਜਗ ਵਿਚ ਸਾਰ ਹੈ, ਵਿਸਰ ਘੜੀ ਨ ਏਕ।

## (੩੭) ਬਾਣੀ ਸ਼ੁਧ ਪੜ੍ਹਨ ਦੀ ਮਹਿਮਾ

ਇਕ ਵਾਰੀ ਗੁਰੂ ਹਰਿ ਗੋਬਿੰਦ ਜੀ ਦਰਬਾਰ ਲਗਾਏ ਬੈਠੇ ਸਨ ਤਾਂ ਸੁਭਾਵਕ ਬਚਨ ਕੀਤੇ:

ਕੋਊ ਹੈ ਸਿੱਖ ਨਿਰਮਲ ਬੁਧ। ਕਰੈ ਪਾਠ ਅਤਿ ਮੈ ਸੁਧ।੨੫॥

ਫਿਰ ਇਹ ਬਚਨ ਕੀਤੇ ਕਿ ਕੋਈ:

ਸੁਧ ਪਾਠ ਜਪੁਜੀ ਕਰੈ, ਸੋ ਤਰੈ ਭੂ ਪਾਰ।

ਭਾਈ ਗੁਪਾਲਾ ਨਾਂ ਦੇ ਸਿਖ ਨੇ ਅੱਗੋ ਹੋ ਬੇਨਤੀ ਕੀਤੀ ਕਿ ਹੁਕਮ ਹੋਵੇ ਤਾਂ ਜਪੁਜੀ ਦਾ ਪਾਠ ਕਰਾਂ। ਮਹਾਰਾਜ ਨੇ ਆਪਣੇ ਤੋਂ ਉੱਚਾ ਆਸਣ ਜਪੁਜੀ ਪੜ੍ਹਨ ਲਈ ਲਗਵਾ ਦਿੱਤਾ ਤੇ ਕਿਹਾ:

ਇਕ ਚਿਤ ਸਧ ਅੱਛਰ ਸਭ ਕਹੋ।

ਭਾਈ ਗੁਪਾਲਾ ਜੀ ਬੜੇ ਧਿਆਨ ਨਾਲ ਇਕ ਚਿਤ ਜਪੁਜੀ ਪੜ੍ਹਨ ਲੱਗ ਪਏ। ਪਾਠ ਸੁਣਦੇ ਸੁਣਦੇ ਮਹਾਰਾਜ ਦੇ ਚਿਤ ਵਿਚ ਆਇਆ ਕਿ ਇਤਨੇ ਜਪੁਜੀ ਦਾ ਸ਼ੁਧ ਪਾਠ ਪੜ੍ਹਨ ਵਾਲੇ ਨੂੰ ਮੈਂ ਕੀ ਦੇਵਾਂ ? ਸੰਸਾਰ ਵਿਚ ਤਾਂ ਕੋਈ ਵਸਤ ਹੈ ਹੀ ਨਹੀਂ ਜੋ ਇਸਨੂੰ ਦਿੱਤੀ ਜਾ ਸਕੇ, ਸੋ:

ਨਿਜ ਗੁਰਿਆਈ ਤਖਤ ਜੋ, ਦੀਜੈ ਇਸੈ ਬਠਾਇ॥੩੩॥

ਪਰ ਜਦ ਭਾਈ ਗੁਪਾਲਾ ਜੀ "ਸਚ ਖੰਡਿ ਵਸੈ ਨਿਰੰਕਾਰੁ" ਦੀ ਤੁਕ 'ਤੇ ਆਏ ਤਾਂ ਮਹਾਰਾਜ ਆਪਣਾ ਗੋਡਾ ਉਠਾ ਕੇ ਸਿੰਘਾਸਣ ਤੋਂ ਹੇਠਾਂ ਆਉਣ ਲੱਗੇ ਕਿ ਇਤਨੀ ਸ਼ੁਧ ਜਪੁਜੀ ਪੜ੍ਹਨ ਵਾਲੇ ਨੂੰ ਸਿੰਘਾਸਣ 'ਤੇ ਬਿਠਾ ਤਿਲਕ ਕਰਾ ਦਿੱਤਾ ਜਾਏ:

ਨਿਜ ਜਾਨੂ (ਆਪਣਾ ਗੋਡਾ) ਤਬ ਸਤਿਗੁਰ ਚਾਯੋ, ਦੇਹੁੰ ਤਿਲਕ ਇਸਕੋ ਮਨ ਭਾਯੋ॥੩੫॥

ਪਰ ਦੇਖੋ ਕੁਦਰਤ ਦਾ ਖੇਲ ਕਿ ਉਸੇ ਵੇਲੇ ਹੀ ਸਿਖ ਦੇ ਮਨ ਵਿਚ ਸੰਕਲਪ ਚਾ ਉਠਿਆ ਕਿ ਗੁਰੂ ਜੀ ਲਈ ਜੋ ਘੋੜਾ ਕਾਬਲੋਂ ਆਇਆ ਹੈ, ਉਸਨੂੰ ਸਾਜ਼ਾਂ ਸਮੇਤ ਮੈਨੂੰ ਦੇ ਦੇਣ ਤਾਂ ਮਜ਼ਾ ਆ ਜਾਏ। ਮਹਾਰਾਜ ਜੀ ਉਥੇ ਹੀ ਰੁਕ ਗਏ ਅਤੇ ਜਪੁਜੀ ਦਾ ਭੋਗ ਪੈਂਦੇ ਹੀ ਮਹਾਰਾਜ ਨੇ ਕਿਹਾ:

"ਅਸੀਂ ਤਾਂ ਤੁਹਾਨੂੰ ਅਚੱਲ ਰਾਜ ਦੇਣ ਲੱਗੇ ਸਾਂ, ਪਰ ਤੁਸਾਂ ਇਹ ਕੀ ਨਿਗੁਣੀ ਜਿਹੀ ਸ਼ੈਅ ਮੰਗ ਲਈ।"

ਅਚਲ ਰਾਜ ਦੇਵਨ ਲਗੇ, ਕਿਆ ਕੀਨ ਇਹ ਕਾਰ।

ਪਰ ਨਾਲ ਹੀ ਫ਼ੁਰਮਾਇਆ, "ਫਿਰ ਵੀ ਤੂੰ ਧੰਨ ਹੈਂ, ਤੇਰਾ ਜਨਮ, ਮਰਨ ਸ਼ੁਧ ਜਪੁਜੀ ਪੜ੍ਹਨ ਕਾਰਨ ਕੱਟਿਆ ਗਿਆ ਹੈ।"

ਧਨ ਜਨਮ ਅਬ ਤੁਮਰਾ ਭਯੋ, ਜਨਮ ਮਰਨ ਸਗਲਾ ਦੁਖ ਗਯੋ ॥੩੯॥

ਅਤੇ ਉਸਦੀ ਇੱਛਾ ਅਨੁਸਾਰ ਘੋੜਾ ਸਮੇਤ ਕੀਮਤੀ ਸਾਜ਼ ਸਾਮਾਨ, ਦੇ ਦਿੱਤਾ।

*(ਗੁਰ ਬਿਲਾਸ ਪਾ: ੬, ਅਧਿਆਇ ੧੪-੧੫)*

## (੩੮) ਮਾਈ ਦੇਸਾਂ ਸੁਲੱਖਣੀ

ਚੱਬੇ ਦੀ ਰਹਿਣ ਵਾਲੀ ਮਾਈ ਦੇਸਾਂ ਜੋ ਰਹਿਮਤ ਪਾ ਸੁਲੱਖਣੀ ਬਣੀ, ਬੇ-ਔਲਾਦ ਸੀ। ਉਹ ਹਰ ਥਾਂ ਟੱਕਰਾਂ ਮਾਰ ਆਈ ਸੀ ਪਰ ਹਰ ਥਾਂ ਇਹ ਹੀ ਜੁਆਬ ਮਿਲਦਾ ਸੀ ਕਿ ਤੇਰੇ ਲੇਖਾਂ ਵਿਚ ਔਲਾਦ ਨਹੀਂ। ਉਹ ਭਾਈ ਗੁਰਦਾਸ ਜੀ ਕੋਲ ਆਈ ਤਾਂ ਉਨ੍ਹਾਂ ਕਿਹਾ ਕਿ ਘਬਰਾ ਨਹੀਂ। ਮਹਾਂਪੁਰਸ਼ ਸੰਤ ਸਰਲ-ਚਿਤ ਜਗਤ-ਹਿਤ ਪਰ-ਉਪਕਾਰੀ ਮੀਤ ਜਾ ਕੇ ਗੁਰੂ ਜੀ ਨੂੰ ਇਹ ਬੇਨਤੀ ਕਰ ਕਿ:

ਧੁਰ ਦਰਗਾਹ ਕਲਮ ਤੁਮ ਹਾਥਾ। ਸੋ ਤੁਮ ਦੀਹਾਂ ਪਰਵਾਹੁ ਨਾਥਾ।

ਜਦ ਗੁਰੂ ਹਰਿ ਗੋਬਿੰਦ ਜੀ ਘੋੜੇ 'ਤੇ ਸਵਾਰ ਹੋ ਬਾਹਰ ਜਾਣ ਲੱਗੇ ਤਾਂ ਮਾਈ ਅੱਗੇ ਖੜੀ ਹੋਈ ਤੇ ਇੰਝ ਕਿਹਾ:

ਸੋਹਣੀਏ ਦਾਹੜੀਏ ਚਿੱਟੀਏ ਪੱਗੇ। ਅਰਜ਼ ਕਰੇਨੀ ਹਾਂ, ਗੁਰੂ ਹਰਿਗੋਬਿੰਦ ਅੱਗੇ।<br>
ਨਾਉ ਸੁਲੱਖਣੀ ਤੇ ਪਿੰਡ ਮੇਰਾ ਚੱਬੇ। ਅਫਲ ਜਾਂਦੀ ਨੂੰ ਕੋਈ ਫਲ ਲੱਗੇ।

ਸੋ, ਕ੍ਰਿਪਾ ਕਰੋ ਤੇ ਘਰ ਸੰਤਾਨ ਹੋਏ। ਮਹਾਰਾਜ ਨੇ ਕਿਹਾ:

ਮਾਈ ਤੁਮਰੇ ਸੁਤ ਨਹਿ ਲੇਖੇ।

ਮਾਈ ਨੇ ਸਾਹਸ ਰੱਖ ਕੇ ਕਿਹਾ, "ਇਥੇ ਵੀ ਲਿਖਣ ਵਾਲੇ ਤੁਸੀਂ ਹੋ, ਉਥੇ ਵੀ ਤੁਸੀਂ ਸਾਉ। ਜੇ ਉਥੇ ਨਹੀਂ ਲਿਖਿਆ ਤੇ ਹੁਣ ਲਿਖੋ ਅਲੇਖਾ," "ਮਹਾਰਾਜ ਨੇ ਮੁਸਕਰਾ ਕੇ ਕਿਹਾ, "ਤੇਰੇ ਘਰ ਸੁਤ ਆਵੇਗਾ।"

ਮਾਈ ਨੇ ਕਿਹਾ, "ਕ੍ਰਿਪਾ ਕਰ ਕੇ ਲਿਖ ਦਿਓ ਤਾਂ ਕਿ ਪ੍ਰਤੀਤ ਆਵੇ ਕਿ ਕੋਈ ਕਹਿੰਦਾ ਨਾ ਫਿਰੇ ਕਿ ਤੇਰਾ ਲੇਖਾਂ ਵਿਚ ਲਿਖਿਆ ਨਹੀਂ।" ਲਿਖਣ ਲੱਗੇ ਸਨ ਕਿ ਘੋੜੇ ਨੇ ਪੈਰ ਹਿਲਾ ਦਿੱਤਾ ਤੇ '੧' ਦਾ '੭' ਬਣ ਗਿਆ।

ਕਾਗਦ ਕਲਮ ਲਈ ਗੁਰ ਹਾਥ ਲਗੇ ਲਿਖ ਏਕ ਹੈ (ਘੋੜੇ ਨੇ) ਪਾਵ ਉਠਾਵੈ।<br>
ਏਕੇ (੧) ਤੇ ਸਪਤ (੭) ਭਏ।<br>
ਤਸ ਹੀ ਗੁਰ ਐਸ ਕਹਯੋ। ਸੁਤ ਸਾਤ ਲਹਾਵੈ ॥੧੦੩॥

ਗੁਰੂ ਹਰਿ ਗੋਬਿੰਦ ਜੀ ਉਥੋਂ ਬਿਆਸ ਪਾਰ ਕਰ ਕੇ ਰਾਵੀ ਕਿਨਾਰੇ ਆਏ ਤੇ ਪਾਰ ਕਰ ਕੇ ਉਸ ਥਾਂ ਆਏ ਜਿਥੇ ਗੁਰੂ ਨਾਨਕ ਦੇਵ ਜੀ ਜੋਤੀ-ਜੋਤ ਸਮਾਏ ਸਨ, ਉਥੇ ਹੀ ਗੁਰੂ ਹਰਿ ਗੋਬਿੰਦ ਜੀ ਨੇ ਭਾਈ ਧਰਮ ਦਾਸ ਨੂੰ ਕਿਹਾ, "ਸੰਗਤ ਨੂੰ ਦੱਸੋ ਕਿ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਕਿਵੇਂ ਮਿਲੀ ?"

ਬਾਬਾ ਸ੍ਰੀ ਚੰਦ, ਲਖਮੀ ਚੰਦ ਜੀ ਨੇ ਪਹਿਲਾਂ ਕਿੱਕਰ ਨੂੰ ਝੂਣ, ਸੰਗਤਾਂ ਲਈ ਪ੍ਰਸ਼ਾਦ ਦਾ ਇੰਤਜ਼ਾਮ ਕਰਨ ਦਾ, ਅੱਧੀ ਰਾਤ ਕੱਪੜੇ ਧੋ ਆਉਣ ਦਾ, ਕਟੋਰਾ ਗੰਦੇ ਟੋਭੇ ਵਿਚੋਂ ਕੱਢਣ ਦਾ, ਪੰਡ ਨਦੀਨ ਦੀ ਚੁੱਕ ਲਿਆਉਣ ਦਾ ਅਤੇ ਮੁਰਦਾ ਖਾਣ ਦਾ ਗੁਰੂ ਨਾਨਕ ਦੇਵ ਜੀ ਦਾ ਹੁਕਮ ਨਹੀਂ ਮੰਨਿਆ ਸੀ।

ਗੁਰੂ ਅੰਗਦ ਦੇਵ ਜੀ ਨੇ ਸਾਰੇ ਹੁਕਮ ਸਿਰ-ਮੱਥੇ ਮੰਨੇ ਤੇ ਗੁਰੂ ਦਾ ਅੰਗ ਬਣੇ। ਪੰਜ ਬਚਨ ਗੁਰੂ ਨਾਨਕ ਦੇਵ ਜੀ ਨੇ ਕੀਤੇ ਸਨ, ਪਰ ਸਾਡੇ ਵੱਡਿਆਂ ਨਾ ਮੰਨੇ। ਗੁਰੂ ਨਾਨਕ ਜੀ ਨੇ ਕਿਹਾ ਸੀ ਕਿ 'ਇਹ ਹੈ ਅਜਰ ਸੁ ਪਦ ਗੁਰਿਆਈ।' ਭਾਈ ਲਹਿਣਾ ਮੈਨੂੰ ਅਤਿ ਸੋ ਪਿਆਰਾ ਹੈ ਤਾਂ ਹੀ ਤਾਂ ਗੁਰਿਆਈ ਦੀ ਜ਼ਿੰਮੇਵਾਰੀ ਇਸਨੂੰ ਸੌਂਪੀ ਹੈ।

ਇਹੁ ਮੋਕੌਂ ਹੈ ਅਤਿ ਪਿਆਰਾ। ਤਾਂ ਤੇ ਬੇਡ ਸੀਸੁ ਇਹ ਧਾਰਾ।

ਗੱਦੀ ਸੌਂਪਣ ਵੇਲੇ ਗੁਰੂ ਅੰਗਦ ਦੇਵ ਜੀ ਨੂੰ ਕਿਹਾ, "ਸਵਾ ਪਹਿਰ ਰਹਿੰਦੀ ਜਾਗ ਕੇ ਤੇ ਇਸ਼ਨਾਨ ਕਰ ਕੇ ਨਾਮ ਵਿਚ ਲੀਨ ਹੋ ਜਾਣਾ। ਕਦੇ ਵੀ ਆਪਾ ਨਹੀਂ ਜਣਾਉਣਾ ਤੇ ਮਨ ਨੀਵਾਂ ਰੱਖਣਾ। ਸੰਸਾਰ ਨੂੰ ਮਿਥਿਆ ਹੀ ਜਾਣਨਾ ਤੇ ਰੁਚੀ ਸੇਵਾ ਤੇ ਭਗਵੰਤ ਵਿਚ ਰੱਖਣੀ।"

ਗੁਰੂ ਅੰਗਦ ਮੁਖ ਸੋ ਕਹਾ, ਕਰੋ ਰੀਤ ਨਿਰਧਾਰ।
ਸਵਾ ਜਾਮ ਨਿਜ ਜਾਗਨਾ ਮੱਜਨ ਨਾਮ ਉਚਾਰ ॥੨੫੦॥
ਨਿਜ ਕੋ ਨਾਹਿ ਜਨਾਵਨਾ, ਮਨ ਨੀਵਾਂ ਸਦ ਹੋਇ।
ਜਗ ਮਿਥਿਆ ਭਗਵੰਤ ਪਦ ਪ੍ਰੀਤਿ ਸੇਵਾ ਰੁਚਿ ਜੋਇ ॥੨੫੧॥

ਮਾਤਾ ਸੁਲੱਖਣੀ ਜੀ ਨੇ ਕਿਹਾ ਕਿ ਮੈਂ ਵੀ ਤੁਹਾਡੀ ਦਾਸੀ ਬਣ ਕੇ ਰਹੀ, ਮੈਨੂੰ ਵੀ ਆਗਿਆ ਦਿਉ ਕਿ ਸਾਥ ਹੀ ਸਵਾਸ ਛੱਡਾਂ। ਗੁਰੂ ਨਾਨਕ ਦੇਵ ਜੀ ਨੇ ਕਿਹਾ, "ਤੁਸਾਂ ਰਤਾ ਭਰ ਵੀ ਸ਼ੋਕ ਨਹੀਂ ਕਰਨਾ। ਤੁਸੀਂ ਵੀ ਮੁਕਤ ਹੀ ਹੋ। ਸਮਾਂ ਪਾ ਕੇ ਜਦ ਸੁਆਸ ਛੱਡੋਗੇ ਤਾਂ ਦਰ-ਘਰ ਨੂੰ ਪਾਓਗੇ।"

ਮਹਲ ਸੁਲਖਣੀ ਬਚਨ ਅਲਾਏ। ਮਹਾਰਾਜ ਮੈਂ ਤੁਮਰੀ ਦਾਸੀ।
ਮੋ ਕਉ ਆਗਿਆ ਕਰ ਅਬਿਨਾਸੀ ॥੨੫੭॥
ਸ੍ਰੀ ਗੁਰੂ ਨਾਨਕ ਐਸ ਉਚਾਰੀ। ਤੁਮ ਹੋ ਮੁਕਤਿ ਨ ਸੰਸ ਬਿਚਾਰੀ।
ਸਮਾਂ ਪਾਇ ਜਬ ਸੁਆਸ ਬਿਹਾਵੈ। ਤਜ ਇਹ ਦੇਹ ਮੁਕਤ ਹੋਇ ਜਾਵੈ।

ਭਾਈ ਧਰਮਦਾਸ ਨੇ ਇਹ ਵੀ ਦੱਸਿਆ ਕਿ ਜਦ ਇਕ ਪਹਿਰ ਰਾਤ ਰਹਿੰਦੀ ਸੀ ਤਾਂ ਇਸ਼ਨਾਨ ਕਰ ਕੇ ਉੱਚੀ ਇਕਾਗਰ ਚਿਤ ਜਪੁਜੀ ਪੜ੍ਹੀ ਅਤੇ ਫਿਰ ਚਾਦਰ ਉੱਤੇ ਲੈ ਕੇ ਬਿਰਾਜ ਗਏ ਅਤੇ ਜੋਤੀ-ਜੋਤ ਸਮਾ ਗਏ।

ਏਕ ਜਾਮ ਜਬ ਨਿਸਾ ਰਹਾਈ। ਗੁਰ ਨਾਨਕ ਇਸਨਾਨ ਕਰਾਈ।
ਜਪਜੀ ਮੰਤ੍ਰ ਏਕ ਚਿਤ ਗਾਯੋ। ਚਾਦਰ ਤਾਣ ਬਹੁਤ ਸੁਖ ਪਾਯੋ।

ਗੁਰੂ ਨਾਨਕ ਦਾ ਜੋਤੀ-ਜੋਤ ਸਮਾਉਣਾ ਸੁਣ ਮੁਸਲਮਾਨ ਇਕੱਠੇ ਹੋਏ ਆਏ ਤੇ ਕਿਹਾ :

ਇਹ ਪੀਰ ਹਮਾਰੋ। ਦਫਨ ਕਰੋ ਨਹਿ ਸੰਸ ਵਿਚਾਰੋ ॥੨੬੪॥

ਭਾਈ ਲਖਮੀ ਚੰਦ ਜੀ ਤੇ ਹੋਰ ਡਟੇ ਰਹੇ ਕਿ ਸਸਕਾਰ ਕਰਨਾ ਹੈ। ਜਦ ਇਕ ਨੇ ਕਿਹਾ ਕਿ ਅੰਦਰ ਜਾ ਕੇ ਦੇਖੋ ਤਾਂ ਸਹੀ ਕਿ ਚਾਦਰ ਹੇਠ ਕੁੱਝ ਹੈ ਵੀ ਜਾਂ ਨਹੀਂ। ਜਦ ਚਾਦਰ ਹਟਾਈ ਤੇ ਹੇਠਾਂ ਕੁੱਝ ਵੀ ਨਹੀਂ ਸੀ।

ਉਸੇ ਬੰਦੇ ਨੇ ਕਿਹਾ ਕਿ:

ਚਾਦਰ ਅਰਧ ਅਰਧ ਤੁਮ ਲੇਵੋ। ਤੁਮ 'ਮੁਸਲਮਾਨ' ਦਾਬੋ, ਇਹ 'ਹਿੰਦੂ' ਦਾਹ ਕਰੇਵੋ।

*(ਗੁਰ ਬਿਲਾਸ ਪਾ: ੬, ਅਧਿਆਇ ੧੬)*

ਮੁਸਲਮਾਨਾਂ ਅੱਧੀ ਚਾਦਰ ਦਬਾ ਦਿੱਤੀ ਤੇ ਬਾਕੀ ਦਾ ਸਸਕਾਰ ਕਰ ਦਿੱਤਾ ਗਿਆ। ਗੁਰੂ ਨਾਨਕ ਸਰੀਰ ਨਹੀਂ, ਜੋਤਿ ਸੀ, ਜੋ ਗੁਰੂ ਅੰਗਦ ਦੇਵ ਜੀ ਵਿਚ ਸਮਾ ਗਈ ਸੀ।

## (੩੯) ਜਮ ਮਾਰਗ ਸਿੱਖਾਂ ਲਈ ਨਹੀਂ

ਬਟਾਲੇ ਦਾ ਰਹਿਣ ਵਾਲਾ ਪੰਡਤ ਨਿਤ ਨੰਦ ਵੀ ਇਥੇ ਸ੍ਰੀ ਗੁਰੂ ਹਰਿ ਗੋਬਿੰਦ ਜੀ ਦੇ ਦਰਸ਼ਨਾ ਨੂੰ ਆਇਆ। ਉਹ ਬਹੁਤ ਵਿਦਵਾਨ ਸੀ। ਇਕ ਦਿਨ ਕਥਾ ਕਰਦੇ ਕਹਿਣ ਲੱਗਾ ਕਿ ਜਮ ਦਾ ਪੈਂਡਾ ਜੋ ਜੀਵ ਨੂੰ ਮਰਨ ਤੋਂ ਬਾਅਦ ਤਹਿ ਕਰਨਾ ਪੈਂਦਾ ਹੈ, ਉਹ ਚਾਰ ਲੱਖ ਕੋਹ (ਤਕਰੀਬਨ ੫ ਲੱਖ ਮੀਲ) ਹੈ। ਜਦ ਉਸਨੇ ਇਹ ਵਿਚਾਰ ਰੱਖੀ ਤਾਂ ਪਾਸ ਬੈਠੇ ਭਾਈ ਸੁੰਦਰ ਨੇ ਕਿਹਾ ਕਿ ਪੰਡਤ ਜੀ:

ਕ੍ਰਿਪਾ ਕਰਹਿ ਜੋ ਗੁਰ ਕਰਤਾਰਾ।
ਚਾਰ ਪਹਿਰ ਮੈ ਸਭ ਲੰਘ ਜਾਵੋ। ਸਤਿਗੁਰ ਦਇਆ ਖੇਦ ਨਹਿ ਪਾਵੋ ॥੧੭੦॥

ਭਾਈ ਲਾਲ ਜੀ ਨੇ ਕਿਹਾ ਕਿ ਉਹ ਪੈਂਡਾ 'ਦੋ ਪਹਿਰ' ਵਿਚ ਕਰ ਜਾਵਾਂ ਜੇ ਗੁਰੂ ਦੀ ਦ੍ਰਿਸ਼ਟੀ ਹੋ ਜਾਵੇ। ਭਾਈ ਮਇਆ ਜੀ ਨੇ ਕਿਹਾ ਕਿ ਉਹ ਗੁਰੂ ਕ੍ਰਿਪਾ ਸਦਕਾ 'ਇਕ ਪਹਿਰ' ਵਿਚ ਹੀ ਕੀਤਾ ਜਾ ਸਕਦਾ ਹੈ, ਤੇ ਨਿਹਾਲਾ ਜੀ ਨੇ ਕਿਹਾ ਕਿ 'ਇਕ ਨਿਮਖ' ਵਿਚ ਸਿਖ ਪਾਰ ਹੋ ਜਾਂਦਾ ਹੈ। ਜਦ ਪੰਡਤ ਨਿਤਾ ਨੰਦ ਨੇ ਗੁਰੂ ਜੀ ਵੱਲ ਇਸ਼ਾਰਾ ਕਰ ਕੇ ਕਿਹਾ ਕਿ ਇਹ ਤੁਹਾਡੇ ਸਿਖ ਕੀ ਪਏ ਕਹਿੰਦੇ ਹਨ, ਤਾਂ ਭਾਈ ਗੁਰਦਾਸ ਜੀ ਨੇ ਕਿਹਾ ਕਿ ਅਸਲ ਵਿਚ ਇਹ ਪੈਂਡਾ ਸਿਖ ਲਈ ਨਹੀਂ ਹੈ।

ਜਿਹ ਪੈਡੈ ਲੂਟੀ ਪਨਿਹਾਰੀ ॥ ਸੋ ਮਾਰਗੁ ਸੰਤਨ ਦੂਰਾਰੀ ॥੧॥ *(ਪੰਨਾ ੩੯੩)*

ਇਹ ਜਮ ਰਾਜਾ ਜਗਤ ਦੇ ਲੋਕਾਂ ਨੂੰ ਹੀ ਤਾੜਨਾ ਕਰਦਾ ਹੈ, ਗੁਰੂ ਦੇ ਸਿੱਖਾਂ 'ਤੇ ਇਸਦਾ ਬਲ ਨਹੀਂ ਚਲਦਾ ਸਗੋਂ ਭੈ ਖਾਂਦਾ ਹੈ।

ਸੁਨ ਪੰਡਤ ਏ ਵੇਦ ਪੁਰਾਨਾ। ਜਗਤ ਲੋਕ ਤਾੜਨ ਬਿਧ ਨਾਨਾ।
ਗੁਰਸਿਖਨ ਪਰ ਬਲ ਨਹੀ ਪਾਵੈ। ਧਰਮ ਰਾਇ ਮਨ ਮਹਿ ਭੈ ਪਾਵੈ ॥੧੧੫॥

*(ਗੁਰ ਬਿਲਾਸ ਪਾ: ੬, ਅਧਿਆਇ ੧੬)*

ਪੰਡਤ ਨੇ ਖਿਮਾ ਮੰਗਦੇ ਕਿਹਾ ਕਿ ਮੈਨੂੰ ਵੀ ਐਸੇ ਸਿਦਕ ਦੀ ਭਿੱਛਾ ਦੇਵੋ, ਮਹਾਰਾਜ ਨੇ ਕ੍ਰਿਪਾ ਕਰੀ ਤੇ ਪੰਡਤ ਨੂੰ ਵੀ ਸਿੱਖੀ ਦੀ ਦਾਤ ਮਿਲੀ।

# (੪੦) ਅਠਾਰਾਂ ਸਿਧੀਆਂ

ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ॥ *(ਪੰਨਾ ੧੦)*

(ਇਸ ਤੁਕ ਵਿਚ ਅਠਾਰਾਂ ਸਿਧੀਆਂ ਦੀ ਗਿਣਤੀ ਦੱਸੀ ਹੈ।)
ਸਿਧੀ ਤੋਂ ਭਾਵ ਹੈ, ਆਪਣੀ ਮਰਜ਼ੀ ਮੁਤਾਬਕ ਹਰ ਇਕ ਕੰਮ ਨੂੰ ਪੂਰਾ ਕਰ ਲੈਣਾ।
ਇਹ ਸਿਧੀਆਂ ਗ੍ਰੰਥਕਾਰਾਂ ਨੇ ਅਠਾਰਾਂ ਮੰਨੀਆਂ ਹਨ:

੧. ਅਣਿਮਾ — ਪ੍ਰਮਾਣੂ ਤੁਲ ਸੂਖਮ ਹੋ ਜਾਣਾ।
੨. ਮਹਿਮਾ — ਮਹਾਂ ਸਥੂਲ ਹੋ ਜਾਣਾ।
੩. ਗਰਿਮਾ — ਰੂਈ ਜੈਸੇ ਪਦਾਰਥ ਦਾ ਭਾਰੀ ਹੋ ਜਾਣਾ।
੪. ਲਘਿਮਾ — ਪਰਬਤ ਜੈਸੇ ਭਾਰੀ ਪਦਾਰਥ ਦਾ ਰੂਈ ਤੁਲ ਹਲਕੇ ਹੋ ਜਾਣਾ।
੫. ਪ੍ਰਾਪਤੀ — ਸਭ ਪਦਾਰਥਾਂ ਦਾ ਇਛਿਆ ਅਨੁਸਾਰ ਹੱਥ ਵਿਚ ਆ ਜਾਣਾ।
੬. ਪ੍ਰਾਕਾਮਯ — ਰੁਕਾਵਟ ਬਿਨਾਂ ਜਲ ਦੀ ਤਰ੍ਹਾਂ ਪ੍ਰਿਥਵੀ ਵਿਚ ਲੈ ਹੋ ਜਾਣਾ ਅਰ ਇਛਿਆ ਅਨੁਸਾਰ ਫੇਰ ਪ੍ਰਗਟ ਹੋ ਜਾਣਾ।
੭. ਵਸੀਕਰਣ — ਭੌਤਿਕ ਪਦਾਰਥਾਂ ਨੂੰ ਆਪਣੀ ਆਗਿਆ ਵਿਚ ਕਰ ਲੈਣਾ।
੮. ਈਸ਼ਿਤਾ — ਪਦਾਰਥਾਂ ਨੂੰ ਰਚਣਾ ਅਤੇ ਲੈਅ ਕਰਨ ਦੀ ਸ਼ਕਤੀ ਹੋਣੀ।
੯. ਅਨਰੂਪੀ ਸਿਧੀ — ਖੁਧਯਾ, ਤ੍ਰਿਖਾ ਆਦਿਕ ਤਕਲੀਫ਼ਾਂ ਨਾ ਵਿਆਪਣੀਆਂ।
੧੦. ਸ੍ਰਵਣ ਸਿਧੀ — ਦੂਰ ਬੈਠਿਆਂ ਸਭਨਾਂ ਦੀ ਬਾਤ ਸੁਣ ਲੈਣੀ।
੧੧. ਦਰਸ਼ਨ ਸਿਧੀ — ਦੂਰ ਬੈਠਿਆਂ ਹੋਇਆਂ ਆਪਣੇ ਨੇਤਰਾਂ ਨਾਲ ਸਭ ਕੋ ਦੇਖ ਲੈਣਾ।
੧੨. ਮਨੋਬੇਗ ਸਿਧੀ — ਮਨ ਦੇ ਬੇਗ ਅਨੁਸਾਰ ਜਿਥੇ ਦਲੀਲ ਹੋਵੇ ਤਿਥੇ ਗਮਨ ਕਰਨਾ।
੧੩. ਕਾਮ ਰੂਪ ਸਿਧੀ — ਜੈਸੀ ਇਛਿਆ ਹੋਵੇ ਤੈਸਾ ਰੂਪ ਧਾਰਨ ਕਰ ਲੈਣਾ।
੧੪. ਪਰਕਾਯ ਪ੍ਰਵੇਸ਼ ਸਿਧੀ — ਵਾਉ ਦੀ ਤਰ੍ਹਾਂ ਪਰਾਏ ਸਰੀਰ ਵਿਚ ਪ੍ਰਵੇਸ਼ ਕਰ ਜਾਣਾ।
੧੫. ਸਵਛੰਦ ਮ੍ਰਿਤਯੂ ਸਿਧੀ — ਆਪਣੀ ਇਛਿਆ ਅਨੁਸਾਰ ਦੇਹ ਤਿਆਗਣੀ।
੧੬. ਸੁਰ ਕ੍ਰੀੜਾ ਸਿਧੀ — ਅਪਸਰਾਂ ਸੇ ਮਿਲ ਕੇ ਬਿਚਰਤੇ ਦੇਵਨ ਕੋ ਦੇਖਨਾ।
੧੭. ਸੰਕਲਪ ਸਿਧੀ — ਜੋ ਦਿਲ ਵਿਚ ਸੰਕਲਪ ਧਾਰਨ ਕਰੇ ਸੋ ਪੂਰਾ ਹੋਣਾ।
੧੮. ਅਪ੍ਰਤਿਹਤਗਤਿ ਸਿਧੀ — ਜਿਥੇ ਜਾਣਾ ਚਾਹੇ ਉਥੇ ਝੱਟ ਪੁੱਜ ਜਾਵੇ।

ਸੋ, ਕੁਲ ਅਠਾਰਾਂ ਸਿਧੀਆਂ ਹੋਈਆਂ। ਇਨ੍ਹਾਂ ਸਿਧੀਆਂ ਨੂੰ ਸਿੱਧ ਕਰਨ ਲਈ ਜੋਗੀ-ਜਨ ਕਿਤਨੀ ਉਮਰ ਤਕ ਮਿਹਨਤ ਕਰਦੇ ਹਨ ਤੇ ਫੇਰ ਸਿਧੀਆਂ ਵਸ ਹੁੰਦੀਆਂ ਹਨ, ਇਨ੍ਹਾਂ ਨੂੰ ਪ੍ਰਾਪਤ ਕਰ ਕੇ ਫੇਰ ਸਿਧੀਆਂ ਵਾਲੇ ਲੋਕਾਂ ਨੂੰ ਆਪਣੀ ਸ਼ਕਤੀ ਦਿਖਾਉਂਦੇ ਹਨ। ਜੈਸੇ ਸਿਧਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣੀ ਤਾਕਤ ਦਿਖਾਈ ਸੀ।

ਇਸੇ ਲਈ ਗੁਰਬਾਣੀ ਵਿਚ ਫ਼ੁਰਮਾਨ ਆਇਆ ਹੈ "ਰਿਧਿ ਸਿਧਿ ਨਾਮੈ ਕੀ ਦਾਸੀ॥" ਰਿਧੀਆਂ ਸਿਧੀਆਂ ਨਾਮ ਜਪਣ ਵਾਲਿਆਂ ਦੀਆਂ ਦਾਸੀਆਂ ਹਨ।

ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ॥ *(ਪੰਨਾ ੪੫੭)*

ਨਾਮੁ ਨਵੈ ਨਿਧਿ ਪਾਇਆ ਭਰੇ ਅਖੁਟ ਭੰਡਾਰਾ॥ *(ਪੰਨਾ ੪੨੯)*

ਰਿਧਿ ਸਿਧਿ ਨਿਧਿ ਕਰ ਤਲ ਜਗਜੀਵਨ ਸ੍ਰਬ ਨਾਥ ਅਨੇਕੈ ਨਾਉ॥ *(ਪੰਨਾ ੫੩੬)*
ਰਿਧਿ ਸਿਧਿ ਨਵ ਨਿਧਿ ਹਰਿ ਜਪਿ ਜਿਨੀ ਆਤਮੁ ਜੀਤਾ॥ *(ਪੰਨਾ ੫੪੩)*
ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ॥੧॥ *(ਪੰਨਾ ੬੭੯)*

## (੪੧) ਨੌਂ ਨਿਧੀਆਂ

ਆਪਣੀ ਮਰਜ਼ੀ ਮੁਤਾਬਕ ਪਦਾਰਥ ਰਚ ਕੇ ਦਿਖਾ ਦੇਣਾ ਅਥਵਾ ਪਦਾਰਥ ਸਦਾ ਜਮ੍ਹਾ ਰੱਖਣ ਦਾ ਨਾਮ ਨਿਧੀ ਹੈ, ਅਥਵਾ ਨਿਧ ਨਾਮ ਖ਼ਜ਼ਾਨੇ ਦਾ ਵੀ ਹੈ।

ਜਿਨ੍ਹਾਂ ਪੁਰਸ਼ਾਂ ਨੇ ਤਪ ਆਦਿਕ ਤੇ ਬਹੁਤ ਮੁਸ਼ੱਕਤ ਆਦਿਕ ਕੀਤੀ, ਉਨ੍ਹਾਂ ਨੂੰ ਇਹ ਨਿਧੀਆਂ ਪ੍ਰਾਪਤ ਹੋਈਆਂ। ਉਨ੍ਹਾਂ ਨੇ ਨਿਧੀਆਂ ਇਸ ਵਾਸਤੇ ਪ੍ਰਾਪਤ ਕੀਤੀਆਂ ਕਿ ਅਸੀਂ ਆਪਣੀ ਮਰਜ਼ੀ ਮੁਤਾਬਕ ਪਦਾਰਥ ਵਰਤਾਂਗੇ ਤੇ ਦੂਜਾ ਧਨ ਆਦਿਕ ਬਾਹਲਾ ਹੋਣ ਕਰਕੇ ਲੋਕ ਸਾਡੇ ਅਧੀਨ ਹੋ ਜਾਣਗੇ ਤੇ ਸਾਡੀ ਮਾਨ-ਪ੍ਰਤਿਸ਼ਟਾ ਵਧੇਗੀ।

ਇਹ ਨਿਧੀਆਂ ਸੰਸਕ੍ਰਿਤ ਦੇ ਵਿਦਵਾਨਾਂ ਨੇ ਨੌਂ ਲਿਖੀਆਂ ਹਨ, ਜਿਵੇਂ ਕਿ:

੧. ਪਦਮ, ੨. ਮਹਾਂ ਪਦਮ, ੩. ਮਕਰ, ੪. ਕਛਪ, ੫. ਮੁਕੰਦ, ੬. ਕੁੰਦ, ੭. ਨੀਲ, ੮. ਸੰਖ, ੯. ਖਰਬ।

ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ ਤੇ ਇਹ ਗ੍ਰੰਥਕਾਰਾਂ ਦੇ ਕਹੇ ਅਨੁਸਾਰ ਇਤਨਾ ਚਿਰ ਰਹਿਣ ਵਾਲੀਆਂ ਹਨ, ਤੇ ਇਹ ਪੂਰਬਲੇ ਪੁੰਨਾਂ ਦੇ ਪ੍ਰਤਾਪ ਕਰਕੇ ਅਗਾਹਾਂ ਘਾਲਣਾ ਘਾਲਣੇ ਕਰਕੇ ਪ੍ਰਾਪਤ ਹੋਣ ਵਾਲੀਆਂ ਹਨ:

੧. ਪਦਮ ਨਿਧਿ— ਸਵਰਨ ਆਦਿਕ ਧਾਤੂਓਂ ਕੀ ਖ਼ਰੀਦ ਫ਼ਰੋਖ਼ਤ ਕਰਨੀ, ਯੋਗ ਸਭ ਦੇਵ ਮੰਦਰ ਬਣਾਵਣੇ ਤੇ ਸ੍ਰੇਸ਼ਟ ਆਚਰਨ ਵਾਲਾ ਹੋਣਾ, ਪਦਮ ਨਿਧਿ ਸਦਾਉਂਦੀ ਹੈ। ਇਹ ਨਿਧਿ ਸਤੋ ਗੁਣੀ ਪੁੱਤਰ ਪੋਤਰਿਆਂ ਤੱਕ ਰਹਿੰਦੀ ਹੈ।

੨. ਮਹਾਂ ਪਦਮ— ਮੋਤੀ, ਮੂੰਗੇ, ਹੀਰੇ, ਮਾਣਕਾਦਿਕੋਂ ਕੀ ਸੌਦਾਗਰੀ ਕਰਨੀ, ਉੱਤਮ ਪੁਰਸ਼ੋਂ ਕੋ ਦਾਨ ਦੇਣਾ, ਇਸਕਾ ਨਾਮ ਮਹਾਂ ਪਦਮ ਨਿਧਿ ਹੈ। ਇਹ ਨਿਧਿ ਵੀ ਸਤੋ ਗੁਣੀ ਤੇ ਸੱਤ ਪੀੜ੍ਹੀਆਂ ਤਕ ਰਹਿੰਦੀ ਹੈ।

੩. ਮਕਰ ਨਿਧਿ— ਬਾਣ, ਖੜਗ, ਬਰਛੀ, ਧਨੁਖ, ਢਾਲਾਦਿਕ ਜਮ੍ਹਾ ਕਰੇ, ਇਨ ਕੀ ਸੌਦਾਗਰੀ ਕਰੇ, ਰਾਜਯੋਂ ਸੇ ਮੈਤ੍ਰੀ ਰੱਖੇ, ਇਸਕਾ ਨਾਮ ਮਕਰ ਨਿਧਿ ਹੈ। ਇਹ ਨਿਧਿ ਤਮੋ ਗਣੀ ਹੈ, ਏਕ ਪੁਰਖ ਤਕ ਰਹੇਗੀ।

੪. ਕਛਪ ਨਿਧਿ— ਅੰਨ, ਘੀ, ਗੁੜ, ਤੇਲਾਦਿਕ ਕਾ ਬਿਵਹਾਰ ਕਰਨਾ, ਕਛਪ ਕੇ ਸਮਾਨ ਅੰਗਾਂ ਕਾ ਸੰਕੋਚ ਕਰਨਾ ਅਥਵਾ ਰੱਖਣਾ, ਨਾ ਆਪ ਖਾਣਾ ਨਾ ਕਿਸੀ ਕੋ ਧਨ ਆਦਿਕ ਦੇਣਾ। ਜ਼ਮੀਨ ਵਿਚ ਦੱਬ ਰੱਖਣਾ, ਇਸਕਾ ਨਾਮ ਕਛਪ ਨਿਧਿ ਹੈ। ਇਹ ਨਿਧਿ ਤਮੋ ਗੁਣੀ ਹੈ, ਏਕ ਪੁਰਖ ਪ੍ਰਯੰਤ ਰਹਿੰਦੀ ਹੈ।

੫. ਮੁਕੰਦ ਨਿਧਿ— ਬੀਨਾ, ਮ੍ਰਿਦੰਗ ਆਦਿਕ ਬਾਜੇ ਸੰਗ੍ਰਹਿ ਕਰਨੇ, ਭਟ ਮਾਗਧ ਸੂਤ ਗਵਈਆਂ ਕੋ ਧਨ ਦੇਣਾ, ਵੇਸਵਾ ਗਮਨ ਕਰਨਾ, ਇਸਦਾ ਨਾਮ ਮੁਕੰਦ ਨਿਧਿ ਹੈ, ਇਹ ਨਿਧਿ ਰਜੋ ਗੁਣੀ ਹੈ, ਇਕ ਪੁਰਖ ਪ੍ਰਯੰਤ ਰਹਿੰਦੀ ਹੈ।

੬. ਕੁੰਦ ਨਿਧਿ— ਧਾਤੂਆਂ, ਰਤਨਾਂ ਤੇ ਅੰਨ ਆਦਿਕ ਦਾ ਬਿਆਪਾਰ ਕਰਨਾ, ਅਪਮਾਨ ਦਾ ਬਚਨ ਨਾ ਸਹਾਰਨਾ, ਵਡਿਆਈ ਹੋਇਆਂ ਬਹੁਤ ਪ੍ਰੀਤ ਕਰਨੀ, ਬਹੁਤ ਭਾਰਯਾ ਹੋਣੀ, ਸੰਤਾਨ ਅੱਛੀ ਹੋਣੀ, ਪੂਰਬ ਮਿੱਤਰੋਂ ਸੇ ਮਿਲਾਪ ਵਾ ਪ੍ਰੇਮ ਅਲੋਪ ਕਰਨਾ, ਨਵਿਓਂ ਸੇ ਬਹੁਤ ਕਰਨਾ, ਇਸਕਾ ਨਾਮ ਕੁੰਦ ਨਿਧਿ ਹੈ। ਇਹ ਰਾਜਸ ਤਾਮਸ ਹੈ ਤੇ ਦੋ ਪੀੜ੍ਹੀਆਂ ਤਕ ਰਹਿੰਦੀ ਹੈ।

੭. ਨੀਲ ਨਿਧਿ— ਬਸਤ੍ਰ, ਕਪਾਸ, ਅੰਨ, ਫਲ, ਪੁਸ਼ਪ, ਮੋਤੀ, ਮੂੰਗੀ, ਸੰਖ, ਸਿੱਪੀਆਂ, ਲੱਕੜੀਆਂ ਔਰ ਬਹੁਤ ਜਲ ਦੀ ਵਸਤੂਆਂ ਦੀ ਸੌਦਾਗਰੀ ਕਰਨੀ, ਤਲਾਬ ਬਗੀਚੇ ਲਗਾਉਣੇ, ਨਦੀਆਂ ਦੇ ਪੁਲ ਬਣਾਉਣੇ, ਬ੍ਰਿਛੋਂ ਕੇ ਜੰਗਲ ਔਰ ਪੁਸ਼ਪ ਬਾਟਕਾਦਿ ਅਨੇਕ ਪ੍ਰਕਾਰ ਦੇ ਭੋਗੋਂ ਕਾ ਭੁਗਤਾ ਹੋਣਾ, ਇਸਕਾ ਨਾਮ ਨੀਲ ਨਿਧਿ ਹੈ। ਇਹ ਨਿਧਿ ਸਾਤਵਕ ਤੇ ਤਾਮਸ ਹੈ, ਤਿੰਨ ਪੀੜ੍ਹੀਆਂ ਤਕ ਰਹਿੰਦੀ ਹੈ।

੮. ਸੰਖ ਨਿਧਿ— ਅਕੇਲਾ ਹੀ ਉੱਤਮ ਭੋਜਨ ਕਰੇ ਅਰ ਉੱਤਮ ਬਸਤਰ ਪਹਿਰੇ ਔਰ ਸਭ ਕੋ ਮਾੜਾ ਅੰਨ ਦੇਵੇ, ਬਸਤਰ ਮੈਲੇ ਦੇਵੇ, ਸੁਤ ਦਾਰਾਦਿਕੋਂ ਕੋ ਕੁਛ ਨਾ ਦੇਵੇ, ਕੇਵਲ ਆਪਣੇ ਸਰੀਰ ਦੀ ਪਾਲਨਾ ਕਰੇ, ਇਸ ਨਿਧਿ ਕਾ ਨਾਮ ਸੰਖ ਨਿਧਿ ਹੈ ਤੇ ਇਹ ਨਿਧਿ ਰਜੋ, ਤਮੋ ਹੈ, ਇਕ ਪੁਰਖ ਪ੍ਰਯੰਤ ਰਹਿੰਦੀ ਹੈ।

੯. ਖਰਬ ਨਿਧਿ— ਆਮ ਕਰਕੇ ਹਰ ਤਰ੍ਹਾਂ ਦਾ ਪਦਾਰਥ ਕੋਲ ਹੋਣਾ ਖਰਬ ਨਿਧਿ ਕਹੀ ਜਾਂਦੀ ਹੈ।

*(ਸ੍ਰੀ ਗੁਰਮਤ ਨਿਰਣਯ ਸਾਗਰ)*

ਜਿਨ੍ਹਾਂ ਪੁਰਸ਼ਾਂ ਨੇ ਵਾਹਿਗੁਰੂ ਨਿਰੰਕਾਰ ਦੀ ਭਗਤੀ ਕੀਤੀ ਹੈ, ਉਨ੍ਹਾਂ ਨੂੰ ਵਾਹਿਗੁਰੂ ਜੀ ਨੇ ਨਿਧੀਆਂ ਸਿਧੀਆਂ ਬਖ਼ਸ਼ ਦਿੱਤੀਆਂ ਹਨ।

ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ॥ *(ਪੰਨਾ ੭੮੩)*

## (੪੨) ਯੋਗੀਆਂ ਦੇ ਛੇ ਕਰਮ ਮੰਨੇ ਹਨ

ਯੋਗ-ਅਭਿਆਸ ਕਰਨ ਵਾਲੇ ਜੋਗੀਆਂ ਦੇ ਛੇ ਕਰਮ ਹੇਠ ਲਿਖੇ ਮਿਲਦੇ ਹਨ, ਜਿਨ੍ਹਾਂ ਨੂੰ ਕਰਦੇ ਹੋਏ ਯੋਗੀ-ਜਨ ਮਨ ਨੂੰ ਪਵਿੱਤਰ ਕਰਦੇ ਹੋਏ ਦਸਮ ਦਵਾਰ ਪ੍ਰਾਣ ਚੜ੍ਹਾ ਕੇ ਗਿਆਨ ਦੀ ਪ੍ਰਾਪਤੀ ਦੁਆਰਾ ਵਾਹਿਗੁਰੂ ਦੀ ਪ੍ਰਾਪਤੀ ਮੰਨਦੇ ਹਨ·

### ਛੇ ਕਰਮ :

੧. ਧੋਤੀ— ਚਾਰ ਉਂਗਲਾਂ ਚੌੜੀ ਪੰਦਰਾਂ ਹੱਥ ਲੰਮੀ ਬਰੀਕ ਬਸਤਰ ਦੀ ਪੱਟੀ ਕੋਸੇ ਪਾਣੀ ਨਾਲ ਭਿਉਂ ਕੇ ਇਕ ਇਕ ਹੱਥ ਰੋਜ਼ ਨਿਗਲਣ ਦਾ ਅਭਿਆਸ ਕਰਨਾ ਅਰ ਪੰਦਰਾਂ ਦਿਨਾਂ ਵਿਚ ਪੰਦਰਾਂ ਹੱਥ ਨਿਗਲ ਲੈਣੀ, ਪਿਛਲਾ ਕਿਨਾਰਾ ਦੰਦਾਂ ਵਿਚ ਮਜ਼ਬੂਤ ਫੜ ਰੱਖਣਾ ਔਰ ਪੱਟੀ ਨੂੰ ਸਨੇ ਸਨੇ ਬਾਹਰ ਨਿਕਾਲਣਾ, ਇਸ ਤਰ੍ਹਾਂ ਕਰਨ ਨਾਲ ਅੰਤੜੀਆਂ (ਆਂਦਰਾਂ) ਦੀ ਸਫ਼ਾਈ ਹੁੰਦੀ ਹੈ।

੨. ਨੇਤੀ— ਇਕ ਗਿੱਠ ਲੰਮਾ ਸੂਤਰ ਦਾ ਡੋਰਾ ਬਰੀਕ ਅਰ ਮੁਲਾਇਮ ਲੈ ਕੇ ਪੂਰਕ ਕਰ ਕੇ ਨੱਕ ਵਿਚ ਚੜ੍ਹਾਉਣਾ, ਪ੍ਰਾਣਾਂ ਦੇ ਬਲ ਕਰਕੇ ਉਸ ਦਾ ਸਿਰਾ ਮੁਖ ਦੇ ਰਸਤੇ ਕੱਢਣਾ ਔਰ ਦੋਵੇਂ ਸਿਰੇ ਫੜ ਕੇ ਸਨੇ ਸਨੇ ਨਾਸਕਾ ਔਰ ਕੰਠ ਦੀ ਸਫ਼ਾਈ ਕਰਨੀ।

੩. ਨਿਊਲੀ ਦੋਵੇਂ ਕੰਧੇ (ਮੋਢੇ) ਨੀਵੇਂ ਕਰ ਕੇ, ਪਿੱਠ ਦਾ ਵਲ ਕੱਢ ਕੇ ਸਿੱਧਾ ਬੈਠਣਾ, ਪ੍ਰਾਣਾਂ ਦੇ ਬਲ ਕਰਕੇ ਪੇਟ ਨੂੰ ਸੱਜੇ-ਖੱਬੇ, ਉਪਰ-ਹੇਠਾਂ ਇਸ ਤਰ੍ਹਾਂ ਚਲਾਯਮਾਨ ਕਰਨਾ ਜੈਸੇ ਮਧਾਣੀ ਦੇ ਫਿਰਨ ਕਰਕੇ ਮੱਟ ਦੇ ਵਿਚ ਦਹੀਂ ਦੀ ਗਤੀ ਹੁੰਦੀ ਹੈ।

੪. ਵਸਤੀ— ਨਾਭੀ ਤਾਈਂ ਪਾਣੀ ਵਿਚ ਬੈਠ ਕੇ ਛੇ ਉਂਗਲ ਦੀ ਲੰਮੀ, ਉਂਗਲ ਜਿਤਨੀ ਮੋਟੀ ਥੋਥੀ ਬਾਂਸ ਦੀ ਨਲਕੀ ਲੈ ਕੇ, ਚਾਰ ਉਂਗਲ ਗੁਦਾ ਵਿਚ ਪ੍ਰਵੇਸ਼ ਕਰਨੀ ਅਰ ਪ੍ਰਾਣ ਬਲ ਕਰਕੇ ਉਸ ਦੁਆਰਾ ਜਲ ਖਿੱਚ ਕੇ ਅੰਤੜੀ ਸਾਫ਼ ਕਰਨੀ।

੫. ਤ੍ਰਾਟਕ— ਨੇਤਰਾਂ ਦੀ ਟਕ ਕਿਸੇ ਖ਼ਾਸ ਚਿੰਨ੍ਹ ਉੱਤੇ ਲਾ ਕੇ, ਉਸ ਵੇਲੇ ਤਾਈਂ ਇਕ ਰਸ ਦੇਖਦੇ ਰਹਿਣਾ ਜਦੋਂ ਤਾਈਂ ਨੇਤਰਾਂ ਵਿਚ ਜਲ ਆ ਕੇ ਦ੍ਰਿਸ਼ਟੀ ਥੱਕ ਨਾ ਜਾਵੇ।

੬. ਭਸਰਾ— (ਕਪਾਲਿਭਾਂਤਿ) ਲੁਹਾਰ ਦੀ ਧੌਂਕਨੀ ਸਮਾਨ ਰੇਚਕ, ਪੂਰਕ ਦਵਾਰਾ ਪ੍ਰਾਣਾਂ ਨੂੰ ਬਾਰ ਬਾਰ ਚੜ੍ਹਾਉਣਾ ਉਤਾਰਨਾ।

ਭੁਜੰਗਮ—(ਕੁੰਡਲਨੀ) ਨਾੜੀ ਜੋ ਸੁਖਮਨਾ ਦਾ ਦਰ ਬੰਦ ਰੱਖਦੀ ਹੈ ਔਰ ਜਿਸਨੂੰ ਮਹਾਂ ਕਸ਼ਟ ਸਾਥ ਪ੍ਰਾਣ ਅਭਿਆਸ ਦੇ ਬਲ ਕਰਕੇ ਜੋਗੀ-ਜਨ ਪਰ੍ਹੇ ਹਟਾਉਂਦੇ ਹਨ।

ਭਾਠੀ—ਮਾਲਸ਼ ਨਾਲ ਜੀਭ ਪਤਲੀ ਅਰ ਇਤਨੀ ਲੰਮੀ ਕਰਨੀ ਜੋ ਭੌਂਹਾਂ ਨੂੰ ਛੁਹ ਜਾਵੇ ਅਰ ਉਸਨੂੰ ਮੋੜ ਕੇ ਕੰਠ ਵਿਚ ਪ੍ਰਵੇਸ਼ ਕਰਨਾ ਜਿਸ ਕਰਕੇ ਜੀਭ ਦੀ ਨੋਕ ਤਾਲੂਏ ਦੇ ਉਪਰ ਜੋ ਛੇਦ ਹੈ ਉਸ ਨੂੰ ਬੰਦ ਕਰ ਲਵੇ। ਐਸਾ ਕਰਨ ਨਾਲ ਪ੍ਰਾਣ ਅਭਿਆਸ ਤੋਂ ਉਤਪੰਨ ਹੋਈ ਗਰਮੀ, ਤ੍ਰਿਕੁਟੀ ਦੇ ਖੱਬੇ ਪਾਸੇ ਜੋਗੀਆਂ ਦੇ ਧਿਆਨ ਕੀਤੇ ਹੋਏ ਚੰਦਰਮਾ ਤੋਂ ਅੰਮ੍ਰਿਤ ਟਪਕ ਆਉਂਦੀ ਹੈ। ਯੋਗ ਗ੍ਰੰਥਾਂ ਵਿਚ ਇਸ ਰਸ ਦਾ ਨਾਉਂ ਅਮਰ ਵਾਰਣੀ ਲਿਖਿਆ ਹੈ।

*(ਗੁਰਮਤ ਪ੍ਰਭਾਕਰ)*

ਇਤਿਆਦਿਕ ਛੇ ਕਰਮ ਯੋਗੀਆਂ ਦੇ ਲਿਖੇ ਹਨ, ਪਰ ਗੁਰੂ ਸਾਹਿਬ ਜੀ ਨੇ ਬਾਣੀ ਵਿਚ ਕਈ ਥਾਵਾਂ 'ਤੇ ਜ਼ਿਕਰ ਕੀਤਾ ਹੈ।

ਗੁਰੂ ਸਾਹਿਬ ਜੀ ਨੇ ਨਿਰਾ ਇਹਨਾਂ ਕਰਮਾਂ ਦੇ ਕਰਨ ਤੋਂ ਹੀ ਮੁਕਤੀ ਦੀ ਪ੍ਰਾਪਤੀ ਨਹੀਂ ਦੱਸੀ ਪ੍ਰੰਤੂ ਦੱਸਿਆ ਹੈ ਕਿ ਇਹ ਕਰਮ ਕਰਦਾ ਹੋਇਆ ਜੀਵ ਜੇ ਭਗਤੀ ਨਹੀਂ ਕਰਦਾ, ਪਰਮੇਸ਼ਰ ਦੇ ਚਰਨਾਂ ਨਾਲ ਮਨ ਨਹੀਂ ਜੋੜਦਾ ਤਾਂ ਉਸਦੇ ਕੀਤੇ ਹੋਏ ਕਰਮ ਸਭ ਨਿਸਫਲ ਹਨ। ਭਗਤ ਰਵਿਦਾਸ ਜੀ ਦਾ ਫ਼ੁਰਮਾਨ ਹੈ :

ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥
ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥ *(ਪੰਨਾ ੧੧੨੪)*

ਯਥਾ— ਨਿਵਲੀ ਕਰਮ ਭੁਅੰਗਮ ਭਾਠੀ ਰੇਚਕ ਪੂਰਕ ਕੁੰਭ ਕਰੈ ॥
ਬਿਨੁ ਸਤਿਗੁਰ ਕਿਛੁ ਸੋਝੀ ਨਾਹੀ ਭਰਮੇ ਭੂਲਾ ਬੂਡਿ ਮਰੈ ॥
ਅੰਧਾ ਭਰਿਆ ਭਰਿ ਭਰਿ ਧੋਵੈ ਅੰਤਰ ਕੀ ਮਲੁ ਕਦੇ ਨ ਲਹੈ ॥
ਨਾਮ ਬਿਨਾ ਫੋਕਟ ਸਭਿ ਕਰਮਾ ਜਿਉ ਬਾਜੀਗਰੁ ਭਰਮਿ ਭੁਲੈ ॥੧॥ *(ਪੰਨਾ ੧੩੪੩)*

ਸੋ, ਗੁਰੂ-ਘਰ ਵਿਚ ਉਹ ਕਰਮ ਸਫਲੇ ਗਿਣੇ ਜਾਂਦੇ ਹਨ ਜਿਨ੍ਹਾਂ ਵਿਚ ਪਰਮੇਸ਼ਰ ਦੀ ਭਗਤੀ ਕੀਤੀ ਜਾਵੇ। ਜਿਥੇ ਭਜਨ ਨਹੀ ਹੈ, ਉਥੇ ਦੇ ਕੀਤੇ ਹੋਏ ਕਰਮ ਨਿਰੇ ਦਿਖਾਵੇ-ਮਾਤ੍ਰ ਹੀ ਹਨ। ਇਸੇ ਵਾਸਤੇ ਹੀ ਗੁਰੂ ਜੀ ਨੇ ਫ਼ੁਰਮਾਨ ਕੀਤਾ ਹੈ :

ਕਰਮ ਧਰਮ ਪਾਖੰਡ ਜੋ ਦੀਸਹਿ ਤਿਨ ਜਮੁ ਜਾਗਾਤੀ ਲੂਟੈ ॥
ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ ਨਿਮਖ ਸਿਮਰਤ ਜਿਤੁ ਛੂਟੈ ॥੧॥ *(ਪੰਨਾ ੭੪੭)*

ਤੇਹੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿੰਮ੍ਰਿਤਿ ਸਾਸਤ ਜੀ,
ਕਰਿ ਕਿਰਿਆ ਖਟੁ ਕਰਮ ਕਰੰਤਾ ॥
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ,
ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥ (ਪੰਨਾ ੩੪੮)

ਇਨ੍ਹਾਂ ਉਪਰੋਕਤ ਤੁਕਾਂ ਵਿਚ ਸਤਿਗੁਰੂ ਜੀ ਨੇ ਕਰਮ ਧਰਮ (ਨਾਮ ਤੋਂ ਬਿਨਾਂ ਜੋ ਹਨ) ਪਾਖੰਡ ਰੂਪ ਦੱਸੇ ਹਨ ਤੇ ਐਸੇ ਕਰਮ ਕਰਨ ਵਾਲਿਆਂ ਨੂੰ (ਜੋ ਕੇਵਲ ਭਗਤੀ ਤੋਂ ਬਿਨਾਂ ਦਿਖਾਵੇ-ਮਾਤ੍ਰ ਕਰਦੇ ਹਨ) ਜਮਾਂ ਦੀ ਜਗਾਤ ਲਗਦੀ, ਤੇ ਨਿਰਾ ਸਿਮਰਤ ਸਾਸਤਰ ਪੜ੍ਹਿਆਂ ਹੋਇਆਂ ਪਾਰ-ਉਤਾਰਾ ਨਹੀਂ ਹੋ ਸਕਦਾ। ਬਾਣੀ ਵਿਚ ਫ਼ੁਰਮਾਨ ਹੈ :

ਬੇਦ ਕਤੇਬ ਸਿਮ੍ਰਿਤਿ ਸਭਿ ਸਾਸਤ ਇਨ੍ ਪੜਿਆ ਮੁਕਤਿ ਨ ਹੋਈ ॥
ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੩॥
ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ ਘਟਿ ਘਟਿ ਨਾਨਕ ਮਾਝਾ ॥੪॥ (ਪੰਨਾ ੭੪੭)

## (੪੩) ਪੂਰਨ ਪੁਰਖ ਜਾਂ ਸਾਧੂ ਦੇ ਛੇ ਲਖਛਣ

ਵਿਚਾਰਵਾਨਾਂ ਨੇ ਦੁਨੀਆ ਵਿਚ ਮੰਦੇ ਅਥਵਾ ਚੰਗੇ ਕਰਮਾਂ ਦਾ ਨਾਮ ਲਖਛਣ ਕਿਹਾ ਹੈ। ਚੰਗੇ ਕਰਮ ਕਰਨ ਵਾਲੇ ਪੁਰਸ਼ ਨੂੰ ਚੰਗੇ ਲਖਛਣਾਂ ਵਾਲਾ ਅਤੇ ਮੰਦੇ ਕਰਮ ਕਰਨ ਵਾਲੇ ਨੂੰ ਮੰਦੇ ਲਖਛਣਾਂ ਵਾਲਾ ਕਿਹਾ ਜਾਂਦਾ ਹੈ।

ਹਰ ਇਕ ਪੁਰਸ਼ ਆਪੋ ਆਪਣੇ ਕਰਮਾਨੁਸਾਰ ਦੁਨੀਆ ਵਿਚ ਤੇ ਪ੍ਰਲੋਕ ਵਿਚ ਫਲ ਪ੍ਰਾਪਤ ਕਰਦਾ ਹੈ, ਅਥਵਾ ਭੋਗਦਾ ਹੈ। ਕਰਮਾਂ ਦੇ ਵਿਚੋਂ ਭੀ ਇਕ ਉਹ ਕਰਮ ਹਨ ਜਿਹੜੇ ਕਿ ਜੀਵ ਨੂੰ ਅਧੋਗਤੀ ਨੂੰ ਪੁਚਾਉਂਦੇ ਹਨ ਤੇ ਇਕ ਇਹ ਕਰਮ ਹਨ ਜਿਹੜੇ ਕਿ ਵਾਹਿਗੁਰੂ ਨਿਰੰਕਾਰ ਦੇ ਚਰਨਾਂ ਨਾਲ ਮਿਲਾ ਦੇਂਦੇ ਹਨ, ਜਿਸਦੇ ਮਿਲਾਪ ਦਾ ਸਦਕਾ ਜੀਵਨ ਜਨਮ ਮਰਨ ਤੋਂ ਰਹਿਤ ਹੋ ਕੇ ਅਮਰ-ਪਦਵੀ ਨੂੰ ਹਾਸਲ ਕਰ ਲੈਂਦਾ ਹੈ।

ਗੁਰੂ ਅਰਜਨ ਦੇਵ ਜੀ ਨੇ ਆਪਣੀ ਬਾਣੀ ਵਿਚ ਇਨ੍ਹਾਂ ਕਰਮਾਂ ਦੇ ਕਰਨ ਵਾਲੇ ਦਾ ਨਾਮ ਹੀ ਸੰਤ ਦੱਸਿਆ ਹੈ। ਜਿਸਨੇ ਇਹ ਛੇ ਲਖਛਣ ਧਾਰਨ ਕੀਤੇ ਹਨ, ਉਸੇ ਨੂੰ ਪੂਰਨ ਪੁਰਖ ਤੇ ਸਾਧੂ ਮੰਨਿਆ ਹੈ। ਯਥਾ ਗੁਰਵਾਕ ਹੈ :

ਮੰਤ੍ਰੰ ਰਾਮ ਰਾਮ ਨਾਮੰ ਧ੍ਯਾਨੰ ਸਰਬਤ੍ਰ ਪੂਰਨਹ ॥
ਗ੍ਯਾਨੰ ਸਮ ਦੁਖ ਸੁਖੰ ਜੁਗਤਿ ਨਿਰਮਲ ਨਿਰਵੈਰਣਹ ॥
ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥
ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥
ਉਪਦੇਸੰ ਸਮ ਮਿਤ੍ਰ ਸਤ੍ਰਹ ਭਗਵੰਤ ਭਗਤਿ ਭਾਵਨੀ ॥
ਪਰ ਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਯਾਗਿ ਸਗਲ ਰੇਣੁਕਹ ॥
ਖਟ ਲਖ੍ਯਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥੪੦॥ (ਪੰਨਾ ੧੩੫੭)

੧. ਨਾਮ—ਰਾਮ ਨਾਮ ਦਾ ਸਿਮਰਨ ਕਰਨਾ ਤੇ ਇਸੀ ਰਾਮ ਨਾਮ (ਵਾਹਿਗੁਰੂ) ਦੇ ਮੰਤਰ ਨੂੰ ਆਪਣਾ ਅਧਾਰ ਬਣਾ ਲੈਣਾ, ਜੈਸੇ ਕਿ ਗੁਰੂ ਜੀ ਦੱਸਦੇ ਹਨ:

ਆਖਾ ਜੀਵਾ ਵਿਸਰੈ ਮਰਿ ਜਾਉ ॥ (ਪੰਨਾ ੯)

ਜੈਸੇ ਅਧਾਰ (ਪ੍ਰਸ਼ਾਦ ਆਦਿਕ) ਦੇ ਛਕਣ ਕਰਕੇ ਹੀ ਚਲਦਾ ਫਿਰਦਾ ਹੈ ਤੇ ਜੇ ਅਧਾਰ ਪ੍ਰਾਪਤ ਨਾ ਹੋਵੇ ਤਾਂ ਜੀਵ ਦਾ ਬਚਣਾ ਹੀ ਅਸੰਭਵ ਹੈ। ਜੈਸੇ ਕਿ ਗੁਰੂ ਫ਼ੁਰਮਾਨ ਹੈ:

ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ ॥
ਸਾਰਿ ਸਮ੍ਹਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ ॥੧॥ (ਪੰਨਾ ੧੨੬੬)

ਬਿਨਾਂ ਅਧਾਰ ਤੋਂ ਕਿਉਂਕਿ ਛੋਟੇ ਬਾਲਕ ਦਾ ਅਧਾਰ ਦੁੱਧ ਹੁੰਦਾ ਹੈ, ਬਾਲਕ ਜਾਂ ਜੀਵ ਬਚ ਨਹੀਂ ਸਕਦਾ, ਇਸ ਤਰ੍ਹਾਂ ਵਾਹਿਗੁਰੂ ਦੇ ਪਿਆਰਿਆਂ ਸੰਤਾਂ ਨੇ ਵਾਹਿਗੁਰੂ ਨਾਮ ਨੂੰ ਅਧਾਰ ਜੈਸਾ ਹੀ ਜ਼ਰੂਰ ਬਣਾਇਆ ਹੋਇਆ ਹੈ ਤੇ ਇਸੀ ਵਾਸਤੇ ਇਸ ਨਾਮ ਨੂੰ ਭੁੱਖਾਂ ਦੇ ਦੂਰ ਕਰਨ ਵਾਲਾ ਤੇ ਰਜਾਉਣ ਵਾਲਾ ਸਮਝਦੇ ਹਨ। ਗੁਰਵਾਕ ਹੈ:

ਸਾਚਾ ਨਾਮੁ ਮੇਰਾ ਆਧਾਰੋ ॥
ਸਾਚੁ ਨਾਮੁ ਅਧਾਰੁ ਮੇਰਾ ਜਿਨਿ ਭੁਖਾ ਸਭਿ ਗਵਾਈਆ ॥
ਕਰਿ ਸਾਂਤਿ ਸੁਖ ਮਨਿ ਆਇ ਵਸਿਆ ਜਿਨਿ ਇਛਾ ਸਭਿ ਪੁਜਾਈਆ ॥
ਸਦਾ ਕੁਰਬਾਣੁ ਕੀਤਾ ਗੁਰੂ ਵਿਟਹੁ ਜਿਸ ਦੀਆ ਏਹਿ ਵਡਿਆਈਆ ॥
ਕਹੈ ਨਾਨਕੁ ਸੁਣਹੁ ਸੰਤਹੁ ਸਬਦਿ ਧਰਹੁ ਪਿਆਰੋ ॥
ਸਾਚਾ ਨਾਮੁ ਮੇਰਾ ਆਧਾਰੋ ॥੪॥ (ਪੰਨਾ ੯੧੭)

ਤੇ ਸਦਾ ਹੀ ਸ਼ਬਦ ਵਾਹਿਗੁਰੂ ਦੇ ਨਾਲ ਪਿਆਰ ਤੇ ਉਸੇ ਦਾ ਸਿਮਰਨ ਕਰਦੇ ਹਨ।

੨. ਧਿਆਨ—ਦੁਨੀਆ ਦੇ ਹਰ ਇਕ ਕੰਮ ਨੂੰ ਅਸੀਂ ਧਿਆਨ ਨਾਲ ਹੀ ਕਰ ਸਕਦੇ ਹਾਂ। ਬਿਨਾਂ ਧਿਆਨ ਤੋਂ ਕੋਈ ਕੰਮ ਵੀ ਨਹੀਂ ਹੋ ਸਕਦਾ। ਜੈਸੇ ਦੁਨੀਆ ਦੇ ਲੋਕਾਂ ਨੇ ਆਪੋ ਆਪਣੇ ਕੰਮ ਵਿਚ ਧਿਆਨ ਲਾਉਣਾ ਜ਼ਰੂਰੀ ਸਮਝਿਆ ਹੈ ਤੈਸੇ ਸੰਤਾਂ (ਵਾਹਿਗੁਰੂ ਦੇ ਪਿਆਰਿਆਂ) ਨੇ ਵਾਹਿਗੁਰੂ ਦੇ ਚਰਨਾਂ ਵਿਚ ਧਿਆਨ ਲਾਉਣਾ ਜ਼ਰੂਰੀ ਸਮਝਿਆ ਹੈ, ਧਿਆਨ ਵਾਹਿਗੁਰੂ ਦੇ ਚਰਨਾਂ ਵਿਚ ਲਗਾ ਕੇ ਉਸਦੀ ਪ੍ਰਾਪਤੀ ਕਰਦੇ ਹਨ, ਕਿਉਂਕਿ ਜਿਤਨਾ ਚਿਰ ਮਨ ਅਸਥਿਰ ਨਾ ਹੋਵੇ, ਉਤਨਾ ਚਿਰ ਮਨ ਉਸਦੇ ਚਰਨਾਂ ਨਾਲ ਲੀਨ ਨਹੀਂ ਹੁੰਦਾ ਤੇ ਭਟਕਦਾ ਫਿਰਦਾ ਹੈ, ਪ੍ਰੰਤੂ ਜਦ ਧਿਆਨ ਲਾ ਕੇ ਟਿਕ ਜਾਂਦਾ ਹੈ ਤਾਂ ਮਨ ਫ਼ਤਹਿ ਕਰ ਲੈਂਦਾ ਹੈ ਤੇ ਇਸਦੀ ਸਭ ਜਗ੍ਹਾ ਸੋਭਾ (ਫ਼ਤਹਿ) ਹੁੰਦੀ ਹੈ ਤੇ ਵਾਹਿਗੁਰੂ ਦੇ ਦਰਬਾਰ ਵਿਚ ਮੁਖ ਉੱਜਲਾ ਲੈ ਕੇ ਪੁੱਜ ਜਾਂਦਾ ਹੈ ਤੇ ਸਦਾ ਹੀ ਉਥੇ ਅਨੰਦ ਲੈਂਦਾ ਹੈ।

ਇਸ ਬਾਰੇ ਗੁਰੂ ਜੀ ਫ਼ੁਰਮਾਨ ਕਰਦੇ ਹਨ:

ਅਸਥਿਰ ਰਹਹੁ ਡੋਲਹੁ ਮਤ ਕਬਹੂ ਗੁਰ ਕੈ ਬਚਨਿ ਅਧਾਰਿ ॥
ਜੈ ਜੈ ਕਾਰੁ ਸਗਲ ਭੂ ਮੰਡਲ ਮੁਖ ਊਜਲ ਦਰਬਾਰ ॥੩॥ (ਪੰਨਾ ੬੭੮)

ਇਸੀ ਵਾਸਤੇ ਸੰਤ ਸਦਾ ਹੀ ਉਸ ਨਿਰੰਕਾਰ ਦੇ ਚਰਨਾਂ ਦਾ ਧਿਆਨ ਲਾਂਵਦੇ ਹਨ।

੩. ਗਿਆਨ—ਗਿਆਨ ਨਾਮ ਜਾਣਨ ਦਾ ਹੈ ਤੇ ਹਰ ਇਕ ਚੀਜ਼ ਦਾ ਭੇਦ ਗਿਆਨ ਦੁਆਰਾ ਹੀ ਜਾਣ ਸਕਦੇ ਹਾਂ। ਸਭ ਤੋਂ ਉੱਤਮ ਗਿਆਨ ਇਹ ਹੈ - ਵਾਹਿਗੁਰੂ ਨੂੰ ਅਟੱਲ ਤੇ ਸਰਬ-ਵਿਆਪੀ ਜਾਣਨਾ ਤੇ ਹਾਜ਼ਰ-ਨਾਜ਼ਰ ਜਾਣ ਕੇ ਉਸਦੇ ਨਾਲ ਪਿਆਰ ਕਰਨਾ ਤੇ ਜਗਤ ਨੂੰ ਮਿਥਿਆ ਜਾਣ ਕੇ ਉਸ ਵਿਚ ਪਰਵਿਰਤ ਨਾ

ਹੋਣਾ ਭਾਵ ਕਿ ਜਗਤ ਦੇ ਪਦਾਰਥਾਂ ਨੂੰ ਦੇਖ ਕੇ ਦਾਤਾਰ ਨੂੰ ਭੁਲਾਉਣਾ ਨਾ ਸਗੋਂ ਸੰਸਾਰੀ ਹੁੰਦਿਆਂ ਵੀ ਮਾਇਆ ਨੂੰ ਗੁਜ਼ਰਾਨ ਸਮਝਦਿਆਂ ਹੋਇਆਂ ਉਸਦੇ ਵਿਚ ਰਹਿ ਕੇ ਨਿਰਲੇਪ ਰਹਿਣਾ।

ਜੈਸੇ ਗੁਰੂ ਜੀ ਦਾ ਫ਼ਰਮਾਨ ਹੈ :

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥ *(ਪੰਨਾ ੯੩੮)*

ਤੇ ਸ਼ਬਦ ਨਾਲ ਪਿਆਰ ਕਰਨਾ ਯਥਾ :

ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥ *(ਪੰਨਾ ੯੩੮)*

ਸੁਖ ਦੁਖ ਨੂੰ ਸਮਾਨ ਜਾਣਨਾ, ਐਸੇ ਜਾਣਨ ਦਾ ਨਾਮ ਗਿਆਨ ਕਿਹਾ ਜਾਂਦਾ ਹੈ ਤੇ ਵਾਹਿਗੁਰੂ ਦੇ ਪਿਆਰੇ ਸਦਾ ਹੀ ਇਸ ਗਿਆਨ ਨੂੰ ਹਿਰਦੇ ਵਿਚ ਧਾਰਨ ਕਰਦੇ ਹਨ।

੪. ਨਿਰਮਲ ਜੁਗਤੀ—ਜੁਗਤ ਨਾਮ ਤਜਵੀਜ਼ ਦਾ ਕਹਿੰਦੇ ਹਨ। ਦੁਨੀਆ ਵਿਚ ਸਭ ਕੰਮ ਜੁਗਤੀ ਨਾਲ ਹੀ ਚੱਲ ਸਕਦੇ ਹਨ ਤੇ ਬਿਨਾਂ ਜੁਗਤੀ ਤੋਂ ਕੋਈ ਕੰਮ ਵੀ ਪੂਰਾ ਨਹੀਂ ਹੋ ਸਕਦਾ। ਜੁਗਤੀ ਤੋਂ ਖ਼ਾਲੀ ਪੁਰਖ਼ ਆਪਣਾ ਘਰ-ਬਾਰ ਸਭ ਕੁੱਝ ਗਵਾ ਲੈਂਦਾ ਹੈ ਅਤੇ ਜੁਗਤੀ ਵਾਲਾ ਅਰਥਾਤ ਜੁਗਤ ਨਾਲ ਚੱਲਣ ਵਾਲਾ ਪੁਰਸ਼ ਆਪਣਾ ਹਰ ਇਕ ਕੰਮ ਸੰਵਾਰ ਲੈਂਦਾ ਹੈ, ਇਸੀ ਤਰ੍ਹਾਂ ਵਾਹਿਗੁਰੂ ਦਾ ਸਿਮਰਨ, ਸੇਵਾ, ਦੁਨੀਆ ਨਾਲ ਵਰਤਾਓ, ਆਪਣਾ ਚਾਲ-ਚਲਣ ਆਦਿਕ ਸਾਰੇ ਕੰਮ ਸ੍ਰੇਸ਼ਟ ਜੁਗਤੀ ਨਾਲ (ਸਭਨਾਂ ਨਾਲ ਪਿਆਰ ਪੂਰਬਕ ਵਰਤਣਾ, ਸੇਵਾ ਕਰਨੀ, ਸਿਮਰਨ ਕਰਨਾ) ਹੀ ਚੱਲ ਸਕਦੇ ਹਨ ਤੇ ਜਿਨ੍ਹਾਂ ਕੋਲ ਇਹ ਸ੍ਰੇਸ਼ਟ ਜੁਗਤੀ ਹੈ, ਉਹ ਪੁਰਸ਼ ਦੁਨੀਆ ਵਿਚ ਰਹਿੰਦੇ ਹੋਏ ਵੀ ਮੁਕਤੀ ਪ੍ਰਾਪਤ ਕਰ ਲੈਂਦੇ ਹਨ।

ਜੈਸੇ ਗੁਰੂ ਜੀ ਦਾ ਫ਼ੁਰਮਾਨ ਹੈ :

ਨਾਨਕ ਸਤਿਗੁਰਿ ਭੇਟਿਐ ਪੂਰੀ ਹੋਵੈ ਜੁਗਤਿ ॥
ਹਸੰਦਿਆ ਖੇਲੰਦਿਆ ਪੈਨੰਦਿਆ ਖਾਵੰਦਿਆ ਵਿਚੇ ਹੋਵੈ ਮੁਕਤਿ ॥੨॥ *(ਪੰਨਾ ੫੨੨)*

ਸੋ, ਇਹ ਨਿਰਮਲ ਜੁਗਤੀ ਹੀ ਮੁਕਤੀ ਨੂੰ ਦੇਣ ਵਾਲੀ ਹੈ, ਇਸੀ ਵਾਸਤੇ ਵਾਹਿਗੁਰੂ ਦੇ ਪਿਆਰੇ ਭਗਤ ਆਪਣੇ ਆਪ ਨੂੰ ਸਾਧਦੇ ਹੋਏ ਨਿਰਮਲ ਜੁਗਤੀ ਅਨੁਸਾਰ ਚੱਲਦੇ ਹਨ।

੫. ਨਿਰਵੈਰ—ਇਕ ਦੂਜੇ ਨਾਲ ਖ਼ਿਆਲ ਨਾ ਮਿਲਣ ਕਰਕੇ ਦੂਸਰਿਆਂ ਨਾਲ ਵਿਰੋਧ ਰੱਖਣਾ ਅਥਵਾ ਦੂਸਰਿਆਂ ਦੇ ਉਲਟ ਚੱਲਣ ਦਾ ਨਾਮ ਵੈਰ ਹੈ। ਦੁਨੀਆ ਕਈ ਤਰ੍ਹਾਂ ਦੀ ਵਸ ਰਹੀ ਹੈ, ਕੁਦਰਤਨ ਇਸ ਦੇ ਵਿਚ ਭਾਂਤ-ਭਾਂਤ ਦੇ ਜੀਵ ਹਨ।

ਜੈਸੇ ਗੁਰੂ ਜੀ ਫ਼ੁਰਮਾਉਂਦੇ ਹਨ :

ਬਿਰਖੈ ਹੇਠਿ ਸਭਿ ਜੰਤ ਇਕਠੇ ॥ ਇਕਿ ਤਤੇ ਇਕਿ ਬੋਲਨਿ ਮਿਠੇ ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ ॥੧॥ *(ਪੰਨਾ ੧੦੧੯)*

ਤੇ ਕਈ ਮਿੱਠੇ ਬੋਲਣ ਵਾਲੇ ਹਨ ਤੇ ਕਈ ਤੱਤੇ ਕੌੜੇ ਬੋਲਣ ਵਾਲੇ ਹਨ ਤੇ ਸੰਸਾਰ ਰੂਪੀ ਬ੍ਰਿਛ ਤੋਂ ਆਪੋ ਆਪਣੀ ਅਵਸਥਾ ਭੋਗ ਕੇ ਚੱਲਦੇ ਹੁੰਦੇ ਹਨ। ਕਿਸੇ ਦਾ ਕੁੱਝ ਸੁਭਾਉ ਹੈ ਤੇ ਕਿਸੇ ਦਾ ਕੁੱਝ। ਸੋ, ਕੋਈ ਆਪਣੇ ਸੁਭਾਉ ਮੂਜਬ ਕਿਸੇ ਨਾਲ ਵੈਰ ਕਰਦਾ ਹੈ ਤੇ ਕੋਈ ਸੁਭਾਉ ਮੂਜਬ ਪਿਆਰ, ਪ੍ਰੰਤੂ ਜਿਹੜਾ ਵਾਹਿਗੁਰੂ ਨੂੰ ਸਭਨਾਂ ਵਿਚ ਵਿਆਪਕ ਜਾਣ ਕੇ :

.....ਏਹੁ ਹਰਿ ਕਾ ਰੂਪੁ ਹੈ ਹਰਿ ਰੂਪੁ ਨਦਰੀ ਆਇਆ ॥ *(ਪੰਨਾ ੯੨੨)*

ਅਥਵਾ :

ਚਾਤ੍ਰਿਕ ਮੋਰ ਬੋਲਤ ਦਿਨੁ ਰਾਤੀ ਸੁਨਿ ਘਨਿਹਰ ਕੀ ਘੋਰ ॥੨॥
ਜੋ ਬੋਲਤ ਹੈ ਮ੍ਰਿਗ ਮੀਨ ਪੰਖੇਰੂ ਸੁ ਬਿਨੁ ਹਰਿ ਜਾਪਤ ਹੈ ਨਹੀ ਹੋਰ ॥੩॥ (ਪੰਨਾ ੧੨੬੫)

ਸਭੈ ਘਟ ਰਾਮੁ ਬੋਲੈ ਰਾਮਾ ਬੋਲੈ॥ ਰਾਮ ਬਿਨਾ ਕੋ ਬੋਲੈ ਰੇ ॥੧॥ ਰਹਾਉ ॥
ਏਕਲ ਮਾਟੀ ਕੁੰਜਰ ਚੀਟੀ ਭਾਜਨ ਹੈਂ ਬਹੁ ਨਾਨਾ ਰੇ ॥
ਅਸਥਾਵਰ ਜੰਗਮ ਕੀਟ ਪਤੰਗਮ ਘਟਿ ਘਟਿ ਰਾਮੁ ਸਮਾਨਾ ਰੇ ॥੧॥ (ਪੰਨਾ ੯੮੮)

ਜੋ ਸਭ ਨਾਲ ਪਿਆਰ ਕਰਦਾ ਹੈ, ਉਹ ਪੁਰਸ਼ ਨਿਰਵੈਰ ਕਿਹਾ ਜਾਂਦਾ ਹੈ। ਜੇਕਰ ਅਸੀਂ ਕਿਸੇ ਜੀਵ ਨਾਲ ਪਿਆਰ ਕਰਾਂਗੇ ਤਾਂ ਉਹ ਵੀ ਸਾਡੇ ਨਾਲ ਵੈਸਾ ਹੀ ਵਰਤਾਵ ਕਰੇਗਾ। ਗੁਰੂ ਜੀ ਦਾ ਫ਼ੁਰਮਾਨ ਹੈ :

ਜੇਹਾ ਵੇਖਹਿ ਤੇਹਾ ਵੇਖੁ ॥ (ਪੰਨਾ ੪੬੬)

ਪਰ ਭਗਤ-ਜਨ ਬੁਰੇ ਦਾ ਵੀ ਭਲਾ ਹੀ ਕਰਦੇ ਹਨ। ਦਿਲ ਵਿਚ ਸਮਝਦੇ ਹਨ ਕਿ ਇਹ ਪੁਰਸ਼ ਬੁਰਾ ਹੈ ਤੇ ਸਾਡੇ ਨਾਲ ਵੀ ਬੁਰਿਆਈ ਕਰਦਾ ਹੈ ਜਾਂ ਕਰਨੀ ਚਾਹੁੰਦਾ ਹੈ ਪਰ ਉਹ ਬੁਰਿਆਈ ਦਾ ਬਦਲਾ ਬੁਰਿਆਈ ਨਹੀਂ ਕਰਦੇ, ਪ੍ਰੇਮ ਨਾਲ ਉਸਦੇ ਨਾਲ ਅੱਛਾ ਵਰਤਾਵ ਕਰ ਕੇ ਉਸਦੀ ਬੁਰਿਆਈ ਦੂਰ ਕਰ ਦੇਂਦੇ ਹਨ।

ਸੋ, ਵਾਹਿਗੁਰੂ ਵੀ ਨਿਰਵੈਰ ਹੈ ਤੇ ਉਸਦੇ ਪਿਆਰੇ ਭਗਤ ਵੀ ਨਿਰਵੈਰ ਹਨ ਤੇ ਵਾਹਿਗੁਰੂ ਦੀ ਪ੍ਰਾਪਤੀ ਕਰਨ ਖ਼ਾਤਰ ਕਿਸੇ ਦਾ ਦਿਲ ਨਹੀਂ ਦੁਖਾਉਂਦੇ। ਇਸ ਗੁਰੂ ਵਾਕ ਨੂੰ ਉਹ ਸਦਾ ਹੀ ਯਾਦ ਰੱਖਦੇ ਹਨ, ਯਥਾ :

ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥
ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀ ਦਾ ॥੧੩੦॥ (ਪੰਨਾ ੧੩੮੪)

੬. ਕੀਰਤਨ—ਕੀਰਤਨ ਨਾਮ ਜਸ ਕਰਨ ਦਾ ਹੈ, ਗੁਰੂ-ਘਰ ਵਿਚ ਕੀਰਤਨ ਇਕ ਬਹੁਤ ਦੁਰਲੱਭ ਵਸਤੂ ਹੈ, ਜਦੋਂ ਰਾਗ ਦੁਆਰਾ ਸਾਜ਼ਾਂ ਸਮੇਤ ਹਰੀ-ਜਸ ਕੀਤਾ ਜਾਂਦਾ ਹੈ ਤਾਂ ਇਕ ਇਲਾਹੀ ਰੰਗ ਬੱਝ ਜਾਂਦਾ ਹੈ। ਖਿੰਡੀ ਬਿਰਤੀ ਹੋਰ ਪਾਸਿਆਂ ਤੋਂ ਹਟ ਕੇ ਨਿਰੰਕਾਰ ਦੇ ਚਰਨਾਂ ਨਾਲ ਜੁੜ ਜਾਂਦੀ ਹੈ ਤੇ ਆਤਮਕ ਅਨੰਦ ਨੂੰ ਭੋਗਦੀ ਹੈ, ਇਸੀ ਵਾਸਤੇ ਨਿਰੰਕਾਰ ਦੇ ਚਰਨਾਂ ਵਿਚ ਹਰ ਵਕਤ ਇਉਂ ਬੇਨਤੀ ਕਰਦੇ ਰਹਿੰਦੇ ਹਨ।

ਯਥਾ ਗੁਰਵਾਕ ਹੈ :

ਕੀਰਤਨ ਨਾਮੁ ਸਿਮਰਤ ਰਹਉ ਜਬ ਲਗੁ ਘਟਿ ਸਾਸੁ ॥ (ਪੰਨਾ ੮੧੮)

ਮਨ ਮਹਿ ਚਿਤਵਉ ਚਿਤਵਨੀ ਉਦਮੁ ਕਰਉ ਉਠਿ ਨੀਤ ॥
ਹਰਿ ਕੀਰਤਨ ਕਾ ਆਹਰੋ ਹਰਿ ਦੇਹੁ ਨਾਨਕ ਕੇ ਮੀਤ ॥੧॥ (ਪੰਨਾ ੫੧੯)

ਕੀਰਤਨ ਨੂੰ ਹੀ ਆਪਣਾ ਆਸਰਾ ਬਣਾਉਂਦੇ ਹਨ ਤੇ ਹੋਰਨਾਂ ਜੀਵਾਂ ਪ੍ਰਤੀ ਕਹਿੰਦੇ ਹਨ :

ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥
ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥੪॥ (ਪੰਨਾ ੨੧੪)

ਹੇ ਭਾਈਓ! ਕੀਰਤਨ ਕਰੋ ਤੇ ਮਾਨਸ ਜਨਮ ਸੰਵਾਰੋ। ਐਸੇ ਪੁਰਸ਼ ਜੋ ਮਾਇਆ ਵਿਚ ਕੰਵਲ ਫੁੱਲ ਦੀ ਤਰ੍ਹਾਂ ਅਲੇਪ ਹਨ, ਸਦਾ ਆਪਣਾ ਸਮਾਂ ਕੀਰਤਨ (ਬਲਕਿ ਕੀਰਤਨ ਹੀ ਸੱਚਾ ਭੋਜਨ ਸਮਝਿਆ ਹੋਇਆ ਨੇ) ਵਿਚ ਬਤੀਤ ਕਰਦੇ ਹਨ, ਉਹੋ ਹੀ ਸ੍ਰੇਸ਼ਟ ਪੁਰਸ਼ ਕਹੇ ਜਾਂਦੇ ਹਨ।

ਜੋ ਇਹ ਛੇ ਲਖਛਣ ਉਪਰ ਲਿਖੇ ਗਏ ਹਨ, ਇਨ੍ਹਾਂ ਛੇਆਂ ਲਖਛਣਾਂ ਨੂੰ ਧਾਰਨ ਕਰਨ ਵਾਲੇ ਪੁਰਸ਼ ਦਾ ਨਾਮ ਹੀ ਸਾਧ (ਸੰਤ) ਕਿਹਾ ਜਾਂਦਾ ਹੈ।

ਇਹ ਸੰਤ-ਜਨ ਕਦੀ ਪਰਾਈ ਨਿੰਦਾ ਨਹੀਂ ਕਰਦੇ ਤੇ ਨਾ ਸੁਣਦੇ ਹਨ ਤੇ ਆਪਾ-ਭਾਵ ਮਿਟਾ ਕੇ ਸਦਾ ਹੀ ਵਾਹਿਗੁਰੂ ਦੇ ਚਰਨਾਂ ਨਾਲ ਅਨੰਦ ਲੈਂਦੇ ਹਨ।

ਤਾਂ ਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਇਨ੍ਹਾਂ ਸ਼ੁਭ ਲਖਛਣਾਂ ਨੂੰ ਹਿਰਦੇ ਵਿਚ ਧਾਰਨ ਕਰਦਾ ਹੋਇਆ, ਸ੍ਰੇਸ਼ਟਤਾ ਨੂੰ ਪ੍ਰਾਪਤ ਕਰ ਕੇ ਸ੍ਰਿਸ਼ਟੇ ਦੇ ਚਰਨਾਂ ਵਿਚ ਅਭੇਦ ਹੋ ਜਾਵੇ।

## (੪੪) ਖਟ ਚੱਕਰਾਂ ਦਾ ਨਿਰਣਯ

ਜਿਹੜੀ ਚੀਜ਼ ਗੁਲਿਆਈ ਵਿਚ ਬਣੀ ਹੋਈ ਹੋਵੇ, ਉਸਨੂੰ ਚੱਕਰ ਕਹਿੰਦੇ ਹਨ।

ਜਦੋਂ ਵਿਚਾਰ ਕੇ ਤੱਕਿਆ ਜਾਵੇ ਤਾਂ ਦਿੱਸ ਆਵੇਗਾ ਕਿ ਦੁਨੀਆ ਵਿਚ ਬਹੁਤ ਸਾਰੀਆਂ ਚੀਜ਼ਾਂ ਕਰਤਾਰ ਨੇ ਗੋਲ ਹੀ ਬਣਾਈਆਂ ਹਨ, ਜੈਸੇ ਪ੍ਰਿਥਵੀ, ਅਕਾਸ਼, ਸੂਰਜ, ਚੰਦ, ਤਾਰੇ ਆਦਿ ਸਾਰੇ ਗੁਲਿਆਈ ਵਿਚ ਹੀ ਬਣੇ ਹੋਏ ਹਨ ਤੇ ਵੱਜਣ ਵਾਲੇ ਵਾਜੇ, ਢੋਲ, ਡਫ, ਮ੍ਰਿਦੰਗ, ਨਗਾਰੇ, ਭੇਰੀ, ਤੂਤੀ ਆਦਿਕਾਂ ਦੀ ਸ਼ਕਲ ਵੀ ਗੁਲਿਆਈ ਵਿਚ ਹੀ ਹੈ, ਤੈਸੇ ਹੀ ਚਲਾਉਣ ਵਾਲਾ ਚੱਕਰ ਵੀ ਗੋਲ ਹੈ। ਇਸ ਤਰ੍ਹਾਂ ਮਨੁੱਖ ਦੇ ਸਰੀਰ ਦੀ ਰਚਨਾ ਵੀ ਗੁਲਿਆਈ ਵਿਚ ਹੀ ਬਣੀ ਹੋਈ ਹੈ, ਇਸ ਦੇ ਵਿਚ ਵਾਹਿਗੁਰੂ ਨੇ ਛੇ ਚੱਕਰ ਬਣਾਏ ਹਨ ਤੇ ਚੱਕਰਾਂ ਨਾਲ ਹੀ ਸਰੀਰ ਦੀ ਸਜਾਵਟ ਬਣੀ ਹੋਈ ਹੈ। ਜੈਸੇ ਕਿ ਗੁਰਵਾਕ ਹੈ:

> ਖਟ ਨੇਮ ਕਰਿ ਕੋਠੜੀ ਬਾਂਧੀ ਬਸਤੁ ਅਨੂਪੁ ਬੀਚ ਪਾਈ॥
> ਕੁੰਜੀ ਕੁਲਫ ਪ੍ਰਾਨ ਕਰਿ ਰਾਖੇ ਕਰਤੇ ਬਾਰ ਨ ਲਾਈ॥੧॥ *(ਪੰਨਾ ੩੩੯)*

ਇਸ ਸ਼ਬਦ ਦੀ ਪਹਿਲੀ ਤੁਕ ਵਿਚ ਕਬੀਰ ਜੀ ਨੇ ਦੱਸਿਆ ਹੈ ਕਿ ਸਰੀਰ-ਰੂਪੀ ਕੋਠੜੀ ਪਰਮਾਤਮਾ ਨੇ ਛੇ ਚੱਕਰਾਂ ਸਹਿਤ ਬਣਾਈ ਹੈ। ਸੋ, ਹਰ ਇਕ ਚੱਕਰ ਸਰੀਰ ਵਿਚ ਆਪੋ ਆਪਣੀ ਜਗ੍ਹਾ ਆਪੋ ਆਪਣਾ ਕੰਮ ਕਰ ਰਿਹਾ ਹੈ, ਇਨ੍ਹਾਂ ਚੱਕਰਾਂ ਦਾ ਵੇਰਵਾ ਇਸ ਪ੍ਰਕਾਰ ਹੈ:

੧. ਗੁਦਾ ਅਤੇ ਲਿੰਗ ਦੇ ਮਧਯ ਵਿਚ ਚਾਰ ਦਲ ਦਾ ਅਧਾਰ ਚੱਕਰ ਹੈ, ਇਸਦੇ ਨੀਚੇ ਬ੍ਰਹਮ ਕੁੰਡਲਨੀ ਨਾੜੀ ਹੈ, ਜਿਸ ਨੂੰ ਬ੍ਰਹਮ ਰੰਧਰ ਵਿਚ ਚੜ੍ਹਾਵਦੇ ਹਨ, ਤਦ ਅੰਮ੍ਰਿਤ ਦੇਂਦੀ ਹੈ।
੨. ਲਿੰਗ ਦੇ ਮੂਲ ਵਿਚ ਖਟਕਾ ਸਵਾਧਿਸ਼ਟਾਨ ਚੱਕਰ ਹੈ।
੩. ਨਾਭੀ ਵਿਚ ਦਸ ਖੁਲ ਦਲ ਦਾ ਮਣੀ ਪੂਰਕ ਚੱਕਰ ਹੈ।
੪. ਹਿਰਦੇ ਵਿਚ ਦੁਆਦਸ ਦਲ ਦਾ ਅਨਾਹਤ ਚੱਕਰ ਹੈ।
੫. ਕੰਠ ਦੇਸ ਵਿਚ ਖੋੜਸ ਦਲ ਦਾ ਬਿਸੁਧ ਚੱਕਰ ਹੈ।
੬. ਤ੍ਰਿਕੁਟੀ ਵਿਚ ਤੀਨ ਦਲ ਦਾ ਆਗਿਆ ਚੱਕਰ ਹੈ। *(ਗੁਰਮਤ ਨਿਰਣਯ ਸਾਗਰ)*

ਕਈਆਂ ਗ੍ਰੰਥਾਂ ਵਾਲਿਆਂ ਨੇ ਇਨ੍ਹਾਂ ਛੇ ਚੱਕਰਾਂ ਦਾ ਵੇਰਵਾ ਇਸ ਪ੍ਰਕਾਰ ਵੀ ਲਿਖਿਆ ਹੈ, ਜਿਵੇਂ ਕਿ:

੧. ਮੂਲਾਧਾਰ ਗੁਦਾ ਮੰਡਲ ਦਾ ਚੱਕਰ ਹੈ, ਜਿਸ ਵਿਚ ਮੂਧੇ ਮੁਖ ਦਾ ਚਾਰ ਪੰਖੜੀਆਂ ਵਾਲਾ ਪੀਲਾ ਕਮਲ ਹੈ।
੨. ਸਾਧਿਸਠਾਨ ਚੱਕਰ ਲਿੰਗ ਦੇ ਮੂਲ ਵਿਚ ਹੈ, ਜਿਸ ਵਿਚ ਲਾਲ ਰੰਗ ਦਾ ਊਰਧ ਮੁਖ ਛੀ ਦਲ ਕਮਲ ਹੈ।
੩. ਮਣੀਪੂਰਕ ਚੱਕਰ ਨਾਭੀ ਦੇ ਮੂਲ ਵਿਚ ਹੈ, ਜਿਸ ਵਿਚ ਨੀਲੇ ਰੰਗ ਦਾ ਊਰਧ ਮੁਖ ਦਸ ਪੱਤੀਆਂ ਦਾ ਕਮਲ ਹੈ।

੪. ਅਨਾਹਤ ਚੱਕਰ ਹੈ, ਬਾਰਾਂ ਦਲ ਦਾ ਸਵਰਨ ਰੰਗ ਕਮਲ ਹਿਰਦੇ ਵਿਚ ਹੈ।
੫. ਵਿਸ਼ੁਧ ਚੱਕਰ; ਲਾਲ ਰੰਗ ਦਾ ਊਰਧ ਮੁਖ ਸੋਲਾਂ ਦਲ ਦਾ ਕਮਲ ਕੰਠ ਵਿਚ ਹੈ।
੬. ਆਗਿਆ ਚੱਕਰ, ਭੌਹਾਂ ਦੇ ਮੱਧ ਦੋ ਪੱਖੜੀਆਂ ਦਾ ਊਰਧ ਮੁਖ ਚਿੱਟਾ ਕਮਲ ਹੈ।

ਇਹ ਚੱਕਰ ਗ੍ਰੰਥਕਾਰਾਂ ਨੇ ਸਰੀਰ ਵਿਚ ਦੱਸੇ ਹਨ ਤੇ ਇਨ੍ਹਾਂ ਛੇ ਚੱਕਰਾਂ ਤੋਂ ਉਪਰ ਦਸਮ ਦੁਆਰ ਵਿਚ ਹਜ਼ਾਰ ਦਲ ਦਾ ਸਫੈਦ ਕਮਲ ਹੈ, ਜਿਸਨੂੰ ਜੋਗੀ-ਜਨ ਜੋਤੀ ਰੂਪ ਦਾ ਸਿੰਘਾਸਣ ਮੰਨਦੇ ਹਨ।

ਗੁਰੂ ਸਾਹਿਬ ਜੀ ਦੇ ਪਿਆਰੇ ਇਹਨਾਂ ਚੱਕਰਾਂ ਦੇ ਭੇਦ ਨੂੰ ਜਾਣਦੇ ਹੋਏ ਤੇ ਹਠ-ਯੋਗ ਛੱਡ ਕੇ ਸਹਿਜ-ਯੋਗ ਵਿਚ (ਪੱਕੇ ਅਭਿਆਸੀਆਂ ਦੀ ਤਰ੍ਹਾਂ) ਪੈ ਕੇ ਯਥਾ :

ਉਲਟਤ ਪਵਨ ਚਕ੍ਰ ਖਟੁ ਭੇਦੇ ਸੁਰਤਿ ਸੁੰਨ ਅਨਰਾਗੀ ॥ (ਪੰਨਾ ੩੩੩)

ਹੋਰਨਾਂ ਦੀ ਤਰ੍ਹਾਂ ਖਟ ਚੱਕਰਾਂ ਦੇ ਭੇਦਣ ਦੇ ਥਾਂ ਪ੍ਰਾਣਾਂ ਦੇ ਬੇਗ ਨੂੰ ਉਲਟਾ ਕੇ (ਖਟ ਚੱਕਰ ਬੇਧਣ ਦੀ ਥਾਂ) ਗਿਆਨਮ ਅਰ ਮਨ ਦੇ ਬੇਗ ਨੂੰ ਵਿਕਾਰਾਂ ਤੋਂ ਉਲਟਾ ਕੇ ਸ਼ਬਦ ਦੁਆਰਾ ਭੇਦਿਆ ਹੈ ਅੱਗੇ ਬਿਰਤੀ ਨੂੰ ਨਿਰਬਾਣ ਵਿਚ ਅਖੰਡ ਜੋੜਿਆ ਹੈ। ਤਾਂ ਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਗੁਰੂ ਸਾਹਿਬ ਜੀ ਦੀ ਸ਼ਰਨ ਲਵੇ, ਸਾਧ ਸੰਗਤ ਵਿਚ ਪੱਜ ਕੇ ਚੱਕਰਾਂ ਦੇ ਭੇਦ ਨੂੰ ਜਾਣੇ ਤੇ ਮਨ ਨੂੰ ਸਹਿਜ-ਯੋਗ ਵਿਚ ਜੋੜੇ।

## (੪੫) ਖਟ ਪ੍ਰਮਾਣਾਂ ਦਾ ਵੇਰਵਾ

ਕਿਸੇ ਗੱਲ ਨੂੰ ਸਿੱਧ ਕਰਨ ਲਈ ਜਾਂ ਸਮਝਾਉਣ ਲਈ ਜੋ ਉਦਾਹਰਣ ਦਿੱਤੀ ਜਾਵੇ ਜਾਂ ਦ੍ਰਿਸ਼ਟਾਂਤ ਦਿੱਤਾ ਜਾਵੇ, ਉਸ ਨੂੰ ਪ੍ਰਮਾਣ ਕਹਿੰਦੇ ਹਨ।

ਬੁੱਧੀ-ਜੀਵੀਆਂ ਨੇ ਛੇ ਤਰ੍ਹਾਂ ਦੇ ਪ੍ਰਮਾਣ ਮੰਨੇ ਹਨ, ਜੈਸੇ ਕਿ :

੧. ਪ੍ਰਤੱਖ ਪ੍ਰਮਾਣ, ੨. ਅਨੁਮਾਨ ਪ੍ਰਮਾਣ, ੩. ਸ਼ਬਦ ਪ੍ਰਮਾਣ, ੪. ਉਨਮਾਨ ਪ੍ਰਮਾਣ, ੫. ਅਰਥਾਪਿਤ ਪ੍ਰਮਾਣ, ੬. ਅਨਪਲੁਬਧ ਪ੍ਰਮਾਣ। ਇਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

੧. ਪ੍ਰਤੱਖ ਪ੍ਰਮਾਣ— ਜੈਸੇ ਕਿਸੇ ਪੁਰਖ ਨੂੰ ਰੱਜਿਆ ਹੋਇਆ, ਤ੍ਰਿਪਤ ਹੋਇਆ ਦੇਖ ਕੇ ਸਮਝ ਲੈਣਾ ਕਿ ਇਹ ਰੱਜਿਆ ਹੋਇਆ ਹੈ, ਇਸ ਨੂੰ ਪ੍ਰਤੱਖ ਪ੍ਰਮਾਣ ਕਹਿੰਦੇ ਹਨ। ਪ੍ਰਤਖਸ਼ ਨਾਮ ਸਾਹਮਣੇ ਦਾ ਹੀ ਹੈ, ਜੈਸੇ ਕਹਾਵਤ ਹੈ ਕਿ 'ਪ੍ਰਤੱਖ ਨੂੰ ਪ੍ਰਮਾਣ ਕੀ'। ਸਾਹਮਣੇ ਜਿਹੜਾ ਕੰਮ ਹੋ ਰਿਹਾ ਹੈ ਉਸ ਦੇ ਦੱਸਣ ਦੀ ਹੋਰ ਕੋਈ ਲੋੜ ਨਹੀਂ ਕਿਉਂਕਿ ਉਹ ਸਾਹਮਣੇ ਦਿੱਸ ਰਿਹਾ ਹੈ।

੨. ਅਨੁਮਾਨ ਪ੍ਰਮਾਣ— ਜੈਸੇ ਕਿਸੇ ਪੁਰਖ ਨੂੰ ਭੁੱਖ ਲੱਗੀ ਹੋਈ ਹੋਵੇ ਤੇ ਉਸਦੇ ਤ੍ਰਿਪਤ ਹੋਣ ਲਈ ਕਿਸੇ ਕੋਲੋਂ ਪ੍ਰਸ਼ਾਦਾ ਮੰਗਣਾ ਜਾਂ ਆਪਣੇ ਆਪ ਹੀ ਕਿ ਇਹ ਭੁੱਖਾ ਹੋਵੇਗਾ, ਤਾਂ ਹੀ ਇਥੇ ਆਇਆ ਹੈ, ਇਸਦਾ ਨਾਮ ਅਨੁਮਾਨ ਪ੍ਰਮਾਣ ਹੈ, ਅਥਵਾ ਕਿਸੇ ਜਗ੍ਹਾ ਧੂੰਆਂ ਨਿਕਲਦਾ ਦੇਖ ਕੇ ਖ਼ਿਆਲ ਕਰਨਾ ਕਿ ਇਥੇ ਅੱਗ ਜ਼ਰੂਰ ਹੋਵੇਗੀ, ਦਿਲ ਵਿਚ ਅਨੁਮਾਨ ਲਾ ਲੈਣਾ ਕਿ ਇਹ ਕੰਮ ਇਸ ਤਰ੍ਹਾਂ ਹੋਵੇਗਾ, ਆਦਿ।

੩. ਸ਼ਬਦ ਪ੍ਰਮਾਣ - ਜੈਸੇ ਕਿਸੇ ਪੁਰਸ਼ ਦਾ ਪਿਤਾ ਪ੍ਰਦੇਸ ਰਹਿੰਦਾ ਹੋਵੇ ਤਾਂ ਉਸਨੂੰ ਕੋਈ ਚਿੱਠੀ ਪਾ ਦੇਵੇ ਕਿ ਤੇਰਾ ਪਿਤਾ ਮਰ ਗਿਆ ਹੈ, ਭਾਵੇਂ ਪਿਤਾ ਮਰਿਆ ਦੇਖਿਆ ਤਾਂ ਨਹੀਂ ਪਰ ਪੱਤ੍ਰਕਾ ਨੂੰ ਠੀਕ ਸਮਝ ਕੇ ਮੰਨ ਲੈਣਾ, ਇਸਦਾ ਨਾਮ ਸ਼ਬਦ ਪ੍ਰਮਾਣ ਹੈ।

੪. ਉਨਮਾਨ ਪ੍ਰਮਾਣ— ਜੈਸੇ ਕਿਸੇ ਪੁਰਸ਼ ਨੇ ਕਦੀ ਗਵਯ ਜਾਂ ਹੋਰ ਕੋਈ ਜਾਨਵਰ ਨਾ ਦੇਖਿਆ ਹੋਵੇ, ਪਰ ਕਿਸੇ ਬਨ ਵਿਚੋਂ ਆਏ ਹੋਏ ਪੁਰਸ਼ ਕੋਲੋਂ ਐਸਾ ਸ੍ਰਵਣ ਕੀਤਾ ਕਿ ਗੋ ਕੇ ਸਾਦ੍ਰਿਸ਼ਯ ਗਵਯ ਹੋਤਾ ਹੈ ਯਾ ਫਲਾਣੇ ਜਾਨਵਰ ਦੀ ਤਰ੍ਹਾਂ ਫਲਾਣਾ ਜਾਨਵਰ ਹੋਤਾ ਹੈ, ਫੇਰ ਕਿਸੀ ਸਮੇਂ ਉਸ ਪੁਰਸ਼ ਦੇ ਨਾਲ ਜਾ ਕੇ ਉਨ੍ਹਾਂ ਨੂੰ ਦੇਖ ਲਵੇ ਤੇ ਉਨ੍ਹਾਂ ਦੀ ਪਛਾਣ ਕਰ ਲਵੇ, ਇਸਦਾ ਨਾਮ ਉਨਮਾਨ ਪ੍ਰਮਾਣ ਹੈ।

੫. ਅਰਥਾਪਿਤ ਪ੍ਰਮਾਣ—ਜੈਸੇ ਦਿਨੇ ਪ੍ਰਸ਼ਾਦ ਨਾ ਖਾਣ ਵਾਲੇ ਪੁਰਸ਼ ਦਾ ਜਾਣਨਾ ਕਿ ਇਹ ਰਾਤ ਨੂੰ ਜ਼ਰੂਰ ਭੋਜਨ ਛਕਦਾ ਹੋਵੇਗਾ ਕਿਉਂਕਿ ਭੋਜਨ ਤੋਂ ਬਿਨਾਂ ਦੇਹ ਦੀ ਸਥੂਲਤਾਈ ਰਹਿਣੀ ਅਸੰਭਵ ਹੈ, ਤਾਂ ਤੇ ਰਾਤ ਨੂੰ ਇਹ ਜ਼ਰੂਰ ਭੋਜਨ ਛਕਦਾ ਹੈ, ਐਸਾ ਅਨੁਭਵ ਕਰਨ ਨੂੰ ਅਰਥਾਪਿਤ ਪ੍ਰਮਾਣ ਕਹਿੰਦੇ ਹਨ।

੬. ਅਨਪਲੁਬਧ ਪ੍ਰਮਾਣ— ਜੈਸੇ ਘਰ ਆਦਿਕ ਵਿਖੇ ਰਹਿੰਦਿਆਂ ਹੋਇਆਂ ਪ੍ਰਤੀਤ ਹੋਣਾ ਕਿ ਸਰੀਰ ਆਦਿਕ ਤੇ ਹੋਰ ਪਦਾਰਥ ਨਾਸਵਾਨ ਹਨ, ਐਸਾ ਜੋ ਪਦਾਰਥਾਂ ਦੇ ਨਾਸ ਹੋਣ ਦਾ ਨਿਸ਼ਚਾ ਮਨ ਵਿਚ ਹੋਣਾ, ਨਿਸ਼ਚੇ ਦਾ ਨਾਸ ਹੋਣ ਹੋਣਾ, ਇਸਨੂੰ ਅਨਪਲਬਧ ਪ੍ਰਮਾਣ ਕਹਿੰਦੇ ਹਨ।

ਸੋ, ਕਥਾ ਵਾਰਤਾ ਕਰਨ ਵਾਲਿਆਂ ਨੂੰ ਸਦਾ ਹੀ ਪ੍ਰਮਾਣਾਂ ਦੀ ਲੋੜ ਰਹਿੰਦੀ ਹੈ ਤੇ ਬਿਨਾ ਪ੍ਰਮਾਣਾਂ ਤੋਂ ਕਥਾ ਨਹੀਂ ਹੋ ਸਕਦੀ। ਗੁਰਬਾਣੀ ਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚ ਬੇਅੰਤ ਪ੍ਰਮਾਣ, ਦ੍ਰਿਸ਼ਟਾਂਤ ਆਦਿਕ ਦਿੱਤੇ ਹਨ। ਸੋ, ਸਾਨੂੰ ਵੀ ਚਾਹੀਦਾ ਹੈ ਕਿ ਜਿਸ ਜਿਸ ਜਗ੍ਹਾ ਜਿਸ ਜਿਸ ਪ੍ਰਮਾਣ ਦਾ ਨਿਰੂਪਣ ਹੋ ਸਕੇ, ਕਰੀਏ ਤੇ ਕਥਾ ਕਰਦੇ ਹੋਏ ਕਦੀ ਆਪਣੇ ਵਿਸ਼ਯ ਅਥਵਾ ਆਸ਼ੇ ਤੋਂ ਬਾਹਰ ਨਾ ਜਾਈਏ।

ਇਸ ਲਈ ਹਰ ਇਕ ਵਿਦਵਾਨ ਲਈ ਜ਼ਰੂਰੀ ਹੈ ਕਿ ਪ੍ਰਮਾਣ ਆਦਿਕ ਯਾਦ ਕਰੇ ਤੇ ਸਮੇਂ ਸਮੇਂ ਸਿਰ ਲੋੜ ਵਜੋਂ ਪ੍ਰਮਾਣ ਦੇ ਕੇ ਸਰੋਤਿਆਂ ਦੀ ਪੂਰੀ ਤਸੱਲੀ ਕਰੇ।

## (੪੬) ਖਟ ਦਰਸ਼ਨ

ਹਿੰਦੂ ਸਾਧੂਆਂ ਦੇ ਛੇ ਪ੍ਰਸਿੱਧ ਭੇਖ :

੧. ਸੰਨਿਆਸੀ, ੨. ਬੈਰਾਗੀ, ੩. ਬ੍ਰਹਮਚਾਰੀ, ੪. ਸਰੇਵੜੇ, ੫. ਜੋਗੀ, ੬. ਜੰਗਮ।

ਖਟ ਨਾਮ ਛੇਆਂ ਦਾ ਹੈ ਤੇ ਦਰਸ਼ਨ ਮਤ ਨੂੰ ਕਹਿੰਦੇ ਹਨ।

ਜੈਸੇ ਛੇਆਂ ਦਰਸ਼ਨਾਂ (ਸ਼ਾਸਤਰਾਂ) ਦਾ ਮਤ ਵੱਖ ਵੱਖਰਾ ਹੈ ਤੇ ਕਈਆਂ ਗੱਲਾਂ ਵਿਚ ਇਕ ਦੂਜੇ ਨਾਲ ਖ਼ਿਆਲ ਮਿਲਦਾ ਹੈ ਤੇ ਕਈਆਂ ਗੱਲਾਂ ਵਿਚ ਇਕ ਦੂਜੇ ਦਾ ਵਿਰੋਧ ਕਰਦੇ ਹਨ, ਸੋ ਇਨ੍ਹਾਂ ਦੇ ਖ਼ਿਆਲਾਂ ਨੂੰ ਖਟ ਦਰਸ਼ਨ ਆਖਦੇ ਹਨ।

ਇਨ੍ਹਾਂ ਦੇ ਹੇਠ ਲਿਖੇ ਅਨੁਸਾਰ ਇਹ ਨਾਮ ਹਨ :

੧. ਪੂਰਵ ਮੀਮਾਂਸਾ, ੨. ਵੈਸ਼ੇਖਕ, ੩. ਨਿਯਾਇ ਜਾਂ ਤਰਕ ਸੰਗ੍ਰਹਿ, ੪. ਪਤੰਜਲ, ੫. ਸਾਂਖ, ੬. ਵੇਦਾਂਤ।

ਇਨ੍ਹਾਂ ਦੇ ਮਤ ਵੱਖੋ ਵੱਖਰੇ ਇਸ ਪ੍ਰਕਾਰ ਹਨ :

੧. **ਪੂਰਵ ਮੀਮਾਂਸਾ**—ਇਹ ਕੇਵਲ ਵੇਦਾਂ ਦੀ ਉਪਮਾ ਕਰਦਾ ਹੈ ਤੇ ਦੱਸਦਾ ਹੈ ਕਿ ਜੋ ਕੁੱਝ ਵੇਦ ਵਿਚ ਲਿਖਿਆ ਹੈ ਉਹੋ ਹੀ ਮੰਨਣਯੋਗ ਹੈ ਅਤੇ ਇਹ ਭੀ ਦੱਸਦਾ ਹੈ ਕਿ ਧਰਮ ਦਾ ਪੂਰਨ ਗਿਆਨ ਹੀ ਮੁਕਤੀ ਦੇ ਸਕਦਾ ਹੈ ਤੇ ਜੱਗ ਆਦਿਕ ਵੇਦਾਂ ਦੇ ਦੱਸੇ ਹੋਏ ਕਰਮ ਕਰਨੇ ਹੀ ਧਰਮ ਹੈ, ਕਰਮਾਂ ਦੇ ਪ੍ਰਭਾਵ ਕਰਕੇ

ਹੀ ਜੀਵ ਦੇਵਤਾ ਅਵਤਾਰ ਆਦਿਕ ਉੱਚ-ਪਦਵੀਆਂ ਪ੍ਰਾਪਤ ਕਰਦੇ ਹਨ ਅਰ ਸੁਰਗ ਆਦਿਕ ਲੋਕਾਂ ਦੇ ਅਨੰਦ ਭੋਗਦੇ ਹਨ, ਇਤਿਆਦਿਕ ਉਪਦੇਸ਼ ਮੀਮਾਂਸਾ ਵਿਚ ਜੈਮਨ ਰਿਖੀ ਜੀ ਕਰਦੇ ਹਨ।

੨. **ਵੈਸ਼ੇਖਕ**—ਇਸ ਸ਼ਾਸਤਰ ਦੇ ਕਰਤਾ ਮਹਾਤਮਾ ਕਣਾਦਿ ਮੁਨੀ ਜੀ ਹੋਏ ਹਨ ਤੇ ਇਹ ਛੇ ਪਦਾਰਥਾਂ ਨੂੰ ਮੰਨਦੇ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ:

੧. ਦ੍ਰਵਯ (ਪ੍ਰਿਥਵੀ, ਜਲ, ਅਗਨੀ, ਪਵਨ, ਅਕਾਸ਼, ਕਾਲ, ਦਿਸ਼ਾ, ਆਤਮਾ)।

੨. ਗੁਣ (ਰੂਪ, ਰਸ, ਗੰਧ, ਸਪਰਸ਼, ਸੰਖਯਾ, ਪ੍ਰਣਾਮ, ਪ੍ਰਥਕਵ, ਸੰਯੋਗ, ਵਿਭਾਗ, ਪ੍ਰਤਵ, ਅਪ੍ਰਤਵ, ਕੁਰਤਵ, ਦ੍ਰਵਤਵ, ਸਨੇਹ, ਸ਼ਬਦ, ਬੁਧਿ, ਸੁਖ, ਦੁਖ, ਇੱਛਾ, ਦਵੇਸ਼, ਪ੍ਰਯਤਨ, ਧਰਮ, ਅਧਰਮ, ਸੰਸਕਾਰ)।

੩. ਕਰਮ।

੪. ਸਮਾਨਯ (ਜਾਤਿ)।

੫. ਵਿਸ਼ੇਸ਼।

੬. ਸੰਮਵਾਇ (ਸਬੰਧ)।

ਇਹ ਛੇ ਪਦਾਰਥ ਨਿਤਯ ਅਰ ਅਨਾਦੀ ਹਨ। ਪ੍ਰਿਥਵੀ, ਜਲ, ਅਗਨ ਅਰ ਪਵਨਿ ਪ੍ਰਮਾਣੂ ਰੂਪ ਨਿਤਯ ਹਨ। ਅਰ ਸਥੂਲ ਰੂਪ ਕਰਕੇ ਅਨਿਤਯ ਹਨ, ਜੀਵਾਤਮਾ ਸਭ ਸਰੀਰਾਂ ਵਿਚ ਭਿੰਨ-ਭਿੰਨ ਹਨ। ਪਰਮਾਤਮਾ ਜੀਵਾਤਮਾ ਤੋਂ ਜੁਦਾ ਹੈ, ਪ੍ਰਮਾਣੂਆਂ ਤੋਂ ਸੁਭਾਵਕ ਹੀ ਸ੍ਰਿਸ਼ਟੀ ਦੀ ਰਚਨਾ ਹੋਈ ਹੈ। ਛੇ ਪਦਾਰਥਾਂ ਦੇ ਪੂਰਨ ਗਿਆਨ ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ।

ਨਵੇਂ ਵੈਸ਼ੇਖਕ-ਮਤ ਵਾਲਿਆਂ ਨੇ ਅਭਾਵ ਨੂੰ ਵੀ ਪਦਾਰਥ ਮੰਨਿਆ ਹੈ, ਇਸ ਤਰ੍ਹਾਂ (ਇਸਦੇ ਲੱਛਣ ਕਰਕੇ) ਵੈਸ਼ੇਖਕ-ਮਤ ਦੇ ਸੱਤ ਪਦਾਰਥ ਹੁੰਦੇ ਹਨ, ਸੋ ਇਹ ਵੈਸ਼ੇਖਕ ਸ਼ਾਸਤਰ ਦਾ ਮਤ ਹੈ।

੩. **ਨਿਯਾਇ ਜਾਂ ਤਰਕ ਸੰਗ੍ਰਹਿ**—ਇਸਦੇ ਕਰਤਾ ਗੌਤਮ ਰਿਖੀ ਜੀ ਹੋਏ ਹਨ ਤੇ ਇਹ ਸੋਲ੍ਹਾਂ ਪਦਾਰਥਾਂ ਨੂੰ ਮੁੱਖ ਸਮਝਦੇ ਹਨ ਯਾਨੀ ਮੰਨਦੇ ਹਨ। ਸੋ, ਸੋਲ੍ਹਾਂ ਪਦਾਰਥ ਇਹ ਹਨ:

੧. ਪ੍ਰਮਾਣ, ੨. ਪ੍ਰਮੇਯ, ੩. ਸੰਸਯ, ੪. ਪ੍ਰਯੋਜਨ, ੫. ਅਵਯਵ, ੬. ਤਰਕ, ੭. ਦ੍ਰਿਸ਼ਟਾਂਤ, ੮. ਸਿਧਾਂਤ, ੯. ਨਿਰਣਯ, ੧੦. ਵਾਦ, ੧੧. ਜਲਪ, ੧੨. ਵਿਤੰਡਾ, ੧੩. ਹੇਤਵਾ ਭਾਸ, ੧੪. ਛਲ, ੧੫. ਜਾਤਿ, ੧੬. ਨਿਗ੍ਰਹਿ ਸਥਾਨ।

## ਸੋਲ੍ਹਾਂ ਪਦਾਰਥਾਂ ਦਾ ਨਿਰਣਯ

੧. ਪ੍ਰਮਾਣ (ਪ੍ਰਤੱਖਯ, ਅਨੁਮਾਨ, ਉਪਮਾਨ, ਸ਼ਬਦ)।

੨. ਪ੍ਰਮੇਯ (ਆਤਮਾ, ਸਰੀਰ, ਇੰਦ੍ਰਯ, ਅਰਥ, ਬੁੱਧੀ, ਮਨਪ੍ਰਿਬ੍ਰਿਤੀ, ਦੋਸ, ਪ੍ਰੇਤਭਾਵ, ਫਲ, ਦੁਖ, ਮੁਕਤਿ)।

੩. ਸੰਸਯ।

੪. ਪ੍ਰਯੋਜਨ।

੫. ਅਵਯਵ (ਪ੍ਰਤਗਯਾ, ਹੇਤੁ, ਉਦਾਹਰਣ, ਉਪਨਯ, ਨਿਰਮਾਨ)।

੬. ਤਰਕ (ਯੁਗਤਿ)।

੭. ਦ੍ਰਿਸ਼ਟਾਂਤ।

੮. ਸਿਧਾਂਤ।

੯. ਨਿਰਣਯ।

੧੦ ਵਾਦ (ਜਿੱਤ ਹਾਰ ਦਾ ਖ਼ਿਆਲ ਛੱਡ ਕੇ ਯਥਾਰਥ ਗਿਆਨ ਵਾਸਤੇ ਚਰਚਾ)।

੧੧. ਜਲਪ (ਜਿੱਤਣ ਦਾ ਖ਼ਿਆਲ ਰੱਖ ਕੇ ਚਰਚਾ ਕਰਨੀ)।

੧੨. ਵਿਤੰਡਾ (ਕੇਵਲ ਦੂਜੇ ਪੁਰਸ਼ ਦੇ ਪੱਖ ਨੂੰ ਖੰਡਣ ਵਾਸਤੇ ਛਲ, ਕਪਟ, ਤੀਖਣਤਾ ਨਾਲ ਚਰਚਾ ਕਰਨੀ)।

੧੩. ਹੇਤਵਾ ਭਾਸ (ਸਭਯਵਿਚਾਰ, ਵਿਰੁੱਧ, ਪ੍ਰਕਰਣਸਮ, ਸਾਦਯਸਮ, ਕਾਲਾਤੀਤ)।

੧੪. ਛਲ।

੧੫. ਜਾਤਿ।

੧੬. ਨਿਗ੍ਰਹਿ ਸਥਾਨ (ਅਰਥਾਤ ਮਕੂਲ ਜਵਾਬ ਨਾ ਫੁਰਨਾ ਜਾਂ ਉਲਟ ਫੁਰਨਾ ਜਿਸ ਤੋਂ ਹੋ ਜਾਵੇ)।

ਇਨ੍ਹਾਂ ਸੋਲ੍ਹਾਂ ਪਦਾਰਥਾਂ ਦੇ ਯਥਾ ਕਰਮ ਤਤਵ ਗਿਆਨ ਤੋਂ ਮੁਕਤੀ ਦੀ ਪ੍ਰਾਪਤੀ ਹੁੰਦੀ ਹੈ, ਜੋ ਦੁਖ ਦਾ ਅਤਿਅੰਤ ਨਾਸ ਰੂਪ ਹੈ।

ਜੀਵਾਤਮਾ ਪਰਮਾਤਮਾ ਤੋਂ ਭਿੰਨ ਹੈ ਅਰ ਅਭੇਦਤਾ ਨੂੰ ਪ੍ਰਾਪਤ ਨਹੀਂ ਹੁੰਦਾ, ਪ੍ਰਮਾਣੂਆਂ ਦੇ ਇਕੱਠ ਤੋਂ ਸਥੂਲ ਪਦਾਰਥਾਂ ਦੀ ਰਚਨਾ ਹੋਈ ਹੈ, ਇਤਿਆਦਿਕ ਮਤ ਮਹਾਤਮਾ ਗੌਤਮ ਜੀ ਦਾ ਹੈ।

**੪. ਪਤੰਜਲ ਸ਼ਾਸਤਰ ਅਥਵਾ ਯੋਗ ਦਰਸ਼ਨ**—ਇਸਦਾ ਪ੍ਰਚਾਰ ਕਰਨ ਵਾਲੇ ਮਹਾਤਮਾ ਪਤੰਜਲ ਰਿਸ਼ੀ ਜੀ ਹੋਏ ਹਨ। ਸ਼ਾਸਤਰ ਦਾ ਸਿਧਾਂਤ ਇਹ ਹੈ ਕਿ ਦ੍ਰਿਸ਼ਟਾ ਔਰ ਦ੍ਰਿਸ਼ਯ ਦੋ ਪਦਾਰਥ ਹਨ, ਪੁਰਸ਼ ਦ੍ਰਿਸ਼ਟਾ ਹੈ ਔਰ ਬਾਕੀ ਪ੍ਰਕਿਰਤੀ ਰੂਪ ਵਿਸ਼ਵ ਸਭ ਦ੍ਰਿਸ਼ਯ ਹੈ।

ਪ੍ਰਕਿਰਤੀ ਜਗਤ ਦਾ ਉਪਾਦਾਨ ਅਰ ਈਸ਼ਵਰ ਨਮਿਤ ਕਾਰਨ ਹੈ। ਚਿਤ ਦੀਆਂ ਬ੍ਰਿਤੀਆਂ ਜਿਸ ਵੇਲੇ ਰੁਕ ਜਾਂਦੀਆਂ ਹਨ, ਤਦ ਹੋਰ ਦ੍ਰਿਸ਼ਯ ਨਾ ਹੋਣ ਕਰਕੇ ਦ੍ਰਿਸ਼ਟਾ ਹੀ ਆਪਣੇ ਸਵਰੂਪ ਵਿਚ ਇਸਥਿਤ ਹੁੰਦੀ ਹੈ। ਚਿਤ ਬਿਰਤੀ ਦੇ ਰੋਕਣ ਦਾ ਸਾਧਨ ਵੈਰਾਗ ਅਰ ਅਭਯਾਸ ਹੈ, ਜਿਸ ਤੋਂ ਚਿਤ ਪੂਰਨ ਇਕਾਗਰਤਾ ਨੂੰ ਪ੍ਰਾਪਤ ਹੁੰਦਾ ਹੈ ਅਰ ਇਸੇ ਦਾ ਨਾਉਂ ਜੋਗ ਹੈ।

ਯਮ, ਨਿਯਮ, ਆਸਨ, ਪ੍ਰਾਣਾਯਾਮ, ਪ੍ਰਤਯਾਹਾਰ, ਧਾਰਣਾ, ਧਿਆਨ ਅਰ ਸਮਾਧਿ ਕਰਕੇ ਅੰਤਹਕਰਨ ਦੀ ਮਲੀਨਤਾ ਮਿਟ ਜਾਂਦੀ ਹੈ। ਪ੍ਰਕਿਰਤੀ ਅਰ ਪੁਰਸ਼ ਨੂੰ ਭਿੰਨ ਭਿੰਨ ਜਾਣ ਕੇ ਗਿਆਨ ਦਾ ਪ੍ਰਕਾਸ਼ ਹੁੰਦਾ ਹੈ ਅਰ ਆਤਮਾ ਪ੍ਰਕਿਰਤੀ ਬੰਧਨਾਂ ਤੋਂ ਮੁਕਤ ਹੋ ਕੇ ਆਪਣੇ ਆਪ ਨੂੰ ਪ੍ਰਕਿਰਤੀ ਤੋਂ ਭਿੰਨ ਜਾਣਦਾ ਹੋਇਆ ਮੁਕਤੀ ਨੂੰ ਪ੍ਰਾਪਤ ਹੁੰਦਾ ਹੈ, ਸੋ ਇਹ ਮਤ ਪਤੰਜਲ ਸ਼ਾਸਤਰ ਦਾ ਹੈ।

**੫. ਸਾਂਖ ਸ਼ਾਸਤਰ**—ਇਸ ਦਰਸ਼ਨ ਦੇ ਕਰਤੇ ਮਹਾਤਮਾ ਕਪਲ ਮੁਨੀ ਜੀ ਹੋਏ ਹਨ ਔਰ ਇਨ੍ਹਾਂ ਨੇ ੨੫ ਤਤ ਮੰਨੇ ਹਨ।

(ੳ) ਪ੍ਰਕਿਰਤੀ (ਕਿਰਿਆ ਸ਼ਕਤਿ, ਇਸ ਤੋਂ ਸਭ ਵਸਤੂਆਂ ਬਣੀਆਂ ਹਨ ਜੋ ਆਪ ਕਿਸੇ ਤੋਂ ਨਹੀਂ ਬਣੀ ਅਰ ਜੋ ਸਤ, ਰਜ, ਤਮ, ਤਿੰਨਾਂ ਗੁਣਾਂ ਦੀ ਸਮ ਅਵਸਥਾ ਰੂਪ ਹੈ)।

(ਅ) ਮਹਤ (ਗੁਣਾਂ ਵਿਚ ਬਿਖਮਤਾ ਹੋਣ ਕਰਕੇ ਪ੍ਰਕਿਰਤੀ ਦੇ ਖਸ਼ੋਭਾ ਕਾਰਨ ਜੋ ਤਤ ਉਪਜਿਆ ਅਰ ਜੋ ਸਰੀਰ ਵਿਚ ਬੁੱਧੀ ਰੂਪ ਕਰਕੇ ਇਸਥਿਤ ਹੈ)।

(ੲ) ਅਹੰਕਾਰ (ਜਿਸਦਾ ਸਰੂਪ ਹਉਮੈ ਹੈ)।

(ਸ) ਪੰਜ ਤਤ ਮਾਤਰ (ਸ਼ਬਦ, ਸਪਰਸ਼, ਰੂਪ, ਰਸ, ਗੰਧ)।

(ਹ) ਗਿਆਰਾਂ ਇੰਦ੍ਰੀਆਂ (ਪੰਜ ਗਿਆਨ ਇੰਦ੍ਰੀਆਂ, ਪੰਜ ਕਰਮ ਇੰਦ੍ਰੀਆਂ, ਗਿਆਰਵਾਂ ਮਨ)।

(ਕ) ਪੰਜ ਮਹਾਂਭੂਤ (ਪ੍ਰਿਥਵੀ, ਜਲ, ਵਾਯੂ, ਅਗਨੀ, ਅਕਾਸ਼)।

(ਖ) ਪੁਰਖ (ਚੈਤੰਨਯ ਸ਼ਕਤੀ)।

ਸਾਂਖਯ ਮਤ ਅਨੁਸਾਰ ਜਗਤ ਨਿਤਯ ਹੈ ਅਰ ਪ੍ਰਣਾਮ ਰੂਪ ਪ੍ਰਵਾਰ ਨਾਲ ਸਦਾ ਬਦਲਦਾ ਰਹਿੰਦਾ ਹੈ।

ਪ੍ਰਕਿਰਤੀ ਨੂੰ ਪੁਰਸ਼ ਦੀ, ਪੁਰਸ਼ ਨੂੰ ਪ੍ਰਕਿਰਤੀ ਦੀ ਸਹਾਇਤਾ ਦੀ ਜ਼ਰੂਰਤ ਹੈ, ਇਕੱਲੇ ਦੋਵੇਂ ਨਿਸਫਲ ਹਨ। ਜੀਵਾਤਮਾ ਪ੍ਰਤਿ ਸਰੀਰ ਭਿੰਨ ਭਿੰਨ ਹਨ।

ਬੁੱਧੀ, ਅਹੰਕਾਰ, ਗਿਆਨ ਇੰਦ੍ਰੀਆਂ, ਪੰਜ ਤਨ ਮਾਤ੍ਰ ਇਨ੍ਹਾਂ ਦਾ ਸਮੁਦਾਯ ਸੂਖਮ (ਲਿੰਗ) ਸਰੀਰ ਹੈ, ਜੋ ਕਰਮ ਅਰ ਗਿਆਨ ਦਾ ਅਧਾਰ ਰੂਪ ਹੈ, ਸਥੂਲ ਸਰੀਰ ਨਾਸ ਹੋਣ ਤੋਂ ਇਸਦਾ ਨਾਸ ਨਹੀਂ ਹੁੰਦਾ, ਸੂਖਸ਼ਮ ਸਰੀਰ ਕਰਮ ਅਰ ਗਿਆਨ ਵਾਸ਼ਨਾ ਕਰਕੇ ਪ੍ਰੇਰਿਆ ਹੋਇਆ ਇਕ ਸਰੀਰ ਤੋਂ ਵਿਛੜ ਕੇ ਦੂਜੀ ਦੇਹ ਵਿਚ ਪ੍ਰਵੇਸ਼ ਕਰਦਾ ਹੈ। ਲਿੰਗ ਸਰੀਰ ਦਾ ਪ੍ਰਲਯ ਪ੍ਰਯੰਤ ਨਾਸ ਨਹੀਂ ਹੁੰਦਾ ਹੈ, ਪ੍ਰਲਯ ਅਵਸਥਾ ਸਮੇਂ ਪ੍ਰਕਿਰਤ ਵਿਚ ਲਯ ਹੋ ਜਾਂਦਾ ਹੈ, ਸ੍ਰਿਸ਼ਟੀ ਦੀ ਉਤਪਤੀ ਵੇਲੇ ਫੇਰ ਨਵੇਂ ਸਿਰੇ ਉਪਜਦਾ ਹੈ, ਜਦ ਪੁਰਸ਼ ਬਿਬੇਕ ਨਾਲ ਆਪਣੇ ਆਪ ਨੂੰ ਬੁੱਧੀ ਤੋਂ ਭਿੰਨ ਦੇਖਦਾ ਹੈ, ਤਦ ਬੁੱਧੀ ਕਰਕੇ ਪ੍ਰਾਪਤ ਹੋਏ ਸੰਤਾਪਾਂ ਤੋਂ ਦੁਖ ਨਹੀਂ ਹੁੰਦਾ, ਇਸ ਭਿੰਨਤਾ ਦਾ ਨਾਉਂ ਮੁਕਤੀ ਹੈ।

ਇਹ ਉਪਰ ਲਿਖਿਆ ਮਤ ਸਾਂਖ ਸ਼ਾਸਤਰ ਦਾ ਹੈ।

**੬. ਵੇਦਾਂਤ ਸ਼ਾਸਤਰ**—ਇਸ ਦਰਸ਼ਨ ਦੇ ਪ੍ਰਚਾਰਕ ਵੇਦ ਵਿਆਸ ਜੀ ਹਨ, ਵੇਦਾਂਤ-ਮਤ ਅਨੁਸਾਰ ਬ੍ਰਹਮ ਦੀ ਸਤਾ ਅਰ ਸ਼ਕਤੀ ਕਰਕੇ ਮਾਯਾ ਦੁਆਰਾ ਸਭ ਕੁੱਝ ਬ੍ਰਹਮ ਦੀ ਸਤਾ ਅਰ ਸ਼ਕਤੀ ਵਿਚ ਲਯ ਹੋਵੇਗਾ। ਸ਼ੁਧ ਮਾਯਾ ਵਿਚ ਬ੍ਰਹਮ ਦੀ ਪ੍ਰਤਿਬਿੰਬ ਵਿਚ ਲਯ ਹੋਵੇਗਾ। ਸ਼ੁਧ ਮਾਇਆ ਵਿਚ ਬ੍ਰਹਮ ਦੀ ਪ੍ਰਤਿਬਿੰਬ ਈਸ਼ਰ ਅਰ ਮਲੀਨ ਮਾਇਆ ਵਿਚ ਪ੍ਰਤਿਬਿੰਬ ਜੀਵ ਹੈ, ਜੀਵ ਅਰ ਅਬਿਨਾਸ਼ੀ ਏਕ ਹੈ, ਪਰ ਉਪਾਧੀ ਭੇਦ ਕਰਕੇ ਭਿੰਨ ਭਿੰਨ ਕਰ ਭਾਸਦਾ ਹੈ, ਉਪਾਧੀ ਭੇਦ ਮਿਟਾਉਣ ਪਰ ਸ਼ੁਧ ਬ੍ਰਹਮ ਮਾਥ ਅਭੇਦਤਾ ਹੁੰਦੀ ਹੈ, ਬ੍ਰਹਮ-ਗਿਆਨ ਦੁਆਰਾ ਭੇਦ-ਭਾਵ ਮਿਟਾ ਕੇ ਆਤਮਾ ਦਾ ਸਾਖਯਾਤਕਾਰ ਹੁੰਦਾ ਹੈ, ਇਸ ਦਾ ਨਾਮ ਕੇਵਲ ਮੋਖ ਹੈ।

*(ਗੁਰਮਤ ਪ੍ਰਭਾਕਰ)*

ਇਸ ਵੇਦਾਂਤ ਸ਼ਾਸਤਰ ਦਾ ਮਤ—ਜੀਵ ਬ੍ਰਹਮ ਦੀ ਅਭੇਦਤਾ ਹੈ, ਸੋ ਇਹ ਉਪਰ ਲਿਖੇ ਛੇ ਦਰਸ਼ਨ ਤੇ ਇਨ੍ਹਾਂ ਦਾ ਮਤ ਆਮ ਕਰਕੇ ਭਿੰਨ ਭਿੰਨ ਹੈ, ਇਸੇ ਵਾਸਤੇ ਗੁਰੂ ਜੀ ਨੇ ਇਨ੍ਹਾਂ ਦਰਸ਼ਨਾਂ ਦੇ ਵਰਤਣ ਵਾਲਿਆਂ, ਇਨ੍ਹਾਂ ਦੀ ਰੀਤੀ 'ਤੇ ਚੱਲਣ ਵਾਲਿਆਂ ਨੂੰ ਸੰਸਾਰੀਆਂ ਦੀ ਪਦਵੀ ਦਿੱਤੀ ਹੈ, ਪਰ ਗੁਰੂ ਜੀ ਦਾ ਦਰਸ਼ਨ ਸਭ ਤੋਂ ਉੱਚਾ ਦੱਸਿਆ ਹੈ। ਯਥਾ ਗੁਰਵਾਕ ਹੈ :

ਖਟੁ ਦਰਸਨੁ ਵਰਤੈ ਵਰਤਾਰਾ॥ ਗੁਰ ਕਾ ਦਰਸਨੁ ਅਗਮ ਅਪਾਰਾ॥੧॥
ਗੁਰ ਕੈ ਦਰਸਨਿ ਮੁਕਤਿ ਗਤਿ ਹੋਇ॥ ਸਾਚਾ ਆਪਿ ਵਸੈ ਮਨਿ ਸੋਇ॥੧॥ ਰਹਾਉ॥
ਗੁਰ ਦਰਸਨਿ ਉਧਰੈ ਸੰਸਾਰਾ॥ ਜੇ ਕੋ ਲਾਏ ਭਾਉ ਪਿਆਰਾ॥
ਭਾਉ ਪਿਆਰਾ ਲਾਏ ਵਿਰਲਾ ਕੋਇ॥ ਗੁਰ ਕੈ ਦਰਸਨਿ ਸਦਾ ਸੁਖੁ ਹੋਇ॥੨॥
ਗੁਰ ਕੈ ਦਰਸਨਿ ਮੋਖ ਦੁਆਰੁ॥ ਸਤਿਗੁਰੁ ਸੇਵੈ ਪਰਵਾਰ ਸਾਧਾਰੁ॥
ਨਿਗੁਰੇ ਕਉ ਗਤਿ ਕਾਈ ਨਾਹੀ॥ ਅਵਗਣਿ ਮੁਠੇ ਚੋਟਾ ਖਾਹੀ॥੩॥
ਗੁਰ ਕੈ ਸਬਦਿ ਸੁਖੁ ਸਾਂਤਿ ਸਰੀਰ॥ ਗੁਰਮੁਖਿ ਤਾ ਕਉ ਲਗੈ ਨ ਪੀਰ॥
ਜਮਕਾਲੁ ਤਿਸੁ ਨੇੜਿ ਨ ਆਵੈ॥ ਨਾਨਕ ਗੁਰਮੁਖਿ ਸਾਚਿ ਸਮਾਵੈ॥੪॥੧॥੪੦॥

*(ਪੰਨਾ ੩੬੦-੬੧)*

ਛਿਅ ਘਰ ਛਿਅ ਗੁਰ ਛਿਅ ਉਪਦੇਸ॥ ਗੁਰੁ ਗੁਰੁ ਏਕੋ ਵੇਸ ਅਨੇਕ॥੧॥
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ॥ ਸੋ ਘਰੁ ਰਾਖੁ ਵਡਾਈ ਤੋਇ॥ *(ਪੰਨਾ ੧੨)*

ਸੋ, ਇਨ੍ਹਾਂ ਗੁਰਵਾਕਾਂ ਤੋਂ ਪਤਾ ਲਗਦਾ ਹੈ ਕਿ ਗੁਰੂ ਜੀ ਦਾ ਮਤ (ਦਰਸ਼ਨ) ਸਭ ਤੋਂ ਉੱਚਾ ਹੈ ਕਿਉਂਕਿ ਉਹ ਛੇਆਂ ਦਰਸ਼ਨਾਂ ਦੇ ਕਰਤੇ ਹਨ ਤੇ ਛੇ ਹੀ ਉਨ੍ਹਾਂ ਦੇ ਉਪਦੇਸ਼ ਹਨ ਤੇ ਇਸੇ ਵਾਸਤੇ ਗੁਰੂ ਜੀ ਨੇ ਕਿਹਾ

ਹੈ ਕਿ ਹੇ ਮਹਾਰਾਜ (ਵਾਹਿਗੁਰੂ)! ਤੂੰ ਇਕੋ ਗੁਰੂਆਂ ਦਾ ਗੁਰੂ ਹੈਂ ਤੇ ਤੇਰਾ ਮਤ (ਭਗਤੀ-ਭਾਵ ਸਹਿਤ) ਵੀ ਇਕੋ ਹੈ ਤੇ ਤੇਰੇ ਆਮ ਨਾਮ ਅਥਵਾ ਮਤ ਲੋਕਾਂ ਨੇ ਹੀ ਕਲਪਤ ਕੀਤੇ ਹਨ।

ਸੋ, ਜੀਵਾਂ ਪ੍ਰਤੀ ਦੱਸਦੇ ਹਨ ਕਿ ਹੇ ਜੀਵੋ! ਅਥਵਾ ਹੇ ਬਾਬਾ! ਜਿਸ ਘਰ ਦੇ ਵਿਚ ਅਥਵਾ ਦਰਸ਼ਨ ਦੇ ਵਿਚ ਕਰਤੇ ਦਾ ਜਸ ਹੁੰਦਾ ਹੋਵੇ, ਤੂੰ ਤਿਸ ਘਰ (ਤਿਸ ਦਰਸ਼ਨ) ਵਿਚ ਆਪਣੇ ਮਨ ਨੂੰ ਰੱਖ ਭਾਵ ਕਿ ਜਿਸ ਮਤ ਵਿਚ ਪਰਮੇਸ਼ਰ ਦੀ ਵਡਿਆਈ ਹੁੰਦੀ ਹੋਵੇ, ਉਹੋ ਹੀ ਮਤ ਧਾਰਨ ਕਰਨਾ ਠੀਕ ਹੈ ਤੇ ਉਸੇ ਮਤ ਅਨੁਸਾਰ ਚੱਲਣ ਕਰਕੇ ਵਡਿਆਈ ਮਿਲੀ ਹੈ।

ਤਾਂ ਤੇ ਹਰ ਇਕ ਜੀਵ ਨੂੰ ਚਾਹੀਦਾ ਹੈ ਕਿ ਗੁਰੂ ਜੀ ਦੇ ਹੁਕਮ ਅਨੁਸਾਰ:

ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ ਤਤੈ ਸਾਰ ਨ ਜਾਣੀ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ ਤਤੈ ਸਾਰ ਨ ਜਾਣੀ॥
ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥
ਕਹੈ ਨਾਨਕੁ ਸੋ ਤਤੁ ਪਾਏ ਜਿਸ ਨੋ ਅਨਦਿਨੁ ਹਰਿ ਲਿਵ ਲਾਗੈ ਜਾਗਤ ਰੈਣਿ ਵਿਹਾਣੀ॥੨੭॥

*(ਪੰਨਾ ੯੨੦)*

ਸਦਾ ਚੱਲਣ ਤੇ ਮਨ ਵਿਚ ਇਹ ਵਿਚਾਰ ਕਰੇ ਕਿ ਸ਼ਾਸਤਰ ਤੇ ਸਿੰਮ੍ਰਿਤੀਆਂ ਆਦਿਕ ਪੁੰਨਾਂ ਪਾਪਾਂ ਦੀ ਵਿਚਾਰ ਕਰਨ ਵਾਲੀਆਂ ਹਨ ਤੇ ਕਰਮ-ਕਾਂਡ ਆਦਿਕਾਂ ਵਿਚ ਲਗਾਉਣ ਵਾਲੀਆਂ ਹਨ ਤੇ ਤਤ ਵਸਤੂ ਨੂੰ ਨਹੀਂ ਜਾਣਦੀਆਂ ਅਥਵਾ ਨਹੀਂ ਜਾਣਦੇ। ਸੋ, ਤਤ ਵਸਤੂ ਦੀ ਪ੍ਰਾਪਤੀ ਕੇਵਲ ਵਾਹਿਗੁਰੂ ਸਤਿਗੁਰੂ (ਗੁਰੂ ਨਾਨਕ ਦੇਵ) ਜੀ ਦੀ ਸ਼ਰਨ ਆਉਣ ਕਰਕੇ ਹੀ ਹੁੰਦੀ ਹੈ।

ਸੋ ਸਾਨੂੰ ਚਾਹੀਦਾ ਹੈ ਕਿ ਸ਼ਾਸਤਰਾਂ ਦੀ ਵਿਚਾਰ ਕਰਦੇ ਹੋਏ ਵੀ ਸਤਿਗੁਰੂ ਜੀ ਦੀ ਓਟ ਲਈਏ ਤੇ ਉੱਤਮ ਸਿਧਾਂਤ ਨੂੰ ਪ੍ਰਾਪਤ ਕਰਦੇ ਹੋਏ ਉਸੇ ਵਾਹਿਗੁਰੂ ਦੇ ਚਰਨਾਂ ਵਿਚ ਲੀਨ ਹੋਈਏ।

## (੪੭) ਤੀਰਥ ਜਾਂ ਗੁਰਦੁਆਰਾ

ਜਿਸ ਜਗ੍ਹਾ ਰਹਿ ਕੇ ਕਿਸੇ ਸੰਤ, ਮਹਾਤਮਾ, ਅਵਤਾਰ ਜਾਂ ਕਿਸੇ ਦੇ ਗੁਰੂ ਨੇ ਕੁੱਝ ਚਿਰ ਨਿਵਾਸ ਕੀਤਾ ਹੋਵੇ, ਉਸਨੂੰ ਤੀਰਥ ਆਖਦੇ ਹਨ। ਇਹ ਤੀਰਥ ਉਨ੍ਹਾਂ ਮਹਾਂਪੁਰਸ਼ਾਂ ਦੀ ਯਾਦਗਾਰ ਹਨ, ਜਿਨ੍ਹਾਂ ਨੇ ਉਨ੍ਹਾਂ ਥਾਵਾਂ 'ਤੇ ਰਹਿ ਕੇ ਦੁਨੀਆ ਦਾ ਸੁਧਾਰ ਕੀਤਾ ਅਤੇ ਉਥੇ ਬੈਠ ਕੇ ਧਰਤੀ ਨੂੰ ਪਵਿੱਤਰ ਕੀਤਾ ਹੈ। ਯਥਾ ਗੁਰਵਾਕ ਹੈ:

ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੁ ਬੈਠਾ ਆਇ॥ *(ਪੰਨਾ ੩੧੦)*

ਅਤੇ ਉਨ੍ਹਾਂ ਦੇ ਪ੍ਰਤਾਪ ਕਰਕੇ ਲੋਕੀ ਉਨ੍ਹਾਂ ਥਾਵਾਂ ਨੂੰ ਪਰਮ-ਪੂਜਨੀਕ ਤੇ ਮੁਕਤੀ-ਦਾਇਕ ਸਮਝ ਕੇ ਉਨ੍ਹਾਂ ਦੀ ਪੂਜਾ ਤੇ ਯਾਤਰਾ ਕਰਦੇ ਹਨ। ਉਨ੍ਹਾਂ ਥਾਵਾਂ 'ਤੇ ਸਦਾ ਹੀ ਲਾਭ ਪ੍ਰਾਪਤ ਕਰਨ ਵਾਸਤੇ ਦੁਨੀਆ ਆਉਂਦੀ ਹੈ, ਕਿਉਂਕਿ ਇਕ ਤਾਂ ਉਸ ਗੁਰੂ ਜੀ ਦੀ ਯਾਦਗਾਰ ਦੇ ਦਰਸ਼ਨ ਤੇ ਦੂਜੇ ਉਥੇ ਕਈ ਸੰਤਾਂ, ਮਹਾਤਮਾ, ਗੁਰਮੁਖਾਂ ਦੇ ਦੁਰਲੱਭ ਦਰਸ਼ਨ ਹੁੰਦੇ ਹਨ।

## ਤੀਰਥਾਂ 'ਤੇ ਕਿਸ ਖ਼ਿਆਲ ਨਾਲ ਜਾਣਾ ਚਾਹੀਦਾ ਹੈ ?

ਤੀਰਥ ਪਵਿੱਤਰ ਅਸਥਾਨ ਹੁੰਦੇ ਹਨ ਤੇ ਅਸੀਂ ਉਥੇ ਪਵਿੱਤਰਤਾ ਨੂੰ ਲੈਣ ਵਾਸਤੇ ਜਾਂਦੇ ਹਾਂ, ਸੋ ਪਵਿੱਤਰਤਾ ਤਾਂ ਪ੍ਰਾਪਤ ਹੁੰਦੀ ਹੈ ਜੇਕਰ ਗੁਰੂ ਜੀ ਦੇ ਫ਼ੁਰਮਾਨ ਅਨੁਸਾਰ:

ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥ (ਪੰਨਾ ੪੭੪)

ਭਾਵ ਹੈ ਜੇਕਰ ਅਸੀਂ ਮਨ ਵਿਚੋਂ ਕੁਟਲਤਾਈਆਂ ਨੂੰ ਦੂਰ ਕਰ ਕੇ ਤੇ ਸ਼ੁਧ ਮਨ ਹੋ ਕੇ ਭਾਵਨਾ-ਸਹਿਤ ਮਨ ਨੂੰ ਨੀਵਾਂ ਕਰ ਕੇ ਉਥੇ ਜਾਈਏ, ਕਿਉਂਕਿ ਜੈਸੇ ਦੁੱਧ ਜਮਾਉਣ ਵਾਲੇ ਭਾਂਡੇ ਨੂੰ ਚੰਗੀ ਤਰ੍ਹਾਂ ਨਾ ਕੂਚੀਏ ਤੇ ਸਾਫ਼ ਨਾ ਕਰੀਏ ਤਾਂ ਉਸ ਵਿਚ ਦੁੱਧ ਖ਼ਰਾਬ ਹੋ ਜਾਂਦਾ ਹੈ, ਪਰ ਜੇਕਰ ਭਾਂਡਾ ਕੂਚ ਕੇ ਸਾਫ਼ ਕਰ ਕੇ ਦੁੱਧ ਪਾਈਏ ਤੇ ਜਾਗ ਲਾਈਏ ਤਾਂ ਦੁੱਧ ਜਮਾ ਕੇ ਰਿੜਕਿਆਂ ਸੋਹਣਾ ਮੱਖਣ ਨਿਕਲਦਾ ਹੈ, ਇਸੀ ਤਰ੍ਹਾਂ ਮਨ ਨੂੰ ਸਾਫ਼ ਕਰ ਕੇ ਉਥੇ ਜਾਣਾ ਠੀਕ ਹੈ (ਐਸੇ ਤਰੀਕੇ ਨਾਲ ਜਿਤਨੇ ਕਦਮ ਓਥੇ ਜਾਵਾਂਗੇ, ਕਈ ਜੱਗਾਂ ਦਾ ਪੁੰਨ ਤੇ ਭਲਾ ਹੀ ਭਲਾ ਹੈ)। ਇਸੇ ਵਾਸਤੇ ਸਾਹਿਬਾਂ ਨੇ ਬਾਣੀ ਵਿਚ ਹੁਕਮ ਦਿੱਤਾ ਹੈ:

ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ॥
ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ॥ (ਪੰਨਾ ੭੨੮)

ਸੋ, ਸ਼ੁਧ ਪਵਿੱਤਰ ਹਿਰਦਾ ਕਰ ਕੇ ਹੀ ਉਥੇ ਜਾਣਾ ਠੀਕ ਹੈ ਤੇ ਇਸ ਤਰ੍ਹਾਂ ਜਾਣ ਨਾਲ ਅਸੀਂ ਬਹੁਤ ਲਾਭ ਪ੍ਰਾਪਤ ਕਰ ਸਕਦੇ ਹਾਂ।

ਜੇਕਰ ਅਸੀਂ ਕਿਸੇ ਗੁਰਦੁਆਰੇ ਜਾਂ ਤੀਰਥ 'ਤੇ ਅਪਵਿੱਤਰ ਖ਼ਿਆਲ ਲੈ ਕੇ ਜਾਵਾਂਗੇ ਤੇ ਉਥੇ ਪੁੱਜ ਕੇ ਵੀ ਮੰਦੇ ਕੰਮ ਕਰਾਂਗੇ ਤਾਂ ਸਾਨੂੰ ਦੂਣੇ ਪਾਪ ਹੋਰ ਚੜ੍ਹ ਜਾਣਗੇ, ਜੈਸੇ ਗੁਰੂ ਜੀ ਨੇ ਬਾਣੀ ਵਿਚ ਫ਼ੁਰਮਾਨ ਕੀਤਾ ਹੈ:

ਨਾਵਣ ਚਲੇ ਤੀਰਥੀ ਮਨਿ ਖੋਟੈ ਤਨਿ ਚੋਰ॥
ਇਕੁ ਭਾਉ ਲਥੀ ਨਾਤਿਆ ਦੁਇ ਭਾ ਚੜੀਅਸੁ ਹੋਰ॥ (ਪੰਨਾ ੭੮੯)

ਸੋ, ਓਥੇ ਪਵਿੱਤਰ ਖ਼ਿਆਲਾਂ ਦੀ ਪ੍ਰਾਪਤੀ ਲਈ ਪਵਿੱਤਰ ਹਿਰਦਾ ਲੈ ਕੇ ਹੀ ਜਾਣਾ ਠੀਕ ਹੈ।

ਤੀਰਥਾਂ 'ਤੇ ਜਾ ਕੇ ਜੇ ਕੋਈ ਇਸ਼ਨਾਨ ਕਰਨ ਤੋਂ ਹੀ ਮੁਕਤੀ ਸਮਝੇ ਤਾਂ ਇਹ ਉਸ ਦੀ ਕਮਅਕਲੀ ਹੈ ਕਿਉਂਕਿ ਨਿਰਾ ਇਸ਼ਨਾਨ ਕਰਕੇ ਹੀ ਮੁਕਤੀ ਮਿਲ ਜਾਵੇ, ਭਗਤ ਕਬੀਰ ਜੀ ਫ਼ੁਰਮਾਨ ਕਰਦੇ ਹਨ:

ਜਲ ਕੈ ਮਜਨਿ ਜੇ ਗਤਿ ਹੋਵੈ ਨਿਤ ਨਿਤ ਮੇਂਡੁਕ ਨਾਵਹਿ॥
ਜੈਸੇ ਮੇਂਡੁਕ ਤੈਸੇ ਓਇ ਨਰ ਫਿਰਿ ਫਿਰਿ ਜੋਨੀ ਆਵਹਿ॥੨॥ (ਪੰਨਾ ੪੮੪)

ਡੱਡੂ ਆਦਿਕ ਸਦਾ ਜਲ ਵਿਚ ਹੀ ਰਹਿੰਦੇ ਹਨ, ਉਹ ਕਿਉਂ ਨਾ ਮੁਕਤ ਹੋ ਜਾਵਣ ਪ੍ਰੰਤੂ ਨਿਹਾ ਇਸ਼ਨਾਨ ਕਰਕੇ ਹੀ ਮੁਕਤੀ ਨਹੀ ਹੁੰਦੀ ਜੇਕਰ ਮਨ ਦੀ ਪਵਿੱਤਰਤਾਈ ਨਾ ਹੋਵੇ, ਜੇਕਰ ਮਨ ਪਵਿੱਤਰ ਹੈ ਤਾਂ ਇਸ਼ਨਾਨ ਕਰਨਾ ਭੀ ਲਾਭਦਾਇਕ ਹੈ।

ਕਈ ਸੱਜਣ ਕਹਿੰਦੇ ਹਨ ਕਿ ਜੇਕਰ ਤੀਰਥਾਂ 'ਤੇ ਇਸ਼ਨਾਨ ਕੀਤਿਆਂ ਹੋਇਆਂ ਮੁਕਤੀ ਨਹੀਂ ਮਿਲਦੀ ਤੇ ਪਵਿੱਤਰਤਾਈ ਪ੍ਰਾਪਤ ਨਹੀਂ ਹੁੰਦੀ ਤਾਂ ਫਿਰ ਗੁਰੂ ਜੀ ਨੇ ਬਾਣੀ ਵਿਚ ਇਉਂ ਕਿਉਂ ਲਿਖਿਆ ਹੈ ? ਯਥਾ ਗੁਰਵਾਕ:

ਰਾਮਦਾਸ ਸਰੋਵਰਿ ਨਾਤੇ॥ ਸਭਿ ਉਤਰੇ ਪਾਪ ਕਮਾਤੇ॥ (ਪੰਨਾ ੬੨੫)

ਸ੍ਰੀ ਅੰਮ੍ਰਿਤਸਰ ਸਰੋਵਰ ਜੀ ਵਿਚ ਇਸ਼ਨਾਨ ਕੀਤਿਆਂ ਹੋਇਆਂ ਸਾਰੇ ਪਾਪ ਉਤਰ ਜਾਂਦੇ ਹਨ। ਸੋ,

ਉਪਰਲੇ ਖਿਆਲ ਮੂਜਬ ਇਹ ਸਿੱਧ ਹੋਵੇਗਾ ਕਿ ਏਥੇ ਸ੍ਰੀ ਅੰਮ੍ਰਿਤਸਰ ਸਰੋਵਰ ਵਿਚ ਇਸ਼ਨਾਨ ਕਰਨ ਕਰਕੇ ਵੀ ਮੁਕਤੀ ਨਹੀਂ ਮਿਲੇਗੀ।

ਇਸ ਪਰ ਵਿਚਾਰ ਹੈ:

੧. ਇਕ ਤਾਂ ਸ੍ਰੀ ਅੰਮ੍ਰਿਤਸਰ ਜੀ ਨੂੰ ਕਰਤੇ ਨਿਰੰਕਾਰ ਨੇ ਆਪ ਵਸਾਇਆ ਅਥਵਾ ਬੱਧਾ ਹੈ। ਜਥਾ ਗੁਰਵਾਕ ਹੈ:

ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ ॥ (ਪੰਨਾ ੧੩੬੨)

ਕਿਉਂਕਿ ਸ੍ਰੀ ਹਰਿਮੰਦਰ ਸਾਹਿਬ ਜੀ ਦੇ ਰਚਨ ਸਮੇਂ ਸ੍ਰੀ ਨਿਰੰਕਾਰ ਜੀ ਨੇ ਆਪ ਆ ਕੇ ਕਾਰਜ ਕੀਤਾ। ਯਥਾ ਪ੍ਰਮਾਣ:

ਸੰਤਾ ਕੇ ਕਾਰਜਿ ਆਪਿ ਖਲੋਇਆ ਹਰਿ ਕੰਮੁ ਕਰਾਵਣਿ ਆਇਆ ਰਾਮ ॥ (ਪੰਨਾ ੭੮੩)

ਤੇ ਇਸੀ ਕਰਕੇ ਇਸ ਮੰਦਰ ਦਾ ਨਾਮ ਗੁਰੂ ਜੀ ਨੇ ਹਰਿਮੰਦਰ ਰੱਖਿਆ।

ਯਥਾ ਫ਼ੁਰਮਾਨ ਹੈ:

ਹਰਿ ਮੰਦਰੁ ਹਰਿ ਜੀਉ ਸਾਜਿਆ ਰਖਿਆ ਹੁਕਮਿ ਸਵਾਰਿ ॥ (ਪੰਨਾ ੧੩੪੬)

੨. ਸ੍ਰੀ ਅਕਾਲ ਤਖ਼ਤ ਸਾਹਿਬ ਜਿਥੇ ਕਿ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਗੁਰਿਆਈ ਦਾ ਤਿਲਕ ਮਿਲਣ ਸਮੇਂ ਅਥਵਾ ਸੱਚਾ ਤਖ਼ਤ ਮਿਲਣ ਸਮੇਂ ਸ੍ਰੀ ਨਿਰੰਕਾਰ ਜੀ ਆਪ ਆਣ ਕੇ ਬੈਠੇ, ਇਸ ਕਰਕੇ ਗੁਰੂ ਜੀ ਨੇ ਇਸ ਦਾ ਨਾਮ ਸ੍ਰੀ ਅਕਾਲ ਤਖ਼ਤ ਰੱਖਿਆ।

੩. ਏਥੇ ਹਰ ਵਕਤ ਪਰਮਾਤਮਾ ਦਾ ਨਾਮ ਉਚਾਰਨ ਹੋਣ ਕਰਕੇ ਇਹ ਸੱਚਖੰਡ ਹੈ ਤੇ ਇਸੇ ਕਰਕੇ ਇਸ ਦੀ ਮਹੱਤਤਾ ਸਭ ਤੋਂ ਅਧਿਕ ਹੈ ਤੇ ਇਸੇ ਕਰਕੇ ਇਥੋਂ ਦੇ ਸਰੋਵਰ ਵਿਚ ਇਸ਼ਨਾਨ ਕਰਨ ਕਰਕੇ ਸਭ ਪਾਪ ਦੂਰ ਹੋ ਜਾਂਦੇ ਹਨ, ਪਰ ਅਗਲੀ ਤੁਕ ਵਿਚ ਗੁਰੂ ਜੀ ਨੇ ਦੱਸਿਆ ਹੈ:

ਨਿਰਮਲ ਹੋਏ ਕਰਿ ਇਸਨਾਨਾ ॥ ਗੁਰਿ ਪੂਰੈ ਕੀਨੇ ਦਾਨਾ ॥ (ਪੰਨਾ ੬੨੫)

ਸੋ, ਪਵਿੱਤਰ ਹੋ ਕੇ ਹੀ ਤੇ ਮਨ ਨੂੰ ਸ਼ੁਧ ਕਰ ਕੇ ਇਸ਼ਨਾਨ ਕਰਨਾ ਜੋਗ ਹੈ ਤੇ ਇਸ਼ਨਾਨ ਕਰ ਕੇ ਪਵਿੱਤਰ ਹੋ ਜਾਈਦਾ ਹੈ। ਸੋ, ਇਸ ਲਈ ਗੁਰਦੁਆਰਿਆਂ ਜਾਂ ਤੀਰਥਾਂ 'ਤੇ ਸ਼ੁਧ ਹਿਰਦੇ ਨਾਲ ਹੀ ਜਾਣਾ ਯੋਗ ਹੈ।

## ਗੁਰਦੁਆਰੇ ਜਾਂ ਤੀਰਥਾਂ ਤੋਂ ਅਸੀਂ ਕੀ ਲਾਭ ਪ੍ਰਾਪਤ ਕਰ ਸਕਦੇ ਹਾਂ ?

ਪਹਿਲਾ ਲਾਭ ਤਾਂ ਇਹ ਪ੍ਰਾਪਤ ਹੋਵੇਗਾ ਕਿ ਜਿਨ੍ਹਾਂ ਸਤਿਗੁਰਾਂ ਜਾਂ ਅਵਤਾਰਾਂ ਦਾ ਸਥਾਨ ਹੋਵੇਗਾ ਉਨ੍ਹਾਂ ਦੇ ਕਾਰਨਾਮੇ ਤੇ ਉਪਦੇਸ਼ ਹਿਰਦੇ ਵਿਚ (ਜਿਨ੍ਹਾਂ ਦੇ ਸੁਣਨ ਲਈ ਜਾਂਦੇ ਹਾਂ ਅਥਵਾ ਆਏ ਹਾਂ) ਪ੍ਰਾਪਤ ਹੋਣਗੇ ਤੇ ਉਪਦੇਸ਼ ਨੂੰ ਹਿਰਦੇ ਵਿਚ ਧਾਰਨ ਕਰ ਕੇ ਤੇ ਉਸ 'ਤੇ ਅਮਲ ਕਰਦੇ ਹੋਏ ਸੱਚਾ ਲਾਭ ਪ੍ਰਾਪਤ ਕਰ ਸਕਦੇ ਹਾਂ। ਕਈਆਂ ਬਖ਼ਸ਼ਿਆਂ ਹੋਇਆਂ ਰੱਬ ਦਿਆਂ ਬੰਦਿਆਂ ਦਾ ਦੀਦਾਰ ਕਰਨ ਕਰਕੇ ਹੋਰ (ਨੇਕ) ਸਿਖਿਆ ਪ੍ਰਾਪਤ ਕਰ ਸਕਦੇ ਹਾਂ। ਉਥੇ ਸ਼ੁਧ ਮਨ ਨਾਲ ਜਾਣ ਕਰਕੇ ਇਕ ਇਕ ਕਦਮ ਦਾ ਇਕ ਇਕ ਅਸ਼੍ਵਮੇਧ ਜੱਗ ਦਾ ਫਲ਼ ਪ੍ਰਾਪਤ ਹੋ ਸਕਦਾ ਹੈ। ਕਈਆਂ ਸੇਵਕਾਂ ਨੂੰ ਸੇਵਾ ਕਰਦਿਆਂ ਦੇਖ ਕੇ ਤੇ ਗੁਰੂ-ਘਰ ਦੀ ਸਿਖਿਆ ਸੁਣ ਕੇ, ਸੇਵਾ ਕਰਨ ਦਾ ਚਾਉ ਪ੍ਰਾਪਤ ਕਰ ਲੈਂਦੇ ਹਾਂ, ਇਤਿਆਦਿਕ ਬਹੁਤ ਸਾਰੇ ਲਾਭ ਉਥੋਂ ਅਸੀਂ ਪ੍ਰਾਪਤ ਕਰ ਸਕਦੇ ਹਾਂ।

### ਹਿੰਦੂ-ਮਤ ਦੇ ਤੀਰਥਾਂ ਨਾਲੋਂ ਗੁਰਦੁਆਰਿਆਂ ਵਿਚ ਕੀ ਵਾਧਾ ਹੈ ?

ਆਮ ਕਰਕੇ ਹਿੰਦੂ-ਮਤ ਦੇ ਮੰਦਰਾਂ ਜਾਂ ਤੀਰਥਾਂ 'ਤੇ ਦੇਖਿਆ ਜਾਂਦਾ ਹੈ ਕਿ ਦੇਵੀ ਦੇਵਤੇ ਪੱਥਰਾਂ ਦੀਆਂ ਮੂਰਤਾਂ ਦੀ ਪੂਜਾ ਆਦਿਕ ਬਹੁਤ ਹੁੰਦੀ ਹੈ ਤੇ ਮੰਦਰਾਂ ਵਿਚ ਟੱਲ ਆਦਿਕ ਬਹੁਤ ਖੜਕਦੇ ਹਨ, ਪਰ ਨਿਰੰਕਾਰ ਦੀ ਉਪਾਸ਼ਨਾ ਤੇ ਪਰਮੇਸ਼ਰ ਦੇ ਨਾਮ ਦਾ ਉਚਾਰਨ ਘੱਟ ਹੁੰਦਾ ਹੈ, ਪ੍ਰੰਤੂ ਇਨ੍ਹਾਂ ਦੇ ਮੁਕਾਬਲੇ 'ਤੇ ਗੁਰਦੁਆਰਿਆਂ ਵਿਚ ਹਰ ਵਕਤ ਸ੍ਰੀ ਨਿਰੰਕਾਰ ਦੀ ਉਪਾਸ਼ਨਾ ਤੇ ਨਾਮ ਦਾ ਉਚਾਰਨ ਹੁੰਦਾ ਹੈ ਤੇ ਹਰ ਵਕਤ ਹਰ ਇਕ ਜਗਿਆਸੂ ਨੂੰ ਸੱਚੀ ਸਿਖਿਆ ਮਿਲਦੀ ਹੈ। ਯਥਾ :

ਮਨ ਰੇ ਸੰਸਾਰੁ ਅੰਧ ਗਹੇਰਾ ॥ ਚਹੁ ਦਿਸ ਪਸਰਿਓ ਹੈ ਜਮ ਜੇਵਰਾ ॥ *(ਪੰਨਾ ੬੫੪)*

ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥੧॥ *(ਪੰਨਾ ੨੨)*

ਸੋ, ਇਸ ਸਿਖਿਆ ਤੋਂ ਮਨ ਦਾ ਸੁਧਾਰ ਹੋ ਜਾਂਦਾ ਹੈ ਤੇ ਹਰ ਵਕਤ ਨਾਮ ਦੀ ਧੁਨ (ਸੁਧਾਸਰ ਤੇ ਹੋਰ ਗੁਰ-ਅਸਥਾਨਾਂ ਵਿਚ) ਲੱਗੀ ਰਹਿੰਦੀ ਹੈ, ਇਸੇ ਵਾਸਤੇ ਹਰ ਵਕਤ ਸਾਧ ਸੰਗਤ ਇਥੇ ਇਕੱਤਰ ਰਹਿੰਦੀ ਹੈ, ਜਿਸ ਸਾਧ ਸੰਗਤ ਦੇ ਚਰਨਾਂ ਦੀ ਧੂੜੀ ਨੂੰ ਹਿੰਦੂ-ਮਤ ਦੇ ਵੱਡੇ ਤੀਰਥ ਗੰਗਾ ਜੀ ਆਦਿਕ ਵੀ ਸਦਾ ਤਰਸਦੇ ਰਹਿੰਦੇ ਹਨ। ਯਥਾ ਗੁਰਵਾਕ ਹੈ :

ਗੰਗਾ ਜਮੁਨਾ ਗੋਦਾਵਰੀ ਸਰਸੁਤੀ ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥
ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥੧॥ *(ਪੰਨਾ ੧੨੬੩)*

ਤੇ ਤੀਰਥ ਸਾਧ ਸੰਗਤ ਦੇ ਚਰਨ ਪੈਣ ਕਰਕੇ ਹੀ ਪਵਿੱਤਰ ਹਨ ਤੇ ਹੋ ਸਕਦੇ ਹਨ ਪ੍ਰੰਤੂ ਗੁਰਦੁਆਰਿਆਂ ਵਿਚ ਸਦਾ ਹੀ ਸਾਧ ਸੰਗਤ ਦੀ ਇਕੱਤਰਤਾ ਰਹਿੰਦੀ ਹੈ, ਇਸ ਕਰਕੇ ਗੁਰਦੁਆਰੇ ਤੀਰਥਾਂ ਨਾਲੋਂ ਉੱਤਮ ਹਨ।

## (੪੮) ਕਿਉਂ ਜੀ ! ਗੁਰੂ ਜੀ ਤੀਰਥ-ਯਾਤਰਾ ਕਰਨ ਕਿਉਂ ਗਏ ?

ਕਈ ਸੱਜਨ ਇਹ ਵੀ ਪ੍ਰਸ਼ਨ ਕਰਦੇ ਹਨ ਕਿ ਜੇ ਤੀਰਥਾਂ 'ਤੇ ਇਸ਼ਨਾਨ ਆਦਿਕ ਕੀਤਿਆਂ ਮੁਕਤੀ ਨਹੀਂ ਮਿਲਣੀ ਤਾਂ ਗੁਰੂ ਜੀ ਤੀਰਥਾਂ ਪਰ ਕਿਉਂ ਗਏ ? ਬਲਕਿ ਸ੍ਰੀ ਕਲਗੀਧਰ ਜੀ ਆਪਣੇ ਮੁਖਾਰਬਿੰਦ ਦੁਆਰਾ ਦੱਸਦੇ ਹਨ :

ਮੁਰ ਪਿਤ ਪੂਰਬ ਕੀਯਸਿ ਪਯਾਨਾ ॥ ਭਾਂਤਿ ਭਾਂਤਿ ਕੇ ਤੀਰਥਿ ਨਾਨਾ ॥
ਜਬ ਹੀ ਜਾਤ ਤ੍ਰਿਬੇਣੀ ਭਏ ॥ ਪੰਨ ਦਾਨ ਦਿਨ ਕਰਤ ਬਿਤਏ ॥

*(ਬਚਿਤ੍ਰ ਨਾਟਕ, ਪਾਤਸ਼ਾਹੀ ੧੦)*

ਸੋ, ਇਨ੍ਹਾਂ ਤੁਕਾਂ ਤੋਂ ਸਿੱਧ ਹੁੰਦਾ ਹੈ ਕਿ ਗੁਰੂ ਜੀ ਤੀਰਥਾਂ 'ਤੇ ਗਏ ਤੇ ਉਥੇ ਪੁੰਨ-ਦਾਨ ਆਦਿਕ ਵੀ ਬਹੁਤ ਕੀਤਾ।

ਇਸ ਦਾ ਉੱਤਰ—ਆਮ ਕਰਕੇ ਇਹ ਰਿਵਾਜ ਹੈ ਕਿ ਲੋਕਾਂ ਨੂੰ ਹਿਤੋਪਦੇਸ਼ ਕਰਨ ਲਈ ਤੇ ਆਪਣੀ ਵਾਕਫ਼ੀਅਤ ਵਧਾਉਣ ਲਈ ਤੇ ਸਿਖਿਆ ਪ੍ਰਾਪਤ ਕਰਨ ਲਈ ਓਥੇ ਜਾਣਾ ਯੋਗ ਹੈ ਤੇ ਲੋਕ ਜਾਂਦੇ ਹਨ,

ਸੋ, ਸਤਿਗੁਰੂ ਜੀ ਨੂੰ ਨਾ ਤੇ ਸਿਖਿਆ ਲੈਣ ਦੀ ਲੋੜ ਸੀ ਤੇ ਨਾ ਆਮ ਵਾਕਫ਼ੀਅਤ ਵਧਾਉਣ ਦੀ ਲੋੜ ਸੀ (ਕਿਉਂਕਿ ਉਹ ਆਪ ਸਰਬੱਗ ਸਨ ਅਥਵਾ ਹਨ) ਪਰ ਦੁਨੀਆ ਦੇ ਸੁਧਾਰ ਕਰਨ ਦੀ ਲੋੜ ਸੀ, ਜਿਸ ਕਰਕੇ ਸਤਿਗੁਰੂ ਜੀ ਨੇ ਤੀਰਥ ਯਾਤਰਾ ਕੀਤੀ।

ਅਕਬਰ ਬਾਦਸ਼ਾਹ ਦੇ ਵਕਤ ਜਿਹੜੇ ਜਿਹੜੇ ਹਿੰਦੂਆਂ ਦੇ ਤੀਰਥ ਉਸਦੇ ਰਾਜ ਅੰਦਰ ਸਨ, ਸਭਨਾਂ 'ਤੇ ਮਸੂਲ ਲੱਗਾ ਹੋਇਆ ਸੀ, ਹਰ ਇਕ ਯਾਤਰੂ ਦਰਸ਼ਨ ਕਰਨ ਵਾਲਾ ਮਸੂਲ ਤਾਰ ਕੇ ਫੇਰ ਤੀਰਥ 'ਤੇ ਇਸ਼ਨਾਨ ਦਰਸ਼ਨ ਕਰ ਸਕਦਾ ਸੀ। ਪਰ ਜਦ ਅਕਬਰ ਬਾਦਸ਼ਾਹ ਨੇ ਸ੍ਰੀ ਗੁਰੂ ਅਮਰਦਾਸ ਜੀ ਨੂੰ ਤੀਰਥ ਯਾਤਰਾ ਕਰਨ ਲਈ ਬੇਨਤੀ ਕੀਤੀ ਤਾਂ ਸਾਹਿਬਾਂ ਕਿਹਾ, "ਭਾਈ! ਅਸੀਂ ਤਦ ਯਾਤਰਾ ਕਰਨ ਜਾਵਾਂਗੇ, ਜੇਕਰ ਸਭ ਨੂੰ (ਜੋ ਸਾਡਾ ਨਾਮ ਲੈ ਕੇ ਸਿਖ ਜਾਂ ਹੋਰ ਕੋਈ ਸਾਡੇ ਪਾਸ ਆਵੇ) ਮਸੂਲ ਮਾਫ਼ ਕੀਤਾ ਜਾਵੇ," ਤਾਂ ਗੁਰੂ ਜੀ ਦਾ ਇਹ ਹੁਕਮ ਬਾਦਸ਼ਾਹ ਨੇ ਮੰਨ ਲਿਆ, ਫਿਰ ਗੁਰੂ ਜੀ ਤੀਰਥ ਯਾਤਰਾ ਕਰਨ ਗਏ (ਇਹ ਤੀਰਥ ਨਿਰੇ ਤੀਰਥ ਹੀ ਨਹੀਂ ਹਨ ਬਲਕਿ ਹਰ ਇਕ ਜਗ੍ਹਾ ਗੁਰੂ ਜੀ ਦੇ ਗੁਰਦੁਆਰੇ ਮੌਜੂਦ ਹਨ, ਇਸੇ ਕਰਕੇ ਗੁਰੂ ਜੀ ਤੇ ਹੋਰ ਸਿਖ ਸੇਵਕ ਦਰਸ਼ਨ ਕਰਨ ਜਾਂਦੇ ਰਹੇ ਤੇ ਜਾਂਦੇ ਹਨ)। ਸੋ, ਮਹਾਰਾਜ ਦੇ ਜਾਣ ਕਰਕੇ ਸਭਨਾਂ ਲੋਕਾਂ ਦਾ ਮਸੂਲ ਮਾਫ਼ ਹੋ ਗਿਆ।

ਦੇਖੋ ਦੁਨੀਆ ਵਿਚ ਗੁਰੂ ਜੀ ਦਾ ਨਾਮ ਲੈਣ ਕਰਕੇ ਜਗਾਤ ਆਦਿ ਹਟ ਜਾਂਦੀ ਹੈ ਤਾਂ ਪ੍ਰਲੋਕ ਵਿਚ ਕਿਉਂ ਨਾ ਹਟੇਗੀ, ਭਾਵ ਜਮਾਂ ਦੀ ਜਗਾਤ ਜ਼ਰੂਰ ਦੂਰ ਹੋ ਜਾਵੇਗੀ, ਜਿਵੇਂ ਗੁਰੂ ਫ਼ੁਰਮਾਨ ਹੈ:

ਕਲਿ ਮਹਿ ਜਮੁ ਜੰਦਾਰੁ ਹੈ ਹੁਕਮੇ ਕਾਰ ਕਮਾਇ॥
ਗੁਰਿ ਰਾਖੇ ਸੇ ਉਬਰੇ ਮਨਮੁਖਾ ਦੇਇ ਸਜਾਇ॥ *(ਪੰਨਾ ੫੮੮)*

ਸਭ ਗੁਰੂ ਗੁਰੂ ਜਗਤੁ ਬੋਲੈ ਗੁਰ ਕੈ ਨਾਇ ਲਇਐ ਸਭਿ ਛੁਟਕਿ ਗਇਆ॥ *(ਪੰਨਾ ੧੧੧੬)*

ਸੋ, ਸਤਿਗੁਰੂ ਜਿਊਂਦਿਆਂ ਨੂੰ ਤਾਰਨ ਵਾਸਤੇ ਤੀਰਥਾਂ 'ਤੇ ਗਏ, ਜੈਸੇ ਗੁਰੂ ਜੀ ਬਾਣੀ ਵਿਚ ਦੱਸਦੇ ਹਨ.

ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ॥ *(ਪੰਨਾ ੧੧੧੬)*

ਨਾਲੇ ਲੋਕਾਂ ਦਾ ਉਪਦੇਸ਼ ਦੁਆਰਾ ਉੱਧਾਰ ਕੀਤਾ ਤੇ ਨਾਲੇ ਗੁਰਦੁਆਰਿਆਂ ਦੇ ਦਰਸ਼ਨ ਕੀਤੇ। ਸੋ, ਉਨ੍ਹਾਂ ਦਾ ਤੀਰਥ-ਯਾਤਰਾ ਕਰਨ ਦਾ ਕੇਵਲ ਇਹੋ ਹੀ ਮੰਤਵ ਸੀ।

ਪਰ ਜਿਹੜੇ ਲੋਕ ਨਿਰਾ ਤੀਰਥ ਇਸ਼ਨਾਨ ਤੇ ਦਰਸ਼ਨ ਤੋਂ ਹੀ ਮੁਕਤੀ ਮੰਨਦੇ ਹਨ, ਇਹ ਉਨ੍ਹਾਂ ਦਾ ਅਵਿਵੇਕ ਕਰਮ ਹੈ। ਇਸੇ ਵਾਸਤੇ ਗੁਰੂ ਜੀ ਦਿਖਾਵੇ ਦੇ ਨਾਉਂ ਨੂੰ ਇਸ ਪ੍ਰਕਾਰ ਦੱਸਦੇ ਹਨ ਕਿ ਨਾਮ ਜਪਣ ਤੋਂ ਬਿਨਾਂ ਇਸ਼ਨਾਨਾਦਿਕ ਸਾਰੇ ਨਿਸਫਲ ਹਨ। ਯਥਾ:

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ॥ *(ਪੰਨਾ ੨)*

ਤੀਰਥੁ ਤਪੁ ਦਇਆ ਦਤੁ ਦਾਨੁ॥ ਜੇ ਕੋ ਪਾਵੈ ਤਿਲ ਕਾ ਮਾਨੁ॥
ਸੁਣਿਆ ਮੰਨਿਆ ਮਨਿ ਕੀਤਾ ਭਾਉ॥ ਅੰਤਰਗਤਿ ਤੀਰਥਿ ਮਲਿ ਨਾਉ॥ *(ਪੰਨਾ ੪)*

ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ॥ *(ਪੰਨਾ ੫੬)*

ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ॥ *(ਪੰਨਾ ੬੧)*

ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ॥ *(ਪੰਨਾ ੩੯)*

ਇਹੁ ਮਨੁ ਮੈਲਾ ਇਕੁ ਨ ਧਿਆਏ ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ ॥
ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥੩॥ (ਪੰਨਾ ੧੧੬)

ਨਾਵਨ ਕਉ ਤੀਰਥ ਘਨੇ ਮਨ ਬਉਰਾ ਰੇ ਪੂਜਨ ਕਉ ਬਹੁ ਦੇਵ ॥
ਕਹੁ ਕਬੀਰ ਛੂਟਨੁ ਨਹੀ ਮਨ ਬਉਰਾ ਰੇ ਛੂਟਨੁ ਹਰਿ ਕੀ ਸੇਵ ॥੪॥ (ਪੰਨਾ ੩੩੬)

ਸੋ, ਉਪਰ ਲਿਖੇ ਗੁਰੂ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ ਵਾਹਿਗੁਰੂ ਦੇ ਭਜਨ ਤੋਂ ਬਿਨਾਂ ਤੀਰਥਾਂ 'ਤੇ ਇਸ਼ਨਾਨਾਦਿਕ ਸਭ ਨਿਸਫਲ ਹਨ, ਪ੍ਰਭੂ ਨਿਰੰਕਾਰ ਦੀ ਭਗਤੀ ਕਰਨ ਕਰਕੇ ਤੀਰਥਾਂ ਦੀ ਯਾਤਰਾ ਇਸ਼ਨਾਨਾਦਿਕ ਕਰਮ ਸਫਲੇ ਹਨ।

## (੪੯) ਗੁਰਬਾਣੀ ਨੇ ਕਿਹੜੇ ਤੀਰਥ ਨੂੰ ਮੁੱਖ ਰੱਖਿਆ ਹੈ ?

ਭਾਵੇਂ ਉਪਰਲੇ ਲੇਖ ਵਿਚ ਤੀਰਥਾਂ ਦੀ ਯਾਤਰਾ ਆਦਿਕ ਸ਼ੁਭ ਭਾਵਨਾ ਨਾਲ ਕਰਨੀ ਦੱਸੀ ਗਈ ਹੈ ਪਰ ਗੁਰੂ ਜੀ ਨੇ ਇਕ ਹੋਰ ਸ੍ਰੇਸ਼ਟ ਤੀਰਥ (ਇਸ ਤੀਰਥ ਤੋਂ ਹੋਰਨਾਂ ਤੀਰਥਾਂ ਦੀ ਨਿਖੇਧੀ ਨਹੀਂ ਸਮਝਣੀ ਚਾਹੀਦੀ) ਦੱਸਿਆ ਹੈ ਕਿ ਉਸ ਤੀਰਥ ਦਾ ਇਸ਼ਨਾਨ ਕਰਨਾ ਹੀ ਯਥਾਰਥ ਹੈ, ਕਿਉਂਕਿ ਤੀਰਥਾਂ 'ਤੇ ਇਸ਼ਨਾਨ ਕਰ ਕੇ ਤੇ ਉਥੋਂ ਸਿਖਿਆ ਲੈ ਕੇ ਜੋ ਕੁੱਝ ਪ੍ਰਾਪਤ ਕਰਨਾ ਹੈ, ਉਸ ਪ੍ਰਾਪਤੀ ਦਾ ਨਾਮ ਹੀ ਸੱਚਾ ਤੀਰਥ ਦੱਸਿਆ ਹੈ। ਭਾਵ ਹੈ ਕਿ ਸਤਿਗੁਰਾਂ ਦੇ ਚਰਨਾਂ ਦੀ ਸੱਚੀ ਪ੍ਰੀਤੀ ਹੀ ਸ੍ਰੇਸ਼ਟ ਤੀਰਥ ਹੈ। ਯਥਾ ਗੁਰੂ ਫ਼ੁਰਮਾਨ ਹੈ :

ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥ (ਪੰਨਾ ੧੪੦)

ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ ॥੩॥ (ਪੰਨਾ ੪੩੭)

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥ ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥
(ਪੰਨਾ ੬੮੭)

ਸਚਾ ਤੀਰਥੁ ਜਿਤੁ ਸਤ ਸਰਿ ਨਾਵਣੁ ਗੁਰਮੁਖਿ ਆਪਿ ਬੁਝਾਏ ॥
ਅਠਸਠਿ ਤੀਰਥ ਗੁਰ ਸਬਦਿ ਦਿਖਾਏ ਤਿਤੁ ਨਾਤੈ ਮਲੁ ਜਾਏ ॥ (ਪੰਨਾ ੭੫੩)

ਤੀਰਥੁ ਦੇਖਿ ਨ ਜਲ ਮਹਿ ਪੈਸਉ ਜੀਅ ਜੰਤ ਨ ਸਤਾਵਉਗੋ ॥
ਅਠਸਠਿ ਤੀਰਥ ਗੁਰੂ ਦਿਖਾਏ ਘਟ ਹੀ ਭੀਤਰਿ ਨ੍ਹਾਉਗੋ ॥੩॥ (ਪੰਨਾ ੯੭੩)

ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥ ਤਹ ਬੈਕੁੰਠੁ ਜਹ ਨਾਮੁ ਉਚਰਹਿ ॥ (ਪੰਨਾ ੮੯੦)

ਗੰਗਾ ਜਲੁ ਗੁਰ ਗੋਬਿੰਦ ਨਾਮ ॥
ਜੋ ਸਿਮਰੈ ਤਿਸ ਕੀ ਗਤਿ ਹੋਵੈ ਪੀਵਤ ਬਹੁੜਿ ਨ ਜੋਨਿ ਭ੍ਰਮਾਮ ॥ (ਪੰਨਾ ੧੧੩੭)

ਸੋ, ਸਭ ਤੋਂ ਵੱਡਾ ਤੀਰਥ ਪਰਮੇਸ਼ਰ ਦਾ ਨਾਮ ਹੀ ਹੈ। ਸੋ, ਸਾਨੂੰ ਚਾਹੀਦਾ ਹੈ ਕਿ ਸ਼ੁਧ ਮਨ ਹੋ ਕੇ ਤੀਰਥਾਂ ਤੇ ਗੁਰਦੁਆਰਿਆਂ ਦੀ ਯਾਤਰਾ ਕਰੀਏ ਤੇ ਉਥੇ ਸਾਧ ਸੰਗਤ ਵਿਚ ਜਾ ਕੇ ਨਾਮ ਦੀ ਪ੍ਰਾਪਤੀ ਕਰੀਏ, ਤਾਂ ਹੀ ਸਾਡਾ ਉਥੇ ਜਾਣਾ ਸਫਲ ਅਤੇ ਪਵਿੱਤਰ ਹੈ।

# (੫੦) ਅਠਸਠ ਤੀਰਥਾਂ ਦੇ ਨਾਂਵ-ਥਾਂਵ

ਪਹਿਲਾਂ ਲਿਖੇ ਅਨੁਸਾਰ ਤੀਰਥ ਉਹ ਜਗ੍ਹਾ ਹੈ ਜਿਥੇ ਕਿਸੇ ਅਵਤਾਰ ਜਾਂ ਗੁਰੂ ਨੇ ਅਵਤਾਰ ਧਾਰਿਆ ਹੋਵੇ ਜਾਂ ਨਿਵਾਸ ਕੀਤਾ ਹੋਵੇ ਜਾਂ ਉਨ੍ਹਾਂ ਦਾ ਦੇਹਾਂਤ ਹੋਇਆ ਹੋਵੇ। ਸੋ, ਹਿੰਦੂ-ਮਤ ਅਨੁਸਾਰ ਅਠਸਠ ਤੀਰਥ ਹੀ ਸਭਨਾਂ 'ਤੇ ਮੁੱਖ ਗਿਣੇ ਗਏ ਹਨ (ਉਂਞ ਤਾਂ ਤੀਰਥ ਗਿਣਤੀ ਵਿਚ ਬਹੁਤ ਹਨ)। ਸੋ, ਅਠਾਹਠ ਤੀਰਥਾਂ ਦੀ ਗਿਣਤੀ ਅਥਵਾ ਨਾਮ ਇਸ ਪ੍ਰਕਾਰ ਹਨ :

੧. ਅਮਰਨਾਥ (ਕਸ਼ਮੀਰ ਮੰਡਲ)।
੨. ਕਟਾਖ (ਪ੍ਰਸਿੱਧ ਨਾਮ ਕਟਾਸ) ਜ਼ਿਲ੍ਹਾ ਜੇਹਲਮ।
੩. ਜਾਲੰਧਰ ਪੀਠ (ਜਿਸ ਵਿਚ ਜਵਾਲਾ ਮੁਖੀ ਕਾਂਗੜਾ ਰਵਾਲਸਰ ਪ੍ਰਸਿੱਧ ਹੈ)।
੪. ਕੁਰਖੇਤਰ (ਜਿਥੇ ਬੈਠ ਕੇ ਮਧੁਕੈਟਭ ਦਾ ਨਾਸ ਕੀਤਾ ਤੇ ਕੁਰੂ ਨੇ ਖੇਤਰ ਸਵਾਰਿਆ), ਜ਼ਿਲ੍ਹਾ ਕਰਨਾਲ।
੫. ਮਾਯਾ ਪੁਰੀ (ਜਿਸਦਾ ਪ੍ਰਸਿੱਧ ਨਾਮ ਹਰਿਦੁਆਰ ਹੈ), ਜ਼ਿਲ੍ਹਾ ਸਹਾਰਨਪੁਰ।
੬. ਦੇਵ ਪ੍ਯਾਗ।
੭. ਗੰਗੋਤਰੀ (ਜਿਥੋਂ ਗੰਗਾ ਨਿਕਲਦੀ ਹੈ)।
੮. ਕੇਦਾਰਨਾਥ।
੯. ਬਦਰੀਨਾਥ (ਹਿਮਾਲਾ ਵਿਚ)।
੧੦. ਨੰਦ ਪ੍ਰਯਾਗ।
੧੧. ਕਨਵ ਪ੍ਰਯਾਗ।
੧੨. ਆਦ ਬਦਰੀ।
੧੩. ਸੰਭਲ ਪਿੰਡ (ਜਿਥੇ ਕਲਕੀ ਅਵਤਾਰ ਹੋਣਾ ਹੈ), ਮੁਰਾਦਾਬਾਦ।
੧੪. ਬ੍ਰਿਜ ਭੂਮੀ (ਜਿਥੇ ਸ੍ਰੀ ਕ੍ਰਿਸ਼ਨ ਜੀ ਨੇ ਅਵਤਾਰ ਧਾਰਿਆ ਹੈ), ਜ਼ਿਲ੍ਹਾ ਮਥਰਾ (ਯੂ.ਪੀ)।
੧੫. ਨੈਮਿਖਾਰਣ ਸੂਤਕੀ ਨਦੀ।
੧੬. ਬਿਠੂਰ (ਜਿਸਦਾ ਪ੍ਰਸਿੱਧ ਨਾਮ ਬ੍ਰਹਮਾ ਵਰਤ ਹੈ)।
੧੭. ਪ੍ਰਯਾਗ ਰਾਜ।
੧੮. ਚਿਤ੍ਰ ਕੂਟ।
੧੯. ਅਯੁਧਯਾ ਪੁਰੀ।
੨੦. ਪੁਲਾਹ ਸ੍ਰਮ (ਰਿੜੀ ਪਿੰਡ ਵਿਚ)।
੨੧. ਮੁਕਤਿ ਨਾਥ (ਜਿਥੋਂ ਸਾਲਗਰਾਮ ਨਿਕਲੇ)।
੨੨. ਦਮੋਦਰ ਕੁੰਡ।
੨੩. ਨੈਪਾਲ ਪਸ਼ੁਪਤਿ।
੨੪. ਜਨਕ ਪੁਰ।
੨੫. ਕਾਸ਼ੀ (ਬਨਾਰਸ)।
੨੬. ਗੋਤਮੀ (ਗੰਗਾ ਦੇ ਨਾਲ ਨਦੀ ਹੈ)।
੨੭. ਬਿਸਵਾ ਮਿੱਤਰ ਕਾ ਯਗਯਸਥਾਨ (ਬਖਤਸਰ ਪਿੰਡ ਵਿਚ)।

ਦਾ ਆਸ਼ਰਮ (ਜਿਥੇ ਗੰਗਾ ਤੇ ਸਰਜੂ ਨਦੀ ਦਾ ਮਿਲਾਪ ਭੋਜਪੁਰ ਵਿਚ ਹੁੰਦਾ ਹੈ)।
ਿਨ ਭਾਦਰ ਦਾ ਮਿਲਾਪ ਗੰਗਾ ਦੇ ਨਾਲ ਸ਼ੇਰਪੁਰ ਵਿਚ ਹੁੰਦਾ ਹੈ।
ਡਕੀ ਤੇ ਗੰਗਾ ਦਾ ਮਿਲਾਪ ਹਰੀ ਹਰਿ ਖੇਤਰ ਵਿਚ ਪਟਨੇ ਸਾਹਿਬ ਹੁੰਦਾ ਹੈ।

(ਪ੍ਰਸਿੱਧ ਨਾਮ ਕਾਮਖਯਾ ਕਾਵਰੂ ਦੇਸ ਵਿਚ)।
ਸਾਗਰ (ਕਪਲ ਰਿਖੀ ਦਾ ਅਸਥਾਨ)।
ੀ ਨਦੀ (ਗਯਾ ਦਾ ਵਿਚਲਾ ਸਥਾਨ ਜਾਂਝ ਪੁਰ ਵਿਚ)।
ਨਾਥ ਪਰੀ (ਭੁਵਨੇਸ਼ੂਰ ਵਿਚ)।
ਕੂਰਮ (ਜਿਥੇ ਕੱਛ ਅਵਤਾਰ ਹੋਇਆ ਹੈ)।
ਰਥ (ਜ਼ਿਲ੍ਹਾ ਅੰਮ੍ਰਿਤਸਰ ਵਿਚ)।
ਾਭ।
ਸਿੰਘ (ਸਿੰਘਾਚਲ ਵਿਚ)।
ਯਾ (ਗਯਾ ਕਾ ਪਦਮ ਸਥਾਨ ਹੈ)।
ਸਾਗਰ (ਸੋਲੰਗੀ ਪਿੰਡ ਵਿਚ ਜਿਥੇ ਸਤਧਾਰਾ ਹੋ ਕੇ ਗੋਦਾਵਰੀ ਸਾਗਰ ਵਿਚ ਮਿਲੀ ਹੈ)।
ਨਗਰ (ਸੰਗਮ ਬੇਦੀ ਪਿੰਡ ਦੇ ਅੰਦਰ ਜਿਥੇ ਜਾ ਕੇ ਬਸ ਹੋ ਜਾਂਦੀ ਹੈ—ਸੰਗਮ ਸਮਾਪਤੀ)।
ਾ ਸਾਗਰ ਮਿਲਾਪ (ਮਛਲੀ ਬੰਦਰ ਦੇ ਨੇੜੇ)।
ਰਸਿੰਘ ਆਧਾ (ਸ਼ਰਬਤ ਪੀਣ ਵਾਲਾ ਦੇਵਤਾ)।
ਮੰਦਰ (ਜਿਥੇ ਸਠਾਂ ਯੋਜਨਾ ਵਿਚ ਭਗਵਾਨ ਦੇ ਅਸਥਾਨ ਅਵਤਾਰ ਧਾਰਨ ਵਾਲੀਆਂ ਹੈਨ)।
ਸ ਵਿਚ ਸ੍ਰੀ ਰੰਗਾਦਿਕ (ਬਤਾਲੀ ਸਥਾਨਾਂ ਵਿਚ ਭਗਵਾਨ ਦੇ ਅਵਤਾਰ ਧਾਰਨ ਦੇ ਸਥਾਨ ਕਿ ਕਰੀਬਨ ਪੈਂਤੀ ਯੋਜਨ ਵਿਚ ਹਨ)।
ਧ ਰਾਮੇਸ਼ਵਰ (ਜਿਥੇ ਕਿ ਲੰਕਾ ਨੂੰ ਜਾਣ ਲੱਗਿਆਂ ਸ੍ਰੀ ਰਾਮ ਚੰਦਰ ਜੀ ਨੇ ਸਮੁੰਦਰ ਪਰ ਧਾ ਸੀ)।
ੇਸ ਵਿਚ ਕਰੀਬਨ ਅਠਾਰਾਂ ਸਥਾਨਾਂ ਵਿਚ ਭਗਵਾਨ ਦੇ ਅਵਤਾਰ ਸਥਾਨ ਹਨ, ਜੋ ਕਿ ਯੋਜਨਾਂ (ਯੋਜਨ ਚਾਰ ਕੋਹ ਦਾ ਹੁੰਦਾ ਹੈ) ਵਿਚ ਹਨ।
ਵਰ (ਮਾਲਾਬਾਰ) ਦੇਸ ਵਿਚ ਚੌਦਾਂ ਸਥਾਨਾਂ ਵਿਚ ਪਦਮਨਾ ਭਜਨਾਰਦ ਨਾਦਿ ਭਗਵਾਨ ਤਾਰ ਸਥਾਨ ਜੋ ਕਿ ਬਵੰਜਾ ਯੋਜਨਾਂ ਵਿਚ ਹੈਨ।
ਧਾ (ਬਾਲੀ ਕੀ ਰਾਜਧਾਨੀ)।
ਪੁਰ ਬਿਠੁਲ ਕਾ ਅਸਥਾਨ—ਪੰਡਰੀਕ ਭਗਤ ਨੇ ਕ੍ਰਿਸ਼ਨ ਜੀ ਦਾ ਨਾਮ ਬੀਠੁਲ ਰੱਖ ਲਿਆ ਨੇ ਵਾਸਤੇ ਲੋਕ ਪ੍ਰਸਿੱਧ ਨਾਮ ਸੁਣ ਕੇ ਸ੍ਰੀ ਨਾਮਦੇਵ ਜੀ ਨੇ ਵੀ ਬਾਣੀ ਵਿਚ ਇਹੋ ਨਾਮ ਨ ਕੀਤਾ ਹੈ:

ੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਉ ਰੇ॥ (ਪੰਨਾ ੮੭੪)

ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ॥
ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ॥੪॥੨॥ (ਪੰਨਾ ੪੮੫)

੫੨.
੫੩.
੫੪.
੫੫.
੫੬.
੫੭.
੫੮.
੫੯.
੬੦.
੬੧.
੬੨.
੬੩.
੬੪.
੬੫.
੬੬.
੬੭.
੬੮.

ਇਹ
'ਤੇ ਪੁੱਜ ਕੇ
ਹਨ ਜਿਥੇ
ਉਹ ਆਪ

ਜਿਥੇ
ਹਨ, ਉਹ
ਤੇ ਪਵਿੱਤਰ
ਹੀ ਅਠਾਹ

ਸ੍ਰੀ

ਇਸ

੫੨. ਪੰਚਵਟੀ (ਜਿਥੇ ਸ੍ਰੀ ਰਾਮ ਚੰਦਰ ਜੀ ਨੇ ਸੂਪਨਖਾ ਦਾ ਨੱਕ ਵੱਢਿਆ ਸੀ)।
੫੩. ਤ੍ਰਯੰਬਕ ਜਯੋਤੀ (ਜਿਹੜਾ ਕਿ ਲਿੰਗੋਂ ਕਾ ਰਾਜਾ ਹੈ, ਜਿਥੋਂ ਗੋਦਾਵਰੀ ਨਿਕਲੀ ਹੈ)।
੫੪. ਤਾਪੀ ਨਦੀ ਦਾ ਸਾਗਰ ਵਿਚ ਮਿਲਾਪ ਡੂਮਸ ਗਰਾਮ ਵਿਚ।
੫੫. ਨਰਬਦਾ ਨਦੀ ਦਾ ਸਮੁੰਦਰ ਵਿਚ ਮਿਲਾਪ ਲਭਾਰਾ ਪਿੰਡ ਵਿਚ।
੫੬. ਪ੍ਰਭਾਸਖੇਤ (ਜਿਸਦਾ ਕਿ ਅਠਤਾਲੀ ਕੋਹਾਂ ਵਿਚ ਵਿਸਥਾਰ ਹੈ)।
੫੭. ਸੁਦਾਮਾ ਪੁਰੀ (ਜੋ ਕਿ ਸੁਦਾਮਾ ਭਗਤ ਦੀ ਜਗ੍ਹਾ ਹੈ)।
੫੮. ਮਾਧਵ ਪੁਰ।
੫੯. ਗੋਮਤੀ ਦਾ ਸਮੁੰਦਰ ਵਿਚ ਮਿਲਾਪ (ਜਿਥੇ ਦਵਾਰਕਾ ਡੁੱਬੀ ਸੀ)।
੬੦. ਬੇਦ ਦੁਆਰਕਾ ਰਮਣਕ ਦੀਪ (ਜਿਥੇ ਪੀਪਾ ਭਗਤ ਜੀ ਨੇ ਛਾਲ ਮਾਰੀ ਸੀ)।
੬੧. ਨਾਰਾਯਣ ਸਰੋਵਰ (ਕਛ ਦੇਸ ਵਿਚ ਕੂਟੇਸ਼ੁਰ ਮਹਾਂ ਦੇਵ)।
੬੨. ਰੈਵਤਗਿਰ (ਪ੍ਰਸਿੱਧ ਨਾਮ ਗਿਰਨਾਮ ਪਰਬਤ)।
੬੩. ਬਿੰਦੁਸਰ ਸਿਧ ਪੁਰ ਗਰਾਮ ਵਿਚ।
੬੪. ਪੁਸ਼ਕਰ ਤੀਰਥ।
੬੫. ਲੋਹਰਾਰ।
੬੬. ਉਜੈਨ।
੬੭. ਓਅੰਕਾਰ।
੬੮. ਹਿੰਗਲਾਜ। *(ਗੁਰਮਤ ਨਿਰਣਯ ਸਾਗਰ)*

ਇਹ ਅਠਾਹਠ ਤੀਰਥ ਹਨ, ਇਨ੍ਹਾਂ ਤੋਂ ਬਿਨਾਂ ਹੋਰ ਵੀ ਹਿੰਦੂ-ਮਤ ਵਿਚ ਬਹੁਤ ਸਾਰੇ ਤੀਰਥ ਹਨ ਜਿਨ੍ਹਾਂ 'ਤੇ ਪੁੱਜ ਕੇ ਆਮ ਲੋਕ ਇਸ਼ਨਾਨ ਤੇ ਯਾਤਰਾ ਕਰਦੇ ਹਨ, ਪਰ ਗੁਰਮਤ ਵਿਚ ਅਠਾਹਠ ਤੀਰਥ ਉਥੇ ਦੱਸੇ ਹਨ ਜਿਥੇ ਵਾਹਿਗੁਰੂ ਦੇ ਪਿਆਰਿਆਂ ਦਾ ਨਿਵਾਸ ਹੋਵੇ (ਚਾਹੇ ਉਹ ਤੀਰਥ 'ਤੇ ਨਿਵਾਸ ਕਰਦੇ ਹੋਣ ਤੇ ਚਾਹੇ ਉਹ ਆਪਣੇ ਘਰ ਹੀ ਨਿਵਾਸ ਕਰਦੇ ਹੋਣ), ਯਥਾ ਗੁਰਵਾਕ ਹੈ :

ਅਠਸਠਿ ਤੀਰਥ ਜਹ ਸਾਧ ਪਗ ਧਰਹਿ ॥ ਤਹ ਬੈਕੁੰਠੁ ਜਹ ਨਾਮੁ ਉਚਰਹਿ ॥ *(ਪੰਨਾ ੮੯੦)*

ਜਿਥੇ ਵਾਹਿਗੁਰੂ ਦੇ ਪਿਆਰੇ ਚਰਨ ਧਰਨ ਉਹੋ ਜਗ੍ਹਾ ਪੂਜਨੀਕ ਤੇ ਤੀਰਥ ਰੂਪ ਹੈ, ਕਿਉਂਕਿ ਜੋ ਤੀਰਥ ਹਨ, ਉਹ ਭੀ ਤਾਂ ਪਰਮੇਸ਼ਰ ਦੇ ਪਿਆਰਿਆਂ ਜਾਂ ਅਵਤਾਰਾਂ ਦੇ ਨਿਵਾਸ ਅਸਥਾਨ ਹੋਣ ਕਰਕੇ ਹੀ ਪੂਜਨੀਕ ਤੇ ਪਵਿੱਤਰ ਹਨ, ਬਲਕਿ ਗੁਰੂ ਜੀ ਦੱਸਦੇ ਹਨ ਕਿ ਜਿਹੜੀ ਜੀਵਾਂ ਅਨਾਥਾਂ 'ਤੇ ਦਇਆ ਕਰਨੀ ਹੈ, ਉਹੋ ਹੀ ਅਠਾਹਠ ਤੀਰਥਾਂ ਦੇ ਇਸ਼ਨਾਨ ਆਦਿਕ ਦਾ ਫਲ ਦੇਣ ਵਾਲੀ ਹੈ। ਯਥਾ ਗੁਰਵਾਕ :

ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥ *(ਪੰਨਾ ੧੩੬)*

ਸ੍ਰੀ ਵਾਹਿਗੁਰੂ ਨਾਮ ਜਪਣ ਦਾ ਮਹਾਤਮ ਅਠਾਹਠ ਤੀਰਥਾਂ ਤੋਂ ਵੀ ਵਿਸ਼ੇਸ਼ ਹੈ :

ਜੈਸੇ ਅਨਸਠ ਤੀਰਥ ਪਰਸ ਕੀਏ ਜੁਗ ਚਾਰ ਚੜਿਓ ਕੈਲਾਸ ਰਹਿਓ।
ਜੈਸੇ ਉਰਧ ਮੁਖੀ ਕੁਰਛੇਤ੍ਰ ਮੈ ਬੈਸੰਤਰ ਮੈ ਤਨ ਦਾਹ ਦਹਿਓ।
ਜੈਸੇ ਲਾਖ ਬੇਰ ਕੁਰਛੇਤ੍ਰ ਮੈ ਅਸਮੇਧ ਜਗ ਅਭੰਗ ਠਟਿਓ।
ਫੁਨ ਅੰਮ੍ਰਿਤ ਨਾਮ ਵਿਸ਼ੇਸ਼ ਇਤੀ ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ।

ਇਸ ਕਬਿੱਤ ਵਿਚ ਸਭ ਤੋਂ ਵੱਡਾ ਨਾਮ ਤੇ ਸਭ ਤੋਂ ਵੱਡਾ ਤੀਰਥ ਵਾਹਿਗੁਰੂ ਦਾ ਨਾਮ ਦੱਸਿਆ ਹੈ।

ਇਸ ਵਾਸਤੇ ਜਿਨ੍ਹਾਂ ਦੇ ਹਿਰਦੇ ਵਿਚ ਵਾਹਿਗੁਰੂ ਵੱਸਦਾ ਹੈ ਉਹ ਪੁਰਸ਼ ਸਦਾ ਹੀ ਅਠਾਹਠ ਤੀਰਥਾਂ ਦੇ ਇਸ਼ਨਾਨੀ ਹਨ ਤੇ ਜਿਹੜੇ ਪੁਰਸ਼ ਤੀਰਥਾਂ 'ਤੇ ਜਾ ਕੇ ਵੀ ਦਿਲੋਂ ਕਪਟ ਨਹੀਂ ਤਿਆਗਦੇ, ਹਿਰਦਾ ਸ਼ੁਧ ਨਹੀਂ ਕਰਦੇ, ਉਨ੍ਹਾਂ ਦਾ ਤੀਰਥਾਂ 'ਤੇ ਜਾਣਾ ਤੇ ਨਹਾਉਣਾ ਨਿਸਫਲ ਹੈ। ਯਥਾ ਗੁਰਵਾਕ :

ਹ੍ਰਿਦੈ ਕਪਟੁ ਮੁਖ ਗਿਆਨੀ ॥ ਝੂਠੇ ਕਹਾ ਬਿਲੋਵਸਿ ਪਾਨੀ ॥੧॥
ਕਾਂਇਆ ਮਾਂਜਸਿ ਕਉਨ ਗੁਨਾਂ ॥ ਜਉ ਘਟ ਭੀਤਰਿ ਹੈ ਮਲਨਾਂ ॥੧॥ ਰਹਾਉ ॥
ਲਉਕੀ ਅਠਸਠਿ ਤੀਰਥ ਨ੍ਹਾਈ ॥ ਕਉਰਾਪਨੁ ਤਊ ਨ ਜਾਈ ॥੨॥
ਕਹਿ ਕਬੀਰ ਬੀਚਾਰੀ ॥ ਭਵ ਸਾਗਰੁ ਤਾਰਿ ਮੁਰਾਰੀ ॥੩॥੫॥ *(ਪੰਨਾ ੬੫੬)*

ਸੋ, ਤੀਰਥਾਂ 'ਤੇ ਨਹਾਉਣਾ ਅਥਵਾ ਦਰਸ਼ਨ ਕਰਨਾ ਇਹੋ ਹੀ ਹੈ ਕਿ ਸਾਧ ਸੰਗਤ ਵਿਚ ਜਾ ਕੇ (ਜੇ ਕਿਸੇ ਤੀਰਥ 'ਤੇ ਜਾਵੇ ਤਾਂ ਉਥੇ ਵੀ, ਜੇ ਘਰ ਹੈ ਤਾਂ ਉਥੇ ਵੀ) ਵਾਹਿਗੁਰੂ ਨਾਮ ਨੂੰ ਸੁਣੇ ਤੇ ਮਨ ਵਿਚ ਜਪਦਾ ਹੋਇਆ ਸਦਾ ਵਾਹਿਗੁਰੂ ਨਾਮ ਨੂੰ ਹਿਰਦੇ ਵਿਚ ਵਸਾਵੇ, ਇਹੋ ਹੀ ਅਠਾਹਠ ਤੀਰਥਾਂ ਦੀ ਸ੍ਰੇਸ਼ਟ ਯਾਤਰਾ ਹੈ ਤੇ ਇਸੇ ਤਰ੍ਹਾਂ ਕਰਨ ਨਾਲ ਹਰ ਇਕ ਪ੍ਰਾਣੀ-ਮਾਤਰ ਲਾਭ ਉਠਾ ਸਕਦਾ ਹੈ ਤੇ ਉਠਾਉਣਾ ਚਾਹੀਦਾ ਹੈ।

## (੫੧) ਚਾਰ ਖਾਣੀਆਂ

ਸ੍ਰਿਸ਼ਟੀ ਦੀ ਰਚਨਾ ਕਰਤਾਰ ਨੇ ਬੜੇ ਨਿਰਾਲੇ ਤੇ ਅਸਚਰਜ ਢੰਗ ਨਾਲ ਰਚੀ ਹੈ ਤੇ ਇਸ ਰਚਨਾ (ਅਰਥਾਤ ਜਿਨ੍ਹਾਂ ਜਿਨ੍ਹਾਂ ਹਿੱਸਿਆਂ) ਵਿਚੋਂ ਚੀਜ਼ਾਂ ਅਥਵਾ ਜੀਵ-ਜੰਤੂ ਪੈਦਾ ਹੁੰਦੇ ਹਨ, ਉਨ੍ਹਾਂ ਦਾ ਨਾਮ ਖਾਣੀਆਂ ਹੈ। ਜੈਸੇ ਸੋਨੇ, ਚਾਂਦੀ ਤੇ ਸਿੱਕੇ ਦੇ ਨਿਕਲਣ ਵਾਲੇ ਥਾਵਾਂ ਨੂੰ ਵੀ ਪੰਜਾਬੀ ਵਿਚ 'ਕਾਨ' ਆਖਦੇ ਹਨ। ਸੋ, ਖਾਣੀਆਂ ਗਿਣਤੀ ਵਿਚ ਚਾਰ ਹਨ, ਯਥਾ :

ਅੰਡਜ, ਜੇਰਜ, ਸੇਤਜ, ਉਤਭੁਜ।

੧. ਅੰਡਜ— ਜੋ ਚੀਜ਼ਾਂ ਅੰਡਿਆਂ ਵਿਚੋਂ ਪੈਦਾ ਹੁੰਦੀਆਂ ਹਨ, ਜੈਸੇ ਪੰਛੀ ਤੇ ਸਰਪ ਆਦਿਕ, ਉਸਨੂੰ ਅੰਡਜ ਖਾਣੀ ਆਖਦੇ ਹਨ।

੨. ਜੇਰਜ— ਜੋ ਚੀਜ਼ਾਂ ਜੇਰ ਵਿਚੋਂ ਪੈਦਾ ਹੁੰਦੀਆਂ ਹਨ, ਜੈਸੇ ਮਨੁੱਖ ਤੇ ਪਸ਼ੂ ਆਦਿਕ, ਉਸਨੂੰ ਜੇਰਜ ਖਾਣੀ ਆਖਦੇ ਹਨ।

੩. ਸੇਤਜ— ਜੋ ਚੀਜ਼ਾਂ ਮੁੜ੍ਹਕੇ ਵਿਚੋਂ ਪੈਦਾ ਹੁੰਦੀਆਂ ਹਨ, ਜੈਸੇ ਜੂੰਆਂ ਆਦਿਕ, ਉਸਨੂੰ ਸੇਤਜ ਖਾਣੀ ਆਖਦੇ ਹਨ।

੪. ਉਤਭੁਜ— ਜੋ ਚੀਜ਼ਾਂ ਧਰਤੀ ਵਿਚੋਂ ਪੈਦਾ ਹੁੰਦੀਆਂ ਹਨ, ਜੈਸੇ ਬਨਾਸਪਤੀ (ਰੁੱਖ) ਤੇ ਅਨਾਜ ਆਦਿਕ, ਉਸਨੂੰ ਉਤਭੁਜ ਖਾਣੀ ਆਖਦੇ ਹਨ।

ਜੇਕਰ ਚੰਗੀ ਤਰ੍ਹਾਂ ਖ਼ਿਆਲ ਕੀਤਾ ਜਾਵੇ ਤਾਂ ਉਤਭੁਜ ਖਾਣੀ ਦੀਆਂ ਚੀਜ਼ਾਂ ਹੀ ਸਭ ਲੋਕਾਂ ਦੇ ਵਰਤਣ ਵਿਚ ਆਉਂਦੀਆਂ ਹਨ, ਇਸੇ ਲਈ ਗੁਰੂ ਜੀ ਨੇ ਧਰਤੀ ਦੀ ਬਾਬਤ ਬਾਣੀ ਵਿਚ ਇਸ ਪ੍ਰਕਾਰ ਲਿਖਿਆ ਹੈ, ਯਥਾ :

ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥ *(ਪੰਨਾ ੧੫੦)*

ਸੋ, ਉਤਭੁਜ ਖਾਣੀ ਦਾ ਖੜਾ ਵਿਸਥਾਰ ਹੈ। ਸੋ, ਇਹ ਚਾਰ ਖਾਣੀਆਂ ਹਨ ਜਿਨ੍ਹਾਂ ਦੀ ਬਾਬਤ ਸਤਿਗੁਰਾਂ ਨੇ ਸੋਦਰ (ਰਹਰਾਸਿ) ਵਿਚ ਲਿਖਿਆ ਹੈ :

...ਗਾਵਨਿ ਤੁਧਨੋ ਖਾਣੀ ਚਾਰੇ ॥ *(ਪੰਨਾ ੬)*

ਅਥਵਾ— ਅੰਡਜ, ਜੇਰਜ, ਸੇਤਜ, ਕੀਨੀ ॥ ਉਤਭੁਜ ਖਾਨਿ ਬਹੁਰ ਰਚਿ ਦੀਨੀ ॥ *(ਚੌਪਈ)*

ਸੋ, ਇਨ੍ਹਾਂ ਚੋਹਾਂ ਦੇ ਲਿਖਣ ਤੋਂ ਭਾਵ ਸਾਰੀ ਸ੍ਰਿਸ਼ਟੀ ਹੈ, ਕਿਉਂਕਿ ਚੌਂਹਾਂ ਹੀ ਖਾਣੀਆਂ ਅੰਦਰ ਸਾਰੀ ਸ੍ਰਿਸ਼ਟੀ ਆ ਜਾਂਦੀ ਹੈ, ਸਾਰੀ ਸ੍ਰਿਸ਼ਟੀ ਹੀ ਉਸ ਵਾਹਿਗੁਰੂ ਦੀ ਸਿਫ਼ਤ ਕਰਦੀ ਹੈ ਤੇ ਉਹ ਸਭਨਾਂ ਜੀਵਾਂ ਦੀ ਸੰਭਾਲ ਕਰਦਾ ਹੈ। ਗੁਰਵਾਕ ਹੈ :

ਪੁਰਖਾਂ ਬਿਰਖਾਂ ਤੀਰਥਾਂ ਤਟਾਂ ਮੇਘਾਂ ਖੇਤਾਂਹ ॥ ਦੀਪਾਂ ਲੋਆਂ ਮੰਡਲਾਂ ਖੰਡਾਂ ਵਰਭੰਡਾਂਹ ॥
ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥ ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥
ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥ ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥
ਸੋ ਕਰਤਾ ਚਿੰਤਾ ਕਰੇ ਜਿਨਿ ਉਪਾਇਆ ਜਗੁ ॥ *(ਪੰਨਾ ੪੬੭)*

ਸੋ, ਇਨ੍ਹਾਂ ਗੁਰਵਾਕਾਂ ਤੋਂ ਪਤਾ ਲੱਗਦਾ ਹੈ ਅਥਵਾ ਸਿਖਿਆ ਮਿਲਦੀ ਹੈ ਕਿ ਵਾਹਿਗੁਰੂ ਸਭਨਾਂ ਜੀਵਾਂ ਨੂੰ ਪਾਲ ਰਿਹਾ ਹੈ ਤੇ ਰੁੱਖ (ਦਰੱਖ਼ਤ) ਅਸਥਾਵਰ ਚੀਜ਼ਾਂ ਵੀ ਸਾਡੇ ਵਰਗੀਆਂ ਜੂਨਾਂ ਹਨ ਕਿਉਂਕਿ ਸਾਨੂੰ ਮਾਨਸ ਜਨਮ ਵਿਚ ਹੀ ਪਤਾ ਲੱਗਦਾ ਹੈ ਕਿ ਅਸੀਂ ਵੀ ਉਨ੍ਹਾਂ ਜੂਨਾਂ ਵਿਚੋਂ ਫਿਰਦੇ ਆਏ ਹਾਂ। ਜੈਸੇ :

ਅਸਥਾਵਰ ਜੰਗਮ ਕੀਟ ਪਤੰਗਾ ॥ ਅਨਿਕ ਜਨਮ ਕੀਏ ਬਹੁ ਰੰਗਾ ॥੧॥
ਐਸੇ ਘਰ ਹਮ ਬਹੁਤੁ ਬਸਾਏ ॥ ਜਬ ਹਮ ਰਾਮ ਗਰਭ ਹੋਇ ਆਏ ॥ *(ਪੰਨਾ ੩੨੫)*

ਹੁਣ ਜੇ ਅਸਾਂ ਸ੍ਰੇਸ਼ਟ ਕਰਮ ਨਾ ਕੀਤੇ ਤਾਂ ਫੇਰ ਉਨ੍ਹਾਂ ਜੂਨਾਂ ਵਿਚ ਹੀ ਭਟਕਦੇ ਫਿਰਾਂਗੇ।

ਸੋ, ਸਾਨੂੰ ਚਾਹੀਦਾ ਹੈ ਕਿ ਭਗਤੀ ਕਰ ਕੇ ਮਾਨਸ ਜਨਮ ਦਾ ਲਾਭ ਖੱਟੀਏ ਤੇ ਉਸ ਵਾਹਿਗੁਰੂ ਦਾ ਸਿਮਰਨ ਕਰਦੇ ਹੋਏ ਉਸਦੇ ਚਰਨਾਂ ਨਾਲ ਅਭੇਦ ਹੋਈਏ।

## (੫੨) ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਹੋਣ ਦੇ ਪ੍ਰਤੱਖ ਸਬੂਤ ਦਿਓਗੇ ?

ਸਿੰਘ ਸਾਹਿਬ ਜੀਓ! ਮੇਰਾ ਤਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਹੋਣ ਵਿਚ ਪੂਰਨ ਵਿਸ਼ਵਾਸ ਹੈ, ਪਰ ਜਦੋਂ ਕਈ ਸੱਜਣਾਂ ਨਾਲ ਵਿਚਾਰ-ਵਟਾਂਦਰਾ ਹੁੰਦਾ ਹੈ ਤਾਂ ਉਹ ਸੱਜਣ ਇਹੋ ਖ਼ਿਆਲ ਦਿੰਦੇ ਹਨ ਕਿ ਗੁਰੂ ਗ੍ਰੰਥ ਸਾਹਿਬ ਜੀ ਦੇ ਗੁਰੂ ਹੋਣ ਦੇ ਸਬੰਧ ਵਿਚ ਕੋਈ ਪ੍ਰਤੱਖ ਸਬੂਤ ਦਿਓ ? ਮੈਨੂੰ ਤਾਂ ਇਸ ਪੱਖ ਵਿਚ ਵਧੇਰੇ ਜਾਣਕਾਰੀ ਨਹੀਂ ਪਰ ਤੁਸੀਂ ਤਾਂ ਇਸ ਪੱਖ ਦੇ ਸਬੰਧ ਵਿਚ ਕਈ ਪੁਰਾਤਨ ਤੇ ਨਵੀਨ ਬੁੱਧੀਜੀਵੀਆਂ ਦੇ ਵਿਚਾਰ ਪੜ੍ਹੇ ਸੁਣੇ ਹਨ, ਇਸ ਪੱਖ ਸਬੰਧੀ ਮੈਨੂੰ ਭੀ ਜਾਣਕਾਰੀ ਦਿਓ ਤਾਂ ਕਿ ਮੈਨੂੰ ਭੀ ਜਾਣਕਾਰੀ ਹੋ ਸਕੇ, ਧੰਨਵਾਦੀ ਹੋਵਾਂਗਾ ?

ਸ੍ਰੀ ਮਾਨ ਜੀਓ! ਇਸ ਪੱਖ ਨੂੰ ਕਈ ਪੁਰਾਤਨ ਸਿਆਣਿਆਂ ਨੇ ਲਿਖਤ ਰੂਪ ਵਿਚ ਪ੍ਰਗਟ ਕੀਤਾ ਹੈ, ਸੋ, ਸਾਰਿਆਂ ਦੀਆਂ ਲਿਖਤਾਂ ਨੂੰ ਤਾਂ ਨਹੀਂ ਪ੍ਰਗਟਾਇਆ ਜਾ ਸਕਦਾ ਪਰ ਕੁੱਝ ਬੁੱਧੀਜੀਵੀਆਂ ਦੇ ਵਿਚਾਰ

ਆਪ ਜੀ ਦੇ ਦ੍ਰਿਸ਼ਟੀ-ਗੋਚਰ ਕਰਨ ਦਾ ਇਕ ਨਿਮਾਣਾ ਜਿਹਾ ਯਤਨ ਕਰਦਾ ਹਾਂ, ਆਸ ਹੈ ਕਿ ਕਬੂਲ ਕਰੋਗੇ :

ਸ੍ਰੀ ਮਾਨ ਜੀਓ ! ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪਹਿਲੇ, ਦੂਜੇ, ਤੀਜੇ ਅਤੇ ਚੌਥੇ ਜਾਮੇ ਵਿਚ ਉਚਾਰੀ ਗਈ ਬਾਣੀ ਦੇ ਨਾਲ ਆਪਣੀ ਅਤੇ ਭਗਤਾਂ ਦੀ ਬਾਣੀ ਵੀ ਸ਼ਾਮਲ ਕਰ ਕੇ ਸੰਮਤ ੧੬੬੧ ਵਿਚ ਸੰਪੂਰਨ ਕੀਤੀ ਅਤੇ ਇਸੇ ਸਾਲ ਭਾਦਰੋਂ ਸੁਦੀ ੧ ਨੂੰ ਸ੍ਰੀ ਹਰਿਮੰਦਰ ਸਾਹਿਬ ਵਿਚ ਪਹਿਲੀ ਵੇਰ ਪ੍ਰਕਾਸ਼ ਕੀਤਾ। ਆਪ ਜੀ ਬਾਣੀ ਦਾ ਬਹੁਤ ਅਦਬ ਕਰਦੇ ਸਨ। ਗੁਰੂ ਤਖ਼ਤ ਪਰ ਬਿਰਾਜਮਾਨ ਹੋਣ ਤੋਂ ਪਹਿਲਾਂ ਗੁਰੂ ਗ੍ਰੰਥ ਸਾਹਿਬ ਨੂੰ 'ਪੋਥੀ ਸਾਹਿਬ' ਵੀ ਕਿਹਾ ਜਾਂਦਾ ਸੀ, ਗੁਰੂ ਸਾਹਿਬ 'ਪੋਥੀ ਸਾਹਿਬ' ਦੀ ਮਹਾਨਤਾ ਬਾਰੇ ਫ਼ੁਰਮਾਂਦੇ ਹਨ :

ਪੋਥੀ ਪਰਮੇਸਰ ਕਾ ਥਾਨੁ ॥ ਸਾਧਸੰਗਿ ਗਾਵਹਿ ਗੁਣ ਗੋਬਿੰਦ ਪੂਰਨ ਬ੍ਰਹਮ ਗਿਆਨੁ ॥

*(ਪੰਨਾ ੧੨੨੬)*

ਭਾਈ ਸੰਤੋਖ ਸਿੰਘ ਜੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ਬਾਰੇ ਲਿਖਦੇ ਹਨ :

ਸੰਗਤ ਅਪਨੀ ਸਗਲ ਉਧਾਰਨ। ਗੁਰੂ ਗ੍ਰੰਥ ਗੁਰ ਕੀਨ ਉਚਾਰਨ। *(ਸੂ: ਪ੍ਰ: ਰਾ: ੨, ਅੰਕ ੩੦)*

ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਦਾ ਸਭ ਤੋਂ ਪਹਿਲਾ ਉਤਾਰਾ ਮਾਂਗਟ ਨਿਵਾਸੀ ਭਾਈ ਬੰਨੋ ਜੀ ਨੇ ਕੀਤਾ, ਜਦ ਉਹ ਗੁਰੂ ਸਾਹਿਬ ਦੀ ਆਗਿਆ ਅਨੁਸਾਰ ਜਿਲਦ-ਬੰਦੀ ਕਰਨ ਲਈ ਬੀੜ ਲਾਹੌਰ ਲੈ ਗਏ ਸਨ। ਇਸ ਤੋਂ ਪਿਛੋਂ ਆਮ ਉਤਾਰੇ ਭਾਈ ਬੰਨੋ ਜੀ ਦੀ ਬੀੜ ਦੇ ਸ਼ੁਰੂ ਹੋ ਗਏ ਅਤੇ ਜਦ ਕਰਤਾਰਪੁਰ ਵਾਲੀ ਆਦਿ ਬੀੜ ਜੋ ਧੀਰਮੱਲੀਆਂ ਪਾਸ ਸੀ, ਕਲਗੀਧਰ ਜੀ ਦੇ ਮੰਗਣ 'ਤੇ ਉਨ੍ਹਾਂ ਨੇ ਇਨਕਾਰ ਕਰ ਦਿੱਤਾ ਤਾਂ ਹਜ਼ੂਰ ਨੇ ਦਮਦਮੇ ਸਾਹਿਬ ਵਾਲੀ ਬੀੜ ਆਪ ਜ਼ਬਾਨੀ ਉਚਾਰ ਕੇ ਭਾਈ ਮਨੀ ਸਿੰਘ ਪਾਸੋਂ ਲਿਖਵਾ ਲਈ ਅਤੇ ਇਸਦੀ ਪੂਰੀ ਸ਼ੁਧੀ ਵੀ ਕਰ ਲਈ। ਜਦ ਆਪ ਜੀ ਹਜ਼ੂਰ ਸਾਹਿਬ ਪੁੱਜ ਕੇ ਜੋਤੀ-ਜੋਤ ਸਮਾਉਣ ਲੱਗੇ ਤਾਂ ਇਸ ਪਾਵਨ ਬੀੜ ਨੂੰ ਗੁਰਤਾ ਸੌਂਪ ਕੇ ਬਚਨ ਕੀਤਾ :

ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟ ਚਲਾਯੋ ਪੰਥ।
ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਅਹੁ ਗ੍ਰੰਥ ॥੩੦॥

*(ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ)*

'ਤਵਾਰੀਖੇ ਪੰਜਾਬ' ਵਿਚ ਘਨੱਈਆ ਲਾਲ ਜੀ ਲਿਖਦੇ ਹਨ :

"ਗੁਰੂ ਗੋਬਿੰਦ ਸਿੰਘ ਜੀ ਨੇ ਆਖ਼ਰੀ ਵਕਤ ਗ੍ਰੰਥ ਸਾਹਿਬ ਕੇ ਆਗੇ ਪਾਂਚ ਪੈਸੇ ਔਰ ਸ੍ਰੀ ਫਲ ਗੁਰਿਆਈ ਕਾ ਰੱਖਾ।"

ਇਸ ਸਮੇਂ ਗੁਰੂ ਸਾਹਿਬ ਨੇ ਹੁਕਮ ਕੀਤਾ—ਖ਼ਾਲਸਾ ਜੀ ! ਇਸ ਤੋਂ ਪਿਛੋਂ ਤੁਸਾਂ ਨੇ ਉਪਾਸ਼ਨਾ ਅਕਾਲ ਪੁਰਖ ਦੀ, ਦੀਦਾਰ ਖ਼ਾਲਸੇ ਦਾ, ਪਰਚਾ ਬਾਣੀ ਦਾ, ਅਮਲ ਪ੍ਰਸ਼ਾਦੇ ਦਾ ਅਤੇ ਆਸਰਾ ਨਾਮ ਦਾ ਰੱਖਣਾ।

ਮਨੁੱਖੀ ਜਾਮਾ ਬਦਲਣ ਸਮੇਂ ਅਰਦਾਸਾ, ਨਾਰੀਅਲ, ਤਿਲਕ ਆਦਿ ਦੀ ਰਸਮ ਵੀ ਤਾਂ ਹੁੰਦੀ ਸੀ ਪਰ ਗੁਰੂ ਜੋਤਿ ਦਾ ਦੂਜੇ ਜਾਮੇ ਵਿਚ ਪ੍ਰਵੇਸ਼, ਪਵਿੱਤਰ ਮੁਖਾਰਬਿੰਦ ਤੋਂ ਉਚਾਰੇ ਬਚਨ ਦੁਆਰਾ ਹੀ ਹੋ ਜਾਂਦਾ ਸੀ। ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਜੋਤੀ ਜੋਤ ਸਮਾਉਣ ਸਮੇਂ ਉਚਾਰੇ ਵਾਕ "ਬਾਬਾ ਬਕਾਲੇ" ਦੁਆਰਾ ਹੀ ਗੁਰੂ-ਜੋਤਿ ਨੇ ਨੌਵੇਂ ਜਾਮੇ ਵਿਚ ਪ੍ਰਵੇਸ਼ ਕਰ ਲਿਆ ਸੀ।

ਇਹ ਗੱਲ ਹੁਣ ਤਕ ਪ੍ਰਚਲਤ ਹੈ ਕਿ ਕੋਈ ਵੀ ਮਹਾਤਮਾ ਜਦ ਆਪਣੇ ਪਿਛੋਂ ਕਿਸੇ ਦੂਜੇ ਨੂੰ ਡੇਰੇਦਾਰ ਸਥਾਪਤ ਕਰਦਾ ਹੈ ਤਾਂ ਰਸਮ-ਰੀਤੀ ਤੋਂ ਇਲਾਵਾ ਜੋ ਉਹ ਬਚਨ ਬੋਲਦਾ ਹੈ, ਉਸੇ ਨੂੰ ਸਭ ਤੋਂ ਵੱਧ ਮਹਾਨਤਾ ਦਿੱਤੀ ਜਾਂਦੀ ਹੈ। ਸੋ, ਇਸ ਤਰ੍ਹਾਂ ਕਲਗੀਧਰ ਜੀ ਨੇ 'ਗੁਰੂ' ਗ੍ਰੰਥ ਸਾਹਿਬ ਦੇ ਹੋਣ ਦਾ ਜੋ ਬਚਨ ਕੀਤਾ

ਸੀ, ਉਸੇ ਵਿਚ ਸਾਰੀ ਸ਼ਕਤੀ ਮੌਜੂਦ ਹੈ। ਜੋ ਸੱਜਣ ਇਸ ਗੱਲ ਦਾ ਨਿਰਣਾ ਗੁਰਬਾਣੀ ਵਿਚੋਂ ਲੱਭਣਾ ਚਾਹੁੰਦੇ ਹਨ ਉਨ੍ਹਾਂ ਦੀ ਭੁੱਲ ਹੈ ਕਿਉਂਕਿ ਗੁਰਬਾਣੀ ਦੇ ਉਚਾਰਨ ਹੋਣ ਸਮੇਂ "ਗੁਰੂ ਕੀ ਮੂਰਤ", "ਗੁਰੂ ਕੇ ਚਰਨ" ਆਦਿ ਸ਼ਬਦਾਂ ਦਾ ਆਉਣਾ ਕੁਦਰਤੀ ਸੀ, ਕਿਉਂਕਿ ਗੁਰੂ-ਜੋਤਿ ਉਸ ਸਮੇਂ ਦੇਹ ਵਿਚ ਸੀ, ਜਿਨ੍ਹਾਂ ਦੀ ਆੜ ਲੈ ਕੇ ਅੱਜ ਕਈ ਅਨਮਤੀ ਲੋਕ ਦੇਹਧਾਰੀ ਗੁਰੂ ਦਾ ਹੋਣਾ ਸਾਬਤ ਕਰਨ ਦਾ ਮਿਥਿਆ ਯਤਨ ਕਰ ਰਹੇ ਹਨ। ਜੇ ਇਨ੍ਹਾਂ ਦਾ ਇਹ ਮਨਮਤੀ ਢੌਂਗ ਸਫਲ ਹੁੰਦਾ ਰਿਹਾ ਤਾਂ ਕੁੱਝ ਅਰਸੇ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ (ਸ਼ਬਦ) ਅਤੇ ਇਕ ਅਕਾਲ ਪੁਰਖ ਦੀ ਉਪਾਸ਼ਨਾ ਅਥਵਾ ਗੁਰੂ ਕਲਗੀਧਰ ਜੀ ਦਾ ਰਚਿਆ ਪੰਜਾਂ ਪਿਆਰਿਆਂ ਵਾਲਾ ਅਸੂਲ ਅਲੋਪ ਹੋ ਜਾਵੇਗਾ। ਉਨ੍ਹਾਂ ਦਾ ਇਹ ਕਹਿਣਾ ਵੀ ਮਿਥਿਆ ਹੈ ਕਿ ਬਾਣੀ ਵਿਚ ਗੁਰੂ ਗ੍ਰੰਥ ਸਾਹਿਬ ਦੇ ਗੁਰੂ ਹੋਣ ਦਾ ਕੋਈ ਜ਼ਿਕਰ ਨਹੀਂ। ਸੋ, ਇਹ ਤਾਂ ਹੋ ਨਹੀਂ ਸੀ ਸਕਦਾ, ਕਿਉਂਕਿ ਬਾਣੀ ਰੱਬੀ ਕਲਾਮ ਹੈ, ਤਵਾਰੀਖ਼ ਨਹੀਂ, ਜਿਸ ਵਿਚ ਇਹੋ ਜਿਹੇ ਜ਼ਿਕਰ ਆਉਂਦੇ। ਇਹ ਸਮਾਚਾਰ ਇਤਿਹਾਸ ਵਿਚ ਹੀ ਲਿਖੇ ਜਾ ਸਕਦੇ ਸਨ। ਹਾਂ, ਐਸੇ ਸ਼ਬਦ ਬਾਣੀ ਵਿਚ ਕਈ ਮਿਲਦੇ ਹਨ ਜਿਨ੍ਹਾਂ ਵਿਚ ਗੁਰਬਾਣੀ ਨੂੰ ਗੁਰੂ-ਰੂਪ ਵਰਣਨ ਕੀਤਾ ਗਿਆ ਹੈ, ਜਿਨ੍ਹਾਂ ਦਾ ਜ਼ਿਕਰ ਅੱਗੇ ਆਵੇਗਾ।

ਇਤਿਹਾਸ ਵਿਚ ਇਹੋ ਜਿਹੇ ਵੀ ਬਹੁਤ ਸਾਰੇ ਹਵਾਲੇ ਮਿਲਦੇ ਹਨ ਕਿ ਗੁਰੂ ਸਾਹਿਬ ਪਾਸ ਕਈ ਤਰ੍ਹਾਂ ਦੇ ਪ੍ਰਸ਼ਨ ਸਿਖ ਕਰਦੇ ਰਹਿੰਦੇ ਸਨ, ਜਿਨ੍ਹਾਂ ਦਾ ਉੱਤਰ ਜੋ ਗੁਰੂ ਸਾਹਿਬ ਦੇਂਦੇ ਸਨ, ਉਸਨੂੰ ਯਾਦ ਕਰਨ ਲਈ ਸਿਖ ਨੋਟ ਕਰ ਲਿਆ ਕਰਦੇ ਸਨ। ਜਿਹਾ ਕਿ ਭਾਈ ਨੰਦ ਲਾਲ ਜੀ ਨੇ ਪ੍ਰਸ਼ਨ ਕੀਤਾ, "ਸੱਚੇ ਪਾਤਸ਼ਾਹ! ਖ਼ਾਲਸੇ ਨੂੰ ਆਪ ਜੀ ਦੇ ਦਰਸ਼ਨ ਕਿਵੇਂ ਅਤੇ ਕਿਥੇ ਹੋਇਆ ਕਰਨਗੇ?" ਅੱਗੋਂ ਆਪ ਨੇ ਉਤਰ ਦਿੱਤਾ:

> ਤੀਨ ਰੂਪ ਹੈ ਮੋਹ ਕੇ ਸੁਨੋ ਨੰਦ ਚਿਤ ਲਾਇ।
> ਨਿਰਗੁਣ ਸਰਗੁਣ ਗੁਰ ਸਬਦ ਕਹਹੁ ਤੋਹਿ ਸਮਝਾਇ ॥੬॥
> ਏਕ ਰੂਪ ਤਿਹ ਗੁਣ ਤੇ ਪਰੇ। ਨੇਤਿ ਨੇਤਿ ਜਿਹ ਨਿਗਮ ਉਚਰੇ ॥੭॥
>
> *(ਰਹਿਤਨਾਮਾ ਭਾਈ ਨੰਦ ਲਾਲ ਜੀ)*

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:

> ਗਿਆਨ ਬਰਾਯਾਨ ਅਕਾਲ ਕੇ ਗੁਰੂ ਗ੍ਰੰਥ ਤੈ ਹੋਤ।
> ਪ੍ਰਤਪਾਦਕ ਪ੍ਰਤਿਪਾਦਯ ਜਗ ਰੂਪ ਅਕਾਲ ਉਦੋਤ। *(ਪੰਥ ਪ੍ਰਕਾਸ਼)*

'ਮਹਿਮਾ ਪ੍ਰਕਾਸ਼' ਅਤੇ ਹੋਰ ਕਈ ਗ੍ਰੰਥਾਂ ਵਿਚ ਲਿਖਿਆ ਹੈ:

ਸਿਖਾਂ ਨੇ ਪੂਛਾ ਅਬ ਦਰਸ਼ਨ ਕਹਾਂ ਕਰਹਿਂ। ਸਤਿਗੁਰ ਦੀਨ ਦਿਆਲ ਬਚਨ ਕੀਆ ਜੋ ਦਸ ਸਰੂਪ ਹਮਾਰੇ ਸੰਪੂਰਨ ਭਏ, ਅਬ ਮੇਰੀ ਜਾਹਗਾ ਸ੍ਰੀ ਗੁਰੂ ਗ੍ਰੰਥ ਸਾਹਿਬ ਕੋ ਜਾਣਨਾ। ਜਿਸ ਨੇ ਮੇਰੇ ਸੇ ਬਾਤ ਕਰਨੀ ਹੋਇ, ਆਦਿ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਰਨਾ, ਮੇਰੇ ਸੇ ਬਾਤ ਹੋਵੇਗੀ।

ਹੇ ਖ਼ਾਲਸਾ ਜੀ! ਇਸੀ ਤਰ੍ਹਾਂ ਹਮਾਰਾ ਯਾਰਵਾਂ ਅਵਤਾਰ ਗੁਰੂ ਗ੍ਰੰਥ ਜੀ ਕੋ ਜਾਨੋ। *(ਗੋਬਿੰਦ ਗੀਤਾ)*

> ਗੁਰੂ ਦਰਸ ਜਹਿ ਦੇਖਨਾ ਸ੍ਰੀ ਗ੍ਰੰਥ ਦਰਸਾਇ।
> ਬਾਤ ਕਰਨ ਗੁਰ ਸੋਂ ਚਹੈ ਪੜ੍ਹੇ ਗ੍ਰੰਥ ਮਨ ਲਾਇ। *(ਗੁਰ ਬਿਲਾਸ ਪਾ: ੬, ਅਧਿਆਇ ੪)*

> ਪਰਤੱਖ ਗੁਰੂ ਉਪਦੇਸ਼ਟਾ ਗੁਰੂ ਸਰੂਪ ਪਛਾਨ।
> ਇਸ਼ਟ ਦੇਵ ਗੁਰੂ ਗ੍ਰੰਥ ਯੋ ਰਾਖਓ ਨਿਸਚੇ ਮਾਨ। *(ਪੰਥ ਪ੍ਰਕਾਸ਼)*

> ਦੂਸਰ ਰੂਪ ਗ੍ਰੰਥ ਜੀ ਮਾਨੋ। ਅਪਨੋ ਅੰਗ ਮੇਰੇ ਕਰ ਜਾਨੋਂ।
> ਰੋਮ ਰੋਮ ਅਛਰ ਸੋਂ ਲਹੁ। ਜਥਾਰਥ ਬਾਤ ਤਮ ਸੇ ਸਭ ਕਹੋਂ।

'ਸੌ ਸਾਖੀ' ਵਿਚ ਕਲਗੀਧਰ ਜੀ ਨੇ ਹੁਕਮ ਕੀਤਾ ਹੈ:

ਦਸ ਸਰੂਪ ਗੁਰ ਏਕ ਸਮ ਯੌਂ ਜਾਨੈ ਸੋ ਮੇਰ।
ਏਕ-ਦਸਮੇ (ਭਾਵ ਯਾਰਵਾਂ) ਗੁਰੂ ਗ੍ਰੰਥ ਜੀ ਬਾਣੀ ਸਤਿਗੁਰ ਹੋਰ। *(ਸਾਖੀ ੭੮, ਅੰਕ ੨)*

ਕਲਗੀਧਰ ਜੀ ਦੇ ਖਿਡਾਵੇ ਭਾਈ ਚੌਪਾ ਸਿੰਘ ਜੀ ਨੇ ਆਪਣੇ ਰਹਿਤਨਾਮੇ ਵਿਚ ਲਿਖਿਆ ਹੈ: ਗੁਰੂ ਸਾਹਿਬ ਨੇ ਖ਼ਾਲਸੇ ਨੂੰ ਹੁਕਮ ਕੀਤਾ—"ਆਗਿਆ ਗੁਰੂ ਗ੍ਰੰਥ ਸਾਹਿਬ ਦੀ ਮੰਨਣੀ ਤੇ ਅਮਲ ਪਰਸ਼ਾਦੇ ਦਾ ਰੱਖਣਾ।" ਇਹ ਗੁਰੂ ਸਾਹਿਬ ਦੇ ਇਕ ਅਤਿ ਨਿਕਟਵਰਤੀ ਅਨਿੰਨ ਸਿਖ ਦੀ ਉਗਾਹੀ ਹੈ।

ਉਸ ਵਕਤ ਦੀ 'ਸਾਧ ਸੰਗਤ ਦੀ ਪ੍ਰਾਰਥਨਾ' ਨਾਮ ਦੀ ਇਕ ਲਿਖਤੀ ਪੁਸਤਕ ਵੀ ਮਿਲਦੀ ਹੈ, ਜਿਸ ਵਿਚ ਲਿਖਿਆ ਹੈ:

"ਗੁਰੂ ਗ੍ਰੰਥ ਸਾਹਿਬ ਦੇ ਪਾਠ ਤੋਂ ਸਭ ਫਲ ਪ੍ਰਾਪਤ ਹੁੰਦੇ ਹਨ ਅਥਵਾ, ਗੁਰੂ ਗ੍ਰੰਥ ਸਾਹਿਬ ਤੋਂ ਵਧ ਕੇ ਵੇਦ ਸ਼ਾਸਤਰ ਔਰ ਕਿਸੀ ਪੁਸਤਕ ਨੂੰ ਨਹੀਂ ਜਾਣਨਾ।"

ਬਾਬਾ ਪ੍ਰਤਾਪ ਸਿੰਘ ਜੀ ਨਾਮਧਾਰੀ ਦੇ ਸਿਖਿਆ-ਦਾਤਾ ਭਾਈ ਧਿਆਨ ਸਿੰਘ ਜੀ ਆਪਣੀ ਲਿਖਤ ਪੁਸਤਕ 'ਸ੍ਰੀ ਸਤਿਗੁਰ ਬਿਲਾਸ' ਵਿਚ ਲਿਖਦੇ ਹਨ।

ਗੁਰੂ ਗ੍ਰੰਥ ਮੇ ਜੋਈ ਲਿਖਿਆ। ਸੋਈ ਧਾਰੋ ਮਨ ਮਹਿ ਸਿਖਿਆ।

ਗੁਰੂ ਸਾਹਿਬ ਦੇ ਸਮੇਂ ਦਾ ਇਕ ਪੁਰਾਤਨ ਗ੍ਰੰਥ 'ਸਰਬ ਲੋਹ' ਹੈ, ਜਿਸ ਵਿਚ ਲਿਖਿਆ ਹੈ:

"ਦੂਤੀ ਰੂਪ ਸ੍ਰੀ ਗੁਰੂ ਗ੍ਰੰਥਾ। ਇਨਕੇ ਦਰਸਨ ਸਤਿਗੁਰ ਕੇ ਦਰਸਨ, ਬੋਲਨ ਗੁਰੂ ਸਬਦ ਗੁਰ ਤੰਥਾ। ਦੁਆਦਸ (ਭਾਵ ਯਾਰਵਾਂ) ਰੂਪ ਸਤਿਗੁਰੂ ਇਹ ਕਹੀਅਤ ਦ੍ਵਾਦਸ ਭਾਨ ਪ੍ਰਗਟੇ ਹਰ ਸੰਥਾ। ਦਾਸ ਗੋਬਿੰਦ ਫਤੇ ਸਤਿਗੁਰ ਕੋ ਖਾਲਸਾ ਗ੍ਰੰਥ ਗੁਰੂ ਰੂਪ ਬਦੱਥਾ।"

ਉਪਰ ਲਿਖੇ ਪ੍ਰਮਾਣੀਕ ਹਵਾਲਿਆਂ ਤੋਂ ਇਲਾਵਾ ਉਸ ਵਕਤ ਦੀਆਂ ਤਵਾਰੀਖਾਂ 'ਚੋ ਵੀ ਇਸ ਭਾਵ ਦੇ ਬਹੁਤ ਸਾਰੇ ਸਬੂਤ ਮਿਲਦੇ ਹਨ ਕਿ ਗੁਰੂ ਸਾਹਿਬ ਨੇ ਵਿਅਕਤੀਗਤ ਗੁਰਤਾ ਦਾ ਸਿਲਸਿਲਾ ਖ਼ਤਮ ਕਰ ਕੇ ਸਿਖ ਸੰਗਤਾਂ ਨੂੰ ਗੁਰੂ ਗ੍ਰੰਥ ਸਾਹਿਬ ਜੀ ਦੀ ਸ਼ਰਨੀ ਲਾ ਦਿੱਤਾ ਸੀ, ਜੈਸੇ ਕਿ:

"ਔਲਾਦੇ ਗੁਰੂ ਗੋਬਿੰਦ (ਸਿੰਘ) ਮਜਕੂਰ ਕਰ ਜੰਗੇ ਆਲਮਗੀਰ ਕੁਸ਼ਤਾ ਸ਼ੁਦ..... ਬਾਅਦ ਅਜ ਓ ਖਲੀਫਾ ਨੇਸਤ ਬਜੁਜ ਸ਼ੀਂ ਇਬਾਦਤ ਨਦਾਰੰਦ।"

*(ਤਵਾਰੀਖ ਸਿਰਾਤੁਲ ਅਹਿਵਾਲ ਜਹਾਨ ਨੁਮਾ ਕਰਤਾ ਅਹਿਮਦਬਿਨ ਸ: ੨੧੪)*

**ਭਾਵ:** ਗੁਰੂ ਗੋਬਿੰਦ (ਸਿੰਘ) ਜੀ ਦੀ ਸੰਤਾਨ ਆਲਮਗੀਰ ਜੰਗ ਵਿਚ ਕਤਲ ਹੋ ਗਈ ਸੀ, ਉਨ੍ਹਾਂ ਤੋਂ ਪਿਛੋਂ ਕੋਈ ਖਲੀਫ਼ਾ (ਗੁਰੂ) ਨਹੀਂ ਹੈ। (ਉਸਦੇ ਸਿਖ) ਸਿਵਾਏ ਇਸ (ਗੁਰੂ ਗ੍ਰੰਥ ਸਾਹਿਬ) ਦੇ (ਹੋਰ ਕਿਸੇ ਦੀ) ਇਬਾਦਤ ਨਹੀਂ ਕਰਦੇ।

"ਵਕਤੇ ਨਜਅ ਸੱਖਸੇ ਅਜ ਨਿਆਜ ਮੰਨਾਦੇ ਅਬੂਦੀਅਤ ਨਿਸਾ ਅਰਜ ਨਮੂਦ ਕਿ ਬਾਅਦ ਅਜ ਇੰਤਹਾਜ ਜਾਤੇ ਵਾਲਾ ਸਫਾਤ ਅਜ਼ ਆਲਮੇ ਫਾਨੀ ਬਤੱਰਫ ਜਹਾਨੇ ਜਾਵਿਦਾਨੀ ਕੁਦਾਮ ਕਸ ਰਾ ਗੁਰੂ ਮੁਕੱਰਰ ਨਮੂਦਹ ਇਰਸਾਦ ਲਾਜਮ ਵੁਲ ਇਨਕਯਾਦ ਜੱਲਵਾ ਈਯਾਦ ਯਾਫਤ ਕਿ ਗੁਰੂ ਗ੍ਰੰਥ ਜੀ ਅਸਤ। ਦਰਮਿਆਨੇ ਗ੍ਰੰਥ ਵਾ ਗੁਰੂ ਹੇਤ ਫਰਕੇ ਨੇਸਤ ਅਜ ਦੀਦਾਰੇ ਗ੍ਰੰਥ ਜੀ ਮੁਸਾਹਿਦਾ ਦੀਦਾਰੇ ਫਰਹਤ।"

*(ਉਮਦਾਤ ਤੁਾਰੀਖ ਸ: ੬੫)*

**ਭਾਵ:** (ਗੁਰੂ ਸਾਹਿਬ ਦੇ) ਜੋਤੀ-ਜੋਤ ਸਮਾਉਣ ਸਮੇਂ ਅਗਿਆਕਾਰੀ ਸਿੰਘਾਂ ਨੇ ਬੇਨਤੀ ਕੀਤੀ ਕਿ (ਸੱਚੇ ਪਾਤਸ਼ਾਹ) ਆਪ ਜੀ ਦੀ ਸਰਬ ਗੁਣਾਂ ਸੰਪੰਨ ਜੋਤ ਦੇ (ਪਰਮ ਜੋਤਿ ਵਿਚ) ਸਮਾ ਜਾਣ ਪਿਛੋਂ ਕਿਸਨੂੰ (ਆਪ

ਨੇ) ਗੁਰੂ ਸਥਾਪਨ ਕੀਤਾ ਹੈ। (ਅੱਗੋਂ) ਰੱਬੀ ਜਲਵੇ ਵਾਲੇ ਗੁਰੂ (ਕਲਗੀਧਰ) ਸਾਹਿਬ ਜੀ ਦਾ ਹੁਕਮ ਮਿਲਿਆ ਕਿ (ਸ੍ਰੀ ਗੁਰੂ) ਗ੍ਰੰਥ ਜੀ ਹੀ ਗੁਰੂ ਹਨ, ਗੁਰੂ ਤੇ (ਗੁਰੂ) ਗ੍ਰੰਥ ਸਾਹਿਬ ਵਿਚ ਭੇਦ ਨਹੀਂ। (ਗੁਰੂ) ਗ੍ਰੰਥ ਜੀ ਦੇ ਦਰਸ਼ਨ ਤੋਂ (ਤੁਹਾਨੂੰ) ਗੁਰੂ ਦੇ ਪ੍ਰਸੰਨਤਾ ਭਰੇ ਦੀਦਾਰ ਹੋਇਆ ਕਰਨਗੇ।

ਪ੍ਰਸਿੱਧ ਨਾਮਧਾਰੀ ਆਗੂ ਬਾਬਾ ਰਾਮ ਸਿੰਘ ਜੀ ਲਿਖਦੇ ਹਨ:

ਗੁਰੂਆਂ ਗੁਰੂ (ਸ੍ਰੀ ਗੁਰੂ) ਗ੍ਰੰਥ ਸਾਹਿਬ (ਜੀ) ਗੁਰੂ ਹੈ। ਸੋ ਸ਼ਬਦ ਗੁਰੂ ਜਿਥੇ ਕੋਈ ਮੰਨੂਗਾ ਉਸਦਾ ਉਥੇ ਭਲਾ ਹੋਵੇਗਾ। ਅਥਵਾ ਗੁਰੂ ਗ੍ਰੰਥ ਸਾਹਿਬ ਗੁਰੂ ਦੀ ਦੇਹ ਪਰਤੱਖ ਹੈ।

*(ਹੁਕਮਨਾਮਾ ਬਾ: ਰਾਮ ਸਿੰਘ ਜੀ, ਪੰਨਾ ੫੭)*

'ਸਰਬ ਲੋਹ ਗ੍ਰੰਥ' ਦਾ ਇਕ ਹੋਰ ਕਥਨ ਹੈ:

ਗੁਰੂ ਗ੍ਰੰਥ ਹੈ ਪੰਥ ਕੋ ਦੇਬ ਕਾਲਕਾ ਮਾਤ।
ਪਿਤਾ ਅਕਾਲ ਪੁਰਖ ਸਰਬ ਖਾਲਸਾ ਭ੍ਰਾਤ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਗੁਰੂ ਕਲਗੀਧਰ ਜੀ ਨੇ ਆਪਣੇ ਅੰਤ ਸਮੇਂ:

ਪੈਸੇ ਪਾਂਚ ਨਲੇਰ ਲੇ ਤਿਮ ਅਗਰ ਟਿਕਾਯੋ।
ਕਰ ਪ੍ਰਕਰਮਾ ਗੁਰੂ ਜੀ ਨਿਜ ਮਾਥ ਝੁਕਾਯੋ।
ਗੁਰੂ ਗ੍ਰੰਥ ਕੋ ਗੁਰੂ ਸੌਂਪਯੋ ਕੁਣਕਾ ਵਰਤਾਯੋ।
ਸ੍ਰੀ ਮੁਖ ਤੇ ਸਭ ਸਿਖਨ ਕੋ ਇਮ ਹੁਕਮ ਸੁਣਾਯੋ।

ਦੋਹਰਾ॥ ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ।
ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਯੋ ਗ੍ਰੰਥ।
ਗੁਰੂ ਗ੍ਰੰਥ ਜੀ ਮਾਨੀਓ ਪ੍ਰਗਟ ਗੁਰਾਂ ਕੀ ਦੇਹ।
ਜੋ ਪ੍ਰਭ ਕੋ ਮਿਲਬੋ ਚਹੈ ਖੋਜ ਸਬਦ ਮੈਂ ਲੇਹ।
ਸਰਬ ਗੁਰੂ ਪ੍ਰਗਟ ਭਏ ਪੂਰਨ ਹਰਿ ਅਵਤਾਰ।
ਜਗਮਗ ਜੋਤ ਬਿਰਾਜ ਹੀ ਸ੍ਰੀ ਗੁਰੂ ਗ੍ਰੰਥ ਮਝਾਰ।
ਜੋ ਦਰਸਯੋ ਚਹੈ ਗੁਰੂ ਕੋ ਸੋ ਦਰਸੈ ਗੁਰੂ ਗ੍ਰੰਥ।
ਪਢੈ ਸੁਨੈ ਸਾਰਥ ਲਹੈ ਪਰਮਾਰਥ ਕੋ ਪੰਥ।
ਵਾਹਿਗੁਰੂ ਗੁਰੂ ਗ੍ਰੰਥ ਜੀ ਉਭੈ ਜਹਾਜ ਉਦਾਰ।
ਜੋ ਸਰਧਾ ਧਰ ਸੇਵ ਹੈਂ ਸੋ ਉਤਰੈ ਭਵ ਪਾਰ। *(ਪੰਥ ਪ੍ਰਕਾਸ਼, ਅਧਿਆਇ ੪੦, ਪੰਨਾ ੮੨੩)*

ਸੋ, ਇਸ ਤਰ੍ਹਾਂ ਬੇਅੰਤ ਤਵਾਰੀਖ਼ੀ ਹਵਾਲਿਆਂ ਤੋਂ ਸਿੱਧ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਗੁਰਿਆਈ ਗੁਰੂ ਗ੍ਰੰਥ ਸਾਹਿਬ ਜੀ ਨੂੰ ਅਰਪਣ ਕਰ ਕੇ ਸਿਖ ਸੰਗਤਾਂ ਨੂੰ ਸ਼ਬਦ-ਗੁਰੂ ਦੀ ਸ਼ਰਨੀ ਲਾਇਆ। ਸੋ, ਆਪ ਜੀ ਦੇ ਇਸ ਹੁਕਮ ਅਨੁਸਾਰ ਕੋਈ ਦੇਹਧਾਰੀ ਗੁਰੂ ਨਹੀਂ ਹੋ ਸਕਦਾ। ਦੇਹਧਾਰੀ ਗੁਰੂ ਮੰਨਣਾ ਜਾਂ ਬਣਨਾ ਗੁਰੂ ਸਾਹਿਬ ਦੇ ਹੁਕਮ ਦੀ ਉਲੰਘਣਾ ਹੈ। ਸਿੱਖੀ ਤਾਂ ਹੁਕਮ ਮੰਨਣ ਵਿਚ ਹੈ। ਹੁਕਮ ਦੀ ਉਲੰਘਣਾ ਕਰ ਕੇ ਗੁਰੂ ਬਣਿਆਂ ਤਾਂ ਸਿੱਖੀ ਵੀ ਨਹੀਂ ਰਹਿ ਸਕਦੀ।

ਜੇ ਕੋਈ ਪਵਿੱਤਰ ਜੀਵਨ ਵਾਲਾ ਸਤਿ-ਪੁਰਸ਼ ਹੈ ਵੀ ਤਾਂ ਉਹ ਸਤਿਗੁਰੂ ਨਾਲ ਸਾਡਾ ਸਬੰਧ ਜੋੜਨ ਵਾਲਾ ਵਿਚੋਲਾ (ਗੁਰਮੁਖ) ਤਾਂ ਹੋ ਸਕਦਾ ਹੈ ਪਰ ਈਸ਼ਵਰ ਦਾ ਮਿਲਾਪ ਕਰਵਾਣ ਵਾਲਾ (ਗੁਰੂ) ਨਹੀਂ। ਇਹ ਅਧਿਕਾਰ ਸੱਚੇ ਗੁਰੂ, ਗੁਰੂ ਗ੍ਰੰਥ ਸਾਹਿਬ ਜੀ ਨੂੰ ਹੀ ਪ੍ਰਾਪਤ ਹੈ।

## (੫੩) ਸ਼ਬਦ-ਗੁਰੂ

ਸਿੰਘ ਸਾਹਿਬ ਜੀਓ! ਮੈਂ ਤਾਂ ਪੂਰਨ ਯਕੀਨ ਰੱਖਦਾ ਹਾਂ ਕਿ ਗੁਰੂ ਦਾ ਸ਼ਬਦ ਹੀ ਗੁਰੂ-ਸਰੂਪ ਹੈ ਪਰ ਕਈ ਲੋਕ ਐਸੇ ਭੀ ਹਨ ਜੋ ਇਹ ਇਤਰਾਜ਼ ਕਰਦੇ ਹਨ ਕਿ ਗੁਰੂ ਆਪ ਨਹੀਂ ਬੋਲਦਾ, ਇਸ ਲਈ ਸ਼ਬਦ ਗੁਰੂ ਨਹੀਂ ਹੋ ਸਕਦਾ। ਕਿਉਂ ਜੀ! ਆਪ ਜੀ ਨੇ ਤਾਂ ਇਸ ਪੱਖ ਦੀ ਵਧੇਰੇ ਖੋਜ ਕਰੀ ਹੋਵੇਗੀ, ਕੀ ਸਾਨੂੰ ਭੀ ਕੁਝ ਜਾਣਕਾਰੀ ਕਰਾਓਗੇ?

ਭਾਈ ਅਮਰ ਸਿੰਘ ਜੀਓ! ਜੋ ਲੋਕ ਸ਼ਬਦ-ਗੁਰੂ 'ਤੇ ਇਤਰਾਜ਼ ਕਰਨ ਵਾਲਿਆਂ ਦਾ ਇਹ ਖ਼ਿਆਲ ਹੈ ਕਿ ਸ਼ਬਦ ਆਪ ਨਹੀਂ ਬੋਲਦਾ, ਇਸ ਲਈ ਗੁਰੂ ਨਹੀਂ ਹੋ ਸਕਦਾ, ਉਨ੍ਹਾਂ ਦੀ ਇਸ ਦਲੀਲ ਦਾ ਉੱਤਰ ਇਹੋ ਹੈ ਕਿ ਬੋਲਦਾ ਤਾਂ ਸ਼ਬਦ ਹੀ ਹੈ, ਦੇਹ ਤਾਂ ਬੋਲ ਹੀ ਨਹੀਂ ਸਕਦੀ। ਆਦਿ ਜੁਗਾਦਿ ਤੋਂ ਅੱਜ ਤਕ ਜਿਸਨੇ ਭੀ ਗੁਰੂ ਧਾਰਨ ਕੀਤਾ ਹੈ ਉਸਨੇ ਉਸਦੇ ਸ਼ਬਦ (ਉਪਦੇਸ਼) ਨੂੰ ਹੀ ਗੁਰੂ ਮੰਨਿਆ ਹੈ, ਦੇਹ ਨੂੰ ਨਹੀਂ। ਦੇਹ ਤਾਂ ਪੰਜਾਂ ਤੱਤਾਂ ਦਾ ਬਣਿਆ ਇਕ ਪੁਤਲਾ ਹੈ, ਜੋ ਨਾਸਵੰਤ ਅਤੇ ਜੜ੍ਹ ਹੈ। ਗੁਰੂ ਨਾਨਕ ਦੇਵ ਜੀ ਦੀ ਆਤਮਾ ਗੁਰੂ ਸੀ, ਦੇਹ ਨਹੀਂ। ਦੇਹ ਤਾਂ ਇਸ ਲਈ ਪੂਜੀ ਤੇ ਸਤਿਕਾਰੀ ਜਾਂਦੀ ਸੀ ਕਿ ਉਸ ਵਿਚ ਗੁਰੂ-ਜੋਤਿ ਦਾ ਵਾਸਾ ਸੀ। ਜੇ ਉਹ ਜੋਤ ਪੰਜਾਂ ਤੱਤਾਂ ਤੋਂ ਬਣੇ ਸਰੀਰ ਵਿਚ ਵਸ ਸਕਦੀ ਹੈ ਤਾਂ ਰੱਬੀ ਉਪਦੇਸ਼ (ਬਾਣੀ) ਵਿਚ ਕਿਸ ਤਰ੍ਹਾਂ ਨਹੀਂ ਵਸ ਸਕਦੀ। ਸਿਖ ਸ਼ਬਦ ਦੇ ਉਪਾਸ਼ਕ ਹਨ। ਬੀੜ ਦਾ ਸਤਿਕਾਰ ਤਾਂ ਇਸ ਲਈ ਹੈ ਕਿ ਉਸ ਵਿਚ ਸੰਪੂਰਨ ਬਾਣੀ (ਸ਼ਬਦ) ਸੁਸ਼ੋਭਿਤ ਹੈ। ਸਿੱਧਾਂ ਨੇ ਗੁਰੂ ਸਬੰਧੀ ਜੋ ਪ੍ਰਸ਼ਨ ਕੀਤਾ ਸੀ, ਉਸਦਾ ਉੱਤਰ ਗੁਰੂ ਨਾਨਕ ਦੇਵ ਜੀ ਨੇ ਇਉਂ ਦਿੱਤਾ ਸੀ:

ਪ੍ਰਸ਼ਨ: ਕਵਣ ਮੂਲੁ ਕਵਣ ਮਤਿ ਵੇਲਾ॥ ਤੇਰਾ ਕਵਣੁ ਗੁਰੂ ਜਿਸ ਕਾ ਤੂ ਚੇਲਾ॥੪੩॥

ਉੱਤਰ: ਪਵਨ ਅਰੰਭੁ ਸਤਿਗੁਰ ਮਤਿ ਵੇਲਾ॥ ਸਬਦੁ ਗੁਰੂ ਸੁਰਤਿ ਧੁਨਿ ਚੇਲਾ॥੪੪॥ *(ਪੰਨਾ ੯੪੨-੪੩)*

ਇਸ ਹੁਕਮ ਅਨੁਸਾਰ ਇਹ ਸਿੱਧ ਹੁੰਦਾ ਹੈ ਕਿ ਸ਼ਬਦ ਨਿਰੰਕਾਰ-ਰੂਪ ਹੈ ਅਤੇ ਨਿਰੰਕਾਰ ਸ਼ਬਦ-ਰੂਪ। ਸ਼ਬਦ ਦਾ ਸਤਿਕਾਰ ਗੁਰੂ ਸਾਹਿਬ ਉਨਾ ਹੀ ਕਰਦੇ ਸਨ ਜਿਤਨਾ ਵਾਹਿਗੁਰੂ ਦਾ। ਇਹੀ ਵਜ੍ਹਾ ਸੀ ਕਿ ਜਦ ਆਪ ਕੋਈ ਸ਼ਬਦ ਉਚਾਰਨ ਕਰਨ ਲੱਗਦੇ ਤਾਂ ਕਹਿੰਦੇ ਸਨ, "ਮਰਦਾਨਿਆ! ਬਾਣੀ ਆਈ ਹੈ" ਅਤੇ ਆਪ ਸਾਵਧਾਨ ਹੋ ਕੇ ਬਾਣੀ ਉਚਾਰਨੀ ਸ਼ੁਰੂ ਕਰ ਦੇਂਦੇ ਅਤੇ ਸ਼ਬਦ ਪੂਰਾ ਹੋਣ ਤੋਂ ਸਤਿਕਾਰ ਵਿਚ ਝੁਕ ਜਾਂਦੇ ਸਨ।

ਦੁਨੀਆ ਵਿਚ ਇਕ ਵੀ ਮਿਸਾਲ ਇਹੋ ਜਿਹੀ ਨਹੀਂ ਮਿਲਦੀ ਕਿ ਕਿਸੇ ਨੇ ਆਪਣੀ ਉਚਾਰੀ ਬਾਣੀ (ਕਵਿਤਾ) ਦਾ ਇਸ ਤਰ੍ਹਾਂ ਸਤਿਕਾਰ ਕੀਤਾ ਹੋਵੇ। ਪਰ ਬਾਣੀ ਕੇਵਲ ਕਵਿਤਾ ਨਹੀਂ ਸੀ, ਕਵਿਤਾ ਦੇ ਫ਼ਿਕਰੇ ਤਾਂ ਕਈ ਵਾਰ ਭੰਨੇ, ਤੋੜੇ ਅਤੇ ਫਿਰ ਬਣਾਏ ਜਾਂਦੇ ਹਨ, ਪਰ ਬਾਣੀ ਰੱਬ ਰੂਪ ਪਵਿੱਤਰ ਆਤਮਾ ਵਾਲੇ ਹਿਰਦੇ 'ਚੋਂ ਸੁਤੇ ਹੀ ਉਚਾਰਨ ਹੋਇਆ ਰੱਬੀ-ਗਿਆਨ ਹੈ, ਜਿਸ ਨੂੰ ਰਾਗ ਅਤੇ ਕਵਿਤਾ ਦਾ ਰੂਪ ਦਿੱਤਾ ਗਿਆ। ਇਸਦੇ ਰੱਬੀ ਕਲਾਮ ਹੋਣ ਬਾਰੇ ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ:

ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥ *(ਪੰਨਾ ੭੨੨)*

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭੁ ਹੁਕਮਾਉ ਜੀਉ॥ *(ਪੰਨਾ ੭੬੩)*

ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ॥ ਗੁਰ ਕੈ ਸਬਦਿ ਮਨ ਕਉ ਸਮਝਾਵਹਿ॥
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ॥੧੪॥ *(ਪੰਨਾ ੧੦੨੮)*

ਗੁਰੂ ਰਾਮਦਾਸ ਜੀ ਫ਼ੁਰਮਾਉਂਦੇ ਹਨ:

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ,
ਹਰਿ ਕਰਤਾ ਆਪਿ ਮੁਹਹੁ ਕਢਾਏ ॥੨॥ (ਪੰਨਾ ੩੦੮)

ਧੁਰ ਕੀ ਬਾਣੀ ਆਈ ॥ ਤਿਨਿ ਸਗਲੀ ਚਿੰਤ ਮਿਟਾਈ ॥੨॥ (ਪੰਨਾ ੬੨੮)

ਉਪਰ ਲਿਖੇ ਪ੍ਰਮਾਣ ਸਾਬਤ ਕਰਦੇ ਹਨ ਕਿ ਗੁਰਬਾਣੀ ਰੱਬੀ-ਗਿਆਨ ਹੈ ਜੋ ਕਿਸੇ ਪਵਿੱਤਰ ਹਿਰਦੇ 'ਚ ਉਸ ਸਮੇਂ ਪ੍ਰਗਟ ਹੋਇਆ, ਜਦ ਉਹ ਹਿਰਦਾ ਵਾਹਿਗੁਰੂ ਦੀ ਜੋਤਿ ਵਿਚ ਅਭੇਦ ਸੀ। ਭਗਤਾਂ ਦੀ ਵੀ ਉਸੇ ਬਾਣੀ ਨੂੰ ਗੁਰੂ ਸਾਹਿਬ ਨੇ ਗੁਰਬਾਣੀ ਦਾ ਦਰਜਾ ਦਿੱਤਾ ਹੈ ਜੋ ਇਸੇ ਅਵਸਥਾ ਵਿਚ ਉਚਾਰੀ ਗਈ ਅਤੇ ਗੁਰਬਾਣੀ ਦੇ ਅਨੁਕੂਲ ਸੀ।

ਇਸ ਸਾਰੀ ਬਾਣੀ ਦਾ ਸੰਗ੍ਰਹਿ ਕਰ ਕੇ ਗੁਰੂ ਸਾਹਿਬ ਨੇ ਹੁਕਮ ਕੀਤਾ, ਸੰਗਤ ਜੀ!

ਸਤਿਗੁਰ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ ॥੬॥ (ਪੰਨਾ ੭੦)

ਗੁਰੂ ਨਾਨਕ ਦੇਵ ਜੀ ਦਾ ਹੁਕਮ ਹੈ:

ਸਬਦ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥ (ਪੰਨਾ ੬੩੫)

ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ ॥੫॥ (ਪੰਨਾ ੧੩੦੯)

ਕਲਗੀਧਰ ਜੀ ਨੇ ਅੰਤਮ ਸਮੇਂ ਉਪਦੇਸ਼ ਕੀਤਾ ਸੀ:

ਨਿਸਚੈ ਸਬਦ ਰਿਦਾ ਹੈ ਮੇਰੋ। ਤਿਹ ਸੋਂ ਮਿਲਜਹਿ ਸਾਂਝ ਸਵੇਰੋ। (ਗੁ: ਪ੍ਰ: ਸੂ: ਐ: ੨, ਅੰ: ੨੩)

ਸਤਿਗੁਰੂ ਗੁਰ ਕੋ ਸਬਦ ਲਖੀਜੈ। ਪਠਹੁ ਬੀਚਾਰੋ ਰਿਦੈ ਧਰੀਜੈ।
ਚਲਹੁ ਪੰਥ ਤਿਸ ਸਭ ਸੁਖ ਪਾਵਹੁ। ਜਨਮ ਮਰਨ ਕੋ ਕਸਟ ਮਿਟਾਵਹੁ।
(ਗੁ: ਪ੍ਰ: ਰਾਸ ੧੦, ਅਧਿ. ੪੨)

ਗੁਰੂ ਰਾਮਦਾਸ ਜੀ ਸ਼ਬਦ ਨੂੰ ਜੀਵਾਂ ਦਾ ਤਾਰਨਹਾਰ ਮਲਾਹ ਸਿੱਧ ਕਰਦੇ ਹਨ:

ਆਵਹੁ ਸੰਤ ਮਿਲਹੁ ਮੇਰੇ ਭਾਈ ਮਿਲਿ ਹਰਿ ਹਰਿ ਕਥਾ ਕਰਹੁ ॥
ਹਰਿ ਹਰਿ ਨਾਮੁ ਬੋਹਿਥੁ ਹੈ ਕਲਜੁਗਿ ਖੇਵਟੁ ਗੁਰ ਸਬਦਿ ਤਰਹੁ ॥੧॥ (ਪੰਨਾ ੭੯੯)

ਇਹ ਇਕ ਪ੍ਰਸਿੱਧ ਗੱਲ ਹੈ ਕਿ ਜੈਸਾ ਬਚਨ (ਸ਼ਬਦ) ਕਿਸੇ ਨੂੰ ਕਹੋ, ਵੈਸਾ ਹੀ ਉਸ 'ਤੇ ਅਸਰ ਹੁੰਦਾ ਹੈ। ਮਿੱਠਾ ਬੋਲੋ ਤਾਂ ਸਰੋਤੇ ਦਾ ਹਿਰਦਾ ਖਿੜਦਾ ਹੈ, ਫਿੱਕਾ ਕਹੋ ਤਾਂ ਉਹ ਕ੍ਰੋਧ ਵਿਚ ਆ ਜਾਂਦਾ ਹੈ। ਵਿਚਾਰ-ਸਹਿਤ ਉਸਨੂੰ ਬੁਰਾਈ ਤੋਂ ਰੋਕੋ ਤਾਂ ਉਸਨੂੰ ਦੁਸ਼ਕ੍ਰਿਤ ਕਰਮਾਂ 'ਤੇ ਨਫ਼ਰਤ ਸ਼ੁਰੂ ਹੋ ਜਾਂਦੀ ਹੈ ਤੇ ਜਿਸ ਸ਼ਬਦ ਨੂੰ ਸਰੋਤਾ ਗੁਰੂ ਦਾ ਵਾਕ ਜਾਂ ਗੁਰੂ ਦਾ ਰੂਪ ਹੀ ਮੰਨਦਾ ਹੋਵੇ, ਫਿਰ ਤਾਂ ਉਹ ਸ਼ਬਦ ਇਕ ਕਰਾਮਾਤ ਦਾ ਕੰਮ ਕਰਦਾ ਹੈ। ਸੋ, ਸ਼ਬਦ ਦੀ ਸ਼ਕਤੀ ਤੋਂ ਕੋਈ ਵੀ ਮੁਨਕਰ ਨਹੀਂ ਹੋ ਸਕਦਾ। ਜੋ ਸੱਜਣ ਇਹ ਸ਼ੰਕਾ ਕਰਦੇ ਹਨ ਕਿ ਸ਼ਬਦ ਆਪਣੇ ਆਪ ਜੀਵ ਦੀ ਅਵਸਥਾ ਨੂੰ ਕਿਵੇਂ ਬਦਲ ਸਕਦਾ ਹੈ? ਉਨ੍ਹਾਂ ਦੇ ਇਸ ਸ਼ੰਕੇ ਦਾ ਉੱਤਰ ਗੁਰੂ ਅਮਰਦਾਸ ਜੀ ਦੇ ਇਨ੍ਹਾਂ ਵਾਕਾਂ ਵਿਚ ਮਿਲਦਾ ਹੈ:

ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥
ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥ (ਪੰਨਾ ੨੭)

ਉਕਤ ਵਾਕ ਇਕ ਅਟੱਲ ਸਚਾਈ ਹੈ, ਜਿਸਦੀ ਅਮਲੀ ਤੌਰ 'ਤੇ ਕਮਾਈ ਕੀਤੇ ਬਿਨਾਂ ਸ਼ਬਦ-ਗੁਰੂ 'ਤੇ ਇਤਰਾਜ਼ ਕਰਨਾ ਯੋਗ ਨਹੀਂ। ਇਸਦੀ ਕਮਾਈ ਲਈ ਹੁਕਮ ਹੈ:

ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ॥ *(ਪੰਨਾ ੪੩੨)*

ਗੁਰੂ ਸਾਹਿਬ ਦੇ ਵਕਤ ਤੋਂ ਲੈ ਕੇ ਮਨੁੱਖਾਂ ਦੇ ਜੀਵਨ ਵਿਚ ਅੱਜ ਤਕ ਦਿਨ ਰਾਤ ਦਾ ਫ਼ਰਕ ਪੈ ਗਿਆ ਹੈ, ਜੋ ਕਲਜੁਗ ਦੇ ਪ੍ਰਭਾਵ ਕਰਕੇ ਕੁਦਰਤੀ ਸੀ। ਸੋ, ਦੇਹਧਾਰੀ ਮਨੁੱਖ 'ਤੇ ਕਾਮ, ਕ੍ਰੋਧ, ਲੋਭ, ਆਸਾ, ਤ੍ਰਿਸ਼ਨਾ, ਦਵੈਸ਼ ਆਦਿ ਵਿਕਾਰਾਂ ਦਾ ਕਿਸੇ ਸਮੇਂ ਵੀ ਅਸਰ ਹੋਣ ਦਾ ਸ਼ੱਕ ਹੋ ਸਕਦਾ ਹੈ ਪਰ ਗੁਰੂ-ਉਪਦੇਸ਼ ਰੂਪ ਸੱਚੇ ਸਤਿਗੁਰੂ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰਤਾ ਵਿਚ ਕਦੇ ਫ਼ਰਕ ਨਹੀਂ ਪੈ ਸਕਦਾ। ਇਸ ਲਈ ਸ਼ਬਦ ਹੀ ਸੱਚਾ ਗੁਰੂ ਹੈ। ਭਾਈ ਗੁਰਦਾਸ ਜੀ ਦਾ ਕਥਨ ਹੈ:

ਸਬਦੁ ਗੁਰੂ ਗੁਰ ਜਾਣੀਐ ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ॥ *(ਵਾਰ ੭, ਪਉੜੀ ੨੦)*

ਗਿਆਨ ਗੁਰੂ ਆਤਮ ਉਪਦੇਸਹੁ ਨਾਮ ਬਿਭੂਤ ਲਗਾਉ॥ *(ਸ਼ਬਦ ਹਜ਼ਾਰੇ ਪਾ: ੧੦)*

ਗੁਰ ਮੂਰਤਿ ਗੁਰ ਸਬਦੁ ਹੈ ਸਾਧਸੰਗਤਿ ਵਿਚਿ ਪਰਗਟੀ ਆਇਆ॥ *(ਵਾਰ ੨੪, ਪਉੜੀ ੨੫)*

ਜੈਸੇ ਫਲ ਤੇ ਬਿਰਖ ਬਿਰਖ ਤੈ ਹੋਤ ਫਲ, ਅਦਿਭੁਤਿ ਗਤਿ ਕਛੁ ਕਹਨੁ ਨ ਆਵੈ ਜੀ॥
ਜੈਸੇ ਬਾਸੁ ਬਾਵਨ ਮੈ ਬਾਵਨ ਹੈ ਬਾਸੁ ਬਿਖੈ, ਬਿਸਮ ਚਰਿਤ੍ਰ ਕੋਊ ਮਰਮ ਨ ਪਾਵੈ ਜੀ॥
ਕਾਸਟਿ ਮੈ ਅਗਨਿ ਅਗਨਿ ਮੈ ਕਾਸਟਿ ਹੈ, ਅਤਿ ਅਸਚਰਜ ਹੈ ਕਉਤਕ ਕਹਾਵੈ ਜੀ॥
ਸਤਿਗੁਰ ਮੈ ਸਬਦੁ ਸਬਦ ਮੈ ਸਤਿਗੁਰ ਹੈਂ, ਨਿਰਗੁਨ ਗਿਆਨ ਧਿਆਨ ਸਮਝਾਵੈ ਜੀ॥੫੩੪॥
*(ਕਬਿੱਤ ਭਾਈ ਗੁਰਦਾਸ ਜੀ)*

ਕਲਗੀਧਰ ਜੀ ਦਾ ਉਪਦੇਸ਼ ਹੈ:

ਸਬਦ ਸੁਨੈ ਗੁਰ ਹਿਤ ਚਿਤ ਲਾਇ। ਗਿਆਨ ਸਬਦ ਗੁਰ ਸੁਨੇ ਸੁਨਾਇ॥੧੦॥
ਵਿਸਾਹ ਪ੍ਰੀਤਿ ਗੁਰ ਸਬਦ ਜੁ ਕਰੇ। ਗੁਰ ਕਾ ਦਰਸਨ ਨਿਤ ਉਠ ਕਰੇ॥੧੨॥
(ਰਹਿਤਨਾਮਾ ਭਾਈ ਨੰਦ ਲਾਲ ਜੀ)

ਇਸ ਤੋਂ ਬਿਨਾਂ ਹਜ਼ਾਰਾਂ ਹੀ ਐਸੇ ਪ੍ਰਮਾਣ ਮੌਜੂਦ ਹਨ ਜੋ ਬਾਣੀ (ਸ਼ਬਦ) ਨੂੰ ਗੁਰੂ ਸਿੱਧ ਕਰਦੇ ਹਨ, ਜਿਸ ਵਿਚੋਂ ਪ੍ਰਭੂ-ਪ੍ਰਾਪਤੀ ਲਈ ਜੀਵ ਨੂੰ ਅਮੋਲਕ ਗਿਆਨ ਪ੍ਰਾਪਤ ਹੁੰਦਾ ਹੈ। ਇਸ ਦਲੀਲ ਤੋਂ ਵੀ ਸ਼ਬਦ ਦਾ ਗੁਰੂ ਹੋਣਾ ਸਿੱਧ ਹੁੰਦਾ ਹੈ ਕਿ ਗੁਰੂ ਸਾਹਿਬ ਦੇ ਵਕਤ ਕਈ ਮੁਲਕਾਂ ਵਿਚ ਬੇਅੰਤ ਸਿਖ ਐਸੇ ਸਨ ਜਿਨ੍ਹਾਂ ਨੇ ਕਦੇ ਗੁਰੂ ਸਾਹਿਬ ਦੇ ਸਾਖਿਆਤ ਦਰਸ਼ਨ ਨਹੀਂ ਕੀਤੇ ਸਨ, ਕੇਵਲ ਗੁਰੂ ਦਾ ਸ਼ਬਦ (ਉਪਦੇਸ਼) ਸੁਣ ਕੇ ਹੀ ਉਹ ਗੁਰੂਸਿੱਖੀ ਦੇ ਧਾਰਨੀ ਹੋਏ।

ਸੋ, ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜੋ ਜੀਵਨ ਜੁਗਤੀਆਂ, ਰੱਬੀ ਆਤਮਾਵਾਂ ਦੇ ਤਜਰਬੇ ਤੇ ਬ੍ਰਹਮ-ਗਿਆਨ ਭਰਿਆ ਪਿਆ ਹੈ, ਇਤਨੀ ਉੱਚੀ ਵਿਦਿਆ ਦੀ ਕਿਸੇ ਇਕ ਮਨੁੱਖ (ਦੇਹਧਾਰੀ) ਤੋਂ ਆਸ ਰੱਖਣੀ ਮੱਸਿਆ ਦੀ ਰਾਤ ਨੂੰ ਚੰਦਰਮਾ ਵੇਖਣ ਦੇ ਬਰਾਬਰ ਹੈ।

ਜੋ ਲੋਕ ਸਰਬ ਪ੍ਰਕਾਰ ਦੇ ਵਿਕਾਰਾਂ ਦੇ ਹੁੰਦਿਆਂ ਹੋਇਆਂ ਵੀ ਗੁਰੂ ਕਹਾਉਣ ਦਾ ਜਾਂ ਕਿਸੇ ਨੂੰ ਗੁਰੂ ਕਹਿਣ ਦਾ ਹੌਸਲਾ ਕਰਦੇ ਹਨ, ਉਹ ਮਨਮਤੀਏ ਹਨ ਅਤੇ ਗੁਰੂ ਸਾਹਿਬ ਦੇ ਇਸ ਵਾਕ:

ਨਾਨਕ ਏਵ ਨ ਜਾਪਈ ਕਰਤਾ ਕੇਤੀ ਦੇਇ ਸਜਾਇ॥ *(ਪੰਨਾ ੫੦੯)*

ਦੇ ਭਾਵ ਅਨੁਸਾਰ ਪਤਾ ਨਹੀਂ ਉਨ੍ਹਾਂ ਦੀ ਕੀ ਗਤੀ ਹੋਵੇਗੀ। ਅੱਜ ਕਲ੍ਹ ਕਈ ਸੱਜਣ ਇਉਂ ਵੀ ਕਹਿਣ

ਲੱਗ ਪਏ ਹਨ ਕਿ ਬਾਣੀ ਤਾਂ ਗੁਰੂ ਤੋਂ ਵੀ ਉੱਚੀ ਅਤੇ ਪਵਿੱਤਰ ਵਸਤੂ ਹੈ, ਜਿਸਨੂੰ ਸਮਝਣ ਲਈ ਗੁਰੂ ਦੀ ਲੋੜ ਹੈ। ਇਸ ਤਰ੍ਹਾਂ ਉਹ ਲੋਕ ਗੁਰਬਾਣੀ ਦੇ ਸ਼ਰਧਾਲੂਆਂ ਵਿਚ ਬਾਣੀ ਦਾ ਫੋਕਾ ਸਤਿਕਾਰ ਦਰਸਾ ਕੇ ਦੇਹਧਾਰੀ ਗੁਰੂ ਦੀ ਮਨਮਤ ਨੂੰ ਸਿੱਧ ਕਰਨਾ ਚਾਹੁੰਦੇ ਹਨ। ਉਨ੍ਹਾਂ ਦੀ ਇਸ ਚਾਲ ਤੋਂ ਖ਼ਬਰਦਾਰ ਰਹਿਣ ਦੀ ਲੋੜ ਹੈ।

ਉਨ੍ਹਾਂ ਦਾ ਇਹ ਕਹਿਣਾ ਕਿ ਉਹ ਆਪ ਗੁਰੂ ਨਹੀਂ ਕਹਾਂਦੇ, ਲੋਕੀ ਉਨ੍ਹਾਂ ਨੂੰ ਪਿਆਰ ਨਾਲ ਬਦੋ-ਬਦੀ ਗੁਰੂ ਕਹਿੰਦੇ ਹਨ, ਜੇ ਸੱਚ ਹੈ ਤਾਂ ਕੀ ਉਨ੍ਹਾਂ ਨੇ ਕਦੇ ਇਸ ਗੱਲ ਦੀ ਤਰਦੀਦ ਕੀਤੀ ਹੈ ? ਜਾਂ ਸੱਚੇ ਸਤਿਗੁਰੂ ਦੀ ਹਜ਼ੂਰੀ ਵਿਚ ਆਪਣੇ ਹੋ ਰਹੇ ਸਤਿਕਾਰ ਤੋਂ ਦੁਖਿਤ ਹੋ ਕੇ ਇਸਨੂੰ ਸਖ਼ਤੀ ਨਾਲ ਰੋਕਣ ਦਾ ਯਤਨ ਕੀਤਾ ਹੈ ? ਜੇ ਨਹੀਂ ਤਾਂ ਇਹ ਕਹਿਣਾ ਗ਼ਲਤ ਨਹੀਂ ਕਿ ਇਹ ਇਕ ਭੋਲੇ-ਭਾਲੇ ਸ਼ਰਧਾਲੂਆਂ ਨੂੰ ਵਰਗਲਾਉਣ ਦੀ ਚਾਲ ਹੈ।

## (੫੪) ਵਾਹਿਗੁਰੂ-ਮੰਤ੍ਰ ਦੀ ਵਿਸ਼ੇਸ਼ਤਾ

ਸਿੰਘ ਸਾਹਿਬ ਜੀਓ ! ਮੈਂ ਤਾਂ ਗੁਰੂ ਕਲਗੀਧਰ ਦੀ ਬਖ਼ਸ਼ੀ ਹੋਈ ਅੰਮ੍ਰਿਤ ਦੀ ਦਾਤ ਪੰਜਾਂ ਪਿਆਰਿਆਂ ਦੁਆਰਾ ਹੀ ਪ੍ਰਾਪਤ ਕੀਤੀ ਹੈ, ਜਿਨ੍ਹਾਂ ਤੋਂ ਵਾਹਿਗੁਰੂ-ਮੰਤ੍ਰ ਦੀ ਸ਼੍ਰੋਮਣੀ ਦਾਤ ਨਸੀਬ ਹੋਈ ਹੈ, ਇਸ ਵਾਹਿਗੁਰੂ-ਮੰਤ੍ਰ ਬਾਰੇ ਮੈਨੂੰ ਤਾਂ ਕੋਈ ਭੀ ਸੰਦੇਹ ਨਹੀਂ ਹੈ ਪਰ ਕਈ ਐਸੇ ਸੱਜਣ ਵੀ ਮਿਲਦੇ ਹਨ ਜੋ ਇਸ ਸ਼੍ਰੋਮਣੀ ਵਾਹਿਗੁਰੂ-ਮੰਤ੍ਰ ਸਬੰਧੀ ਵੀ ਕਈ ਤਰ੍ਹਾਂ ਦੇ ਸ਼ੱਕ ਕਰਦੇ ਹਨ, ਕੋਈ ਆਪਣਾ ਵਿਚਾਰ ਇਉਂ ਪ੍ਰਗਟ ਕਰਦਾ ਹੈ ਕਿ ਵਾਹਿਗੁਰੂ-ਮੰਤ੍ਰ ਸਿਵਾਇ ਭੱਟਾਂ ਦੇ ਸਵੱਈਆਂ ਤੋਂ ਹੋਰ ਸੰਪੂਰਨ ਬਾਣੀ ਵਿਚ ਕਿਸੇ ਵੀ ਪਾਤਸ਼ਾਹੀ ਵਲੋਂ ਅੰਕਿਤ ਕੀਤਾ ਨਹੀਂ ਮਿਲਦਾ। ਦੂਜਾ, ਜੇ ਮਿਲਦਾ ਵੀ ਹੈ ਤਾਂ ਉਸ ਦੀ ਰੂਪ-ਰੇਖਾ—"ਗੁਰ ਵਾਹੁ" ਪੜ੍ਹਨ ਵਿਚ ਆਉਂਦੀ ਹੈ, ਜਿਵੇਂ ਕਿ :

ਨਾਨਕ ਦਾਸ ਕਹਹੁ ਗੁਰ ਵਾਹੁ ॥ *(ਪੰਨਾ ੩੭੬)*

ਕਿਉਂ ਜੀ ! ਆਪ ਜੀ ਨੇ ਤਾਂ ਇਸ ਵਾਹਿਗੁਰੂ-ਮੰਤ੍ਰ ਦੇ ਪੱਖ ਵਿਚ ਕਈ ਸੱਜਣਾਂ ਨਾਲ ਵਿਚਾਰ-ਵਟਾਂਦਰੇ ਕੀਤੇ ਹੋਣਗੇ, ਕਈ ਬੁੱਧੀਜੀਵੀਆਂ ਦੇ ਪੁਸਤਕ ਭੀ ਪੜ੍ਹੇ ਹੋਣਗੇ, ਇਸ ਸਬੰਧ ਵਿਚ ਆਪ ਜੀ ਮੈਨੂੰ ਭੀ ਕੁੱਝ ਜਾਣਕਾਰੀ ਦੇਣ ਦੀ ਖੇਚਲਾ ਕਰੋਗੇ ?

ਭਾਈ ਅਮਰ ਸਿੰਘ ਜੀ ! ਇਸ ਵਿਚ ਕੋਈ ਸ਼ੱਕ ਨਹੀਂ ਕਿ ਇਸ ਵਾਹਿਗੁਰੂ-ਮੰਤ੍ਰ ਦੇ ਪੱਖ ਵਿਚ ਕਈਆਂ ਸੱਜਣਾਂ ਦੇ ਨਾਲ ਵਿਚਾਰ-ਵਟਾਂਦਰੇ ਹੋਏ ਹਨ ਤੇ ਕਈ ਸੱਜਣਾਂ ਵਲੋਂ ਇਸ ਵਾਹਿਗੁਰੂ-ਮੰਤ੍ਰ ਦੇ ਸਬੰਧ ਵਿਚ ਪ੍ਰਕਾਸ਼ਤ ਹੋਈਆਂ ਪੁਸਤਕਾਂ ਵੀ ਪੜ੍ਹਨ ਵਿਚ ਆਈਆਂ ਹਨ, ਜਿਨ੍ਹਾਂ ਵਿਚ ਉਨ੍ਹਾਂ ਸਿਆਣਿਆਂ ਵਲੋਂ ਬਹੁਤ ਖੋਜ-ਭਰਪੂਰ ਵਿਚਾਰ ਅੰਕਿਤ ਕੀਤੇ ਗਏ ਹਨ ਪਰ ਪੁਰਾਤਨ ਪੁਸਤਕਾਂ ਵਿਚ ਇਕ ਸਤਿਕਾਰਯੋਗ ਹਸਤੀ ਗਿਆਨੀ ਉਧਮ ਸਿੰਘ ਜੀ ਨੇ 'ਸੱਚਾ ਗੁਰੂ' ਪੁਸਤਕ ਪ੍ਰਕਾਸ਼ਤ ਕੀਤੀ ਹੈ, ਜਿਸ ਵਿਚ ਆਪ ਜੀ ਨੇ ਵਾਹਿਗੁਰੂ-ਮੰਤ੍ਰ ਦੀ ਵਿਸ਼ੇਸ਼ਤਾ ਬਾਰੇ ਕਈ ਪੁਰਾਤਨ ਤੇ ਨਵੀਨ ਖੋਜੀਆਂ ਦੇ ਵਿਚਾਰ ਅੰਕਿਤ ਕਰਨ ਦਾ ਉਪਕਾਰ ਕੀਤਾ ਹੈ :

ਗੁਰੂ ਸਾਹਿਬ ਜੀ ਨੇ ਜੋ ਦਾਤਾਂ ਜਗਤ ਦੇ ਦੌਰੇ ਸਮੇਂ ਜੀਵਾਂ ਨੂੰ ਵੰਡੀਆਂ, ਉਨ੍ਹਾਂ 'ਚੋਂ ਮੁਖ ਇਹ ਹਨ :
(੧) ਕੀਰਤਨ, (੨) ਗ਼ਰੀਬੀ, (੩) ਨਾਮ।

ਇਥੇ ਇਸ ਗੱਲ ਦਾ ਨਿਰਣਯ ਕਰਨਾ ਜ਼ਰੂਰੀ ਹੈ ਕਿ ਆਪ ਨੇ ਜੋ ਨਾਮ (ਮੰਤ੍ਰ) ਜੀਵਾਂ ਤੋਂ ਜਪਾਇਆ ਅਤੇ ਸਦੀਵ-ਕਾਲ ਜਪਣ ਲਈ ਹੁਕਮ ਕੀਤਾ, ਉਹ ਕੀ ਸੀ ?

ਹਜ਼ੂਰ ਨੇ ਆਪਣੇ ਉਪਦੇਸ਼ ਵਿਚ ਈਸ਼ਵਰ, ਅੱਲਾ, ਖ਼ੁਦਾ, ਰਾਮ, ਹਰੀ, ਗੋਬਿੰਦ, ਨਾਰਾਇਣ ਆਦਿ ਰੱਬ ਦੇ ਸਾਰੇ ਨਾਮਾਂ ਦਾ ਸਤਿਕਾਰ ਕੀਤਾ ਹੈ ਪਰ ਐਸਾ ਨਾਮ ਜਿਸ ਵਿਚ ਉਕਤ ਸਾਰੇ ਹੀ ਨਾਮਾਂ ਦੀਆਂ ਸਿਫ਼ਤਾਂ ਆ ਜਾਣ, ਨਿਰੰਕਾਰ ਦਾ ਜਾਤੀ ਨਾਮ (ਮੰਤ੍ਰ) "ਵਾਹਿਗੁਰੂ" ਹੀ ਨਿਯਤ ਕੀਤਾ ਹੈ।

'ਵਾਹਿ' ਸ਼ਬਦ ਫ਼ਾਰਸੀ ਜ਼ਬਾਨ ਦਾ ਅਤੇ 'ਗੁਰੁ' ਸੰਸਕ੍ਰਿਤ ਦਾ ਹੈ। ਉਸ ਸਮੇਂ ਇਸ ਦੇਸ ਵਿਚ ਵੱਡੀਆਂ ਦੋ ਹੀ ਕੌਮਾਂ ਹਿੰਦੂ ਅਤੇ ਮੁਸਲਮਾਨ ਸਨ। ਮੁਸਲਮਾਨਾਂ ਦੀ ਬੋਲੀ ਫ਼ਾਰਸੀ ਜਾਂ ਅਰਬੀ ਸੀ ਅਤੇ ਹਿੰਦੂਆਂ ਦੀ ਸੰਸਕ੍ਰਿਤ। ਇਨ੍ਹਾਂ ਦੋਹਾਂ ਜ਼ਬਾਨਾਂ ਦੇ ਉਕਤ ਦੋ ਸ਼ਬਦਾਂ ਤੋਂ ਈਸ਼ਵਰ ਦੀ ਜਾਤ ਨਾਲ ਸਬੰਧ ਰੱਖਣ ਵਾਲਾ, ਆਪ ਨੇ "ਵਾਹਿਗੁਰੂ" ਮੰਤ੍ਰ ਪ੍ਰਗਟ ਕੀਤਾ।

'ਵਾਹਿ' ਸ਼ਬਦ ਦੇ ਅਰਥ ਅਸਚਰਜ ਅਤੇ 'ਗੁਰੂ' ਦੇ ਪ੍ਰਕਾਸ਼ ਰੂਪ ਹਨ। ਇਹ ਦੋਨੋਂ ਈਸ਼ਵਰ ਦੀ ਜਾਤ ਅਤੇ ਸਦੀਵੀ ਗੁਣਾਂ ਨਾਲ ਸਬੰਧ ਰੱਖਦੇ ਹਨ। ਇਸ ਲਈ ਮਹਾਰਾਜ ਨੇ ਦੇਵੀ-ਦੇਵਤੇ ਅਤੇ ਪੱਥਰ-ਪੂਜ ਲੋਕਾਂ ਅੰਦਰ ਵਾਹਿਗੁਰੂ-ਮੰਤ੍ਰ ਦੁਆਰਾ ਅਕਾਲ ਉਪਾਸ਼ਨਾ ਪੈਦਾ ਕਰਨ ਦਾ ਪ੍ਰਯਤਨ ਕੀਤਾ, ਕਿਉਂਕਿ ਅਕਾਲ ਉਪਾਸ਼ਨਾ ਹੀ ਮੁੱਖ ਉਪਾਸ਼ਨਾ ਹੈ।

ਜਿਵੇਂ ਬਿਰਛ ਦੀਆਂ ਜੜ੍ਹਾਂ ਨੂੰ ਪਾਣੀ ਦੇਣ ਨਾਲ ਪੱਤਿਆਂ ਨੂੰ ਪਾਣੀ ਆਪਣੇ ਆਪ ਪੁੱਜ ਜਾਂਦਾ ਹੈ ਪਰ ਪੱਤਿਆਂ 'ਤੇ ਪਾਣੀ ਪਾਉਣ ਨਾਲ ਜੜ੍ਹਾਂ ਨੂੰ ਨਹੀਂ ਪੁੱਜਦਾ, ਇਸ ਤਰ੍ਹਾਂ ਸ੍ਰਿਸ਼ਟੀ ਦੇ ਮੂਲ ਈਸ਼ਵਰ ਦੀ ਉਪਾਸ਼ਨਾ ਵਿਚ ਸਾਰੇ ਦੇਵੀ-ਦੇਵਤੇ, ਅਵਤਾਰ, ਪੈਗੰਬਰ ਅਥਵਾ ਸਾਰਾ ਜਗਤ ਆ ਜਾਂਦਾ ਹੈ, ਜੋ ਕਿ ਉਸਦੀ ਪੈਦਾਇਸ਼ ਹੈ।

ਜਿਵੇਂ ਪਾਣੀ ਦੀਆਂ ਬੂੰਦਾਂ ਸਮੁੰਦਰ ਵਿਚ ਸਮਾ ਜਾਂਦੀਆਂ ਹਨ ਪਰ ਪਰਮੇਸ਼ਰ ਦਾ ਬੂੰਦਾਂ ਵਿਚ ਸਮਾਉਣਾ ਕਠਨ ਹੀ ਨਹੀਂ ਸਗੋਂ ਅਸੰਭਵ ਹੈ। ਸੂਰਜ ਰਾਹੀਂ ਕਿਰਨਾਂ ਨੂੰ ਜੋਤਨਾ ਮਿਲਦੀ ਹੈ, ਪਰ ਕਿਰਨਾਂ ਦੁਆਰਾ ਸੂਰਜ ਨੂੰ ਨਹੀਂ। ਸਮੁੰਦਰ ਵਿਚੋਂ ਬੂੰਦਾਂ ਪੈਦਾ ਹੁੰਦੀਆਂ ਹਨ ਪਰ ਬੂੰਦਾਂ ਵਿਚੋਂ ਸਮੁੰਦਰ ਪੈਦਾ ਨਹੀਂ ਹੋ ਸਕਦਾ। ਇਸੇ ਤਰ੍ਹਾਂ ਇਕੋ ਅਕਾਲ ਪੁਰਖ ਤੋਂ ਕਿਰਨਾਂ ਅਤੇ ਬੂੰਦਾਂ ਰੂਪ ਸਾਰਾ ਸੰਸਾਰ, ਅਥਵਾ ਦੇਵੀ-ਦੇਵਤੇ ਆਦਿ ਪੈਦਾ ਹੋਏ ਹਨ ਪਰ ਦੇਵੀ-ਦੇਵਤੇ ਵਾਹਿਗੁਰੂ ਦੇ ਰਚਨਹਾਰ ਨਹੀਂ। ਗੁਰੂ ਨਾਨਕ ਸਾਹਿਬ ਨੇ "ਵਾਹਿਗੁਰੂ" ਜਾਪ ਦੁਆਰਾ ਸਾਰੀ ਸ੍ਰਿਸ਼ਟੀ ਨੂੰ ਅਕਾਲ ਉਪਾਸ਼ਨਾ ਕਰਨ ਦਾ ਉਪਦੇਸ਼ ਇਸ ਲਈ ਕੀਤਾ ਹੈ ਕਿ ਉਹ ਸਰਬ-ਵਿਆਪੀ ਅਤੇ ਸਰਬੱਗ ਹੈ, ਪਰ ਇਹ ਦੇਵੀ-ਦੇਵਤੇ ਆਦਿ ਸ਼ਕਤੀਆਂ ਪਰ-ਅਧੀਨ ਅਤੇ ਅਲਪੱਗ ਹਨ।

ਇਥੇ ਇਕ ਹੋਰ ਸੁਆਲ ਪੈਦਾ ਹੁੰਦਾ ਹੈ ਕਿ ਗੁਰਬਾਣੀ ਵਿਚ ਰੱਬ ਦੇ ਨਾਮ—ਰਾਮ, ਈਸ਼ਵਰ, ਅੱਲਾ, ਗੋਬਿੰਦ ਆਦਿ ਤਾਂ ਆਉਂਦੇ ਹਨ ਪਰ "ਵਾਹਿਗੁਰੂ" ਨਾਮ ਸਪੱਸ਼ਟ ਸਿਵਾਏ ਭੱਟਾਂ ਦੇ ਸਵੱਈਆਂ ਦੇ ਹੋਰ ਕਿਧਰੇ ਨਹੀਂ ਆਇਆ ? ਇਸ ਖ਼ਿਆਲ ਨੂੰ ਲੈ ਕੇ ਕਈ ਸੱਜਣ ਸ਼ੰਕਾ ਕਰਦੇ ਹਨ ਕਿ ਜਦ ਬਾਣੀ ਵਿਚ ਬਾਰੰਬਾਰ ਰਾਮ ਨਾਮ ਦੀ ਮਹਿਮਾ ਲਿਖੀ ਹੋਈ ਹੈ ਅਤੇ ਕਿਸੇ ਵੀ ਪਾਤਸ਼ਾਹੀ ਨੇ "ਵਾਹਿਗੁਰੂ" ਸ਼ਬਦ ਦਾ ਜ਼ਿਕਰ ਨਹੀਂ ਕੀਤਾ ਤਾਂ ਫਿਰ ਵਾਹਿਗੁਰੂ-ਮੰਤ੍ਰ ਵਿਚ ਬਾਕੀ ਨਾਮਾਂ ਨਾਲੋਂ ਕੀ ਵਿਸ਼ੇਸ਼ਤਾ ਹੈ ? ਇਸਦਾ ਉੱਤਰ ਸੰਖੇਪ ਸ਼ਬਦਾਂ ਵਿਚ ਹੇਠਾਂ ਦਿੱਤਾ ਜਾਂਦਾ ਹੈ:

ਨਾਮ ਹਮੇਸ਼ਾਂ ਦੋ ਪ੍ਰਕਾਰ ਦੇ ਹੁੰਦੇ ਹਨ: ਗੁਣ ਨਾਮ ਅਤੇ ਕਰਮ ਨਾਮ, ਅਰਥਾਤ ਕ੍ਰਿਤਮ ਨਾਮ ਅਤੇ ਅਕ੍ਰਿਤਮ ਨਾਮ। ਫ਼ਾਰਸੀ ਵਿਚ ਅਕ੍ਰਿਤਮ ਨਾਮ ਨੂੰ ਜਾਤੀ ਨਾਮ ਕਹਿੰਦੇ ਹਨ ਅਤੇ ਕ੍ਰਿਤਮ ਨੂੰ ਸਫ਼ਾਤੀ। ਅਕ੍ਰਿਤਮ ਨਾਮ ਨਾਮੀ ਦੇ ਸਰੂਪ ਦਾ ਲਖਾਇਕ ਹੈ ਅਤੇ ਕ੍ਰਿਤਮ ਨਾਮ ਉਸਦੇ ਗੁਣਾਂ ਵਾ ਕਰਮਾਂ ਦਾ। ਅਰਥਾਤ ਕ੍ਰਿਤਮ ਨਾਮ ਵਿਚ ਨਾਮੀ ਦੇ ਕਰਮ ਦਾ ਹੀ ਗਿਆਨ ਹੁੰਦਾ ਹੈ ਅਤੇ ਅਕ੍ਰਿਤਮ ਵਿਚ ਉਸਦੇ ਸਰੂਪ ਦਾ ਵੀ ਬੋਧ ਹੋ ਜਾਂਦਾ ਹੈ। ਇਸ ਲਈ ਜਾਤੀ ਨਾਮ ਦਾ ਨਾਮੀ ਦੀ ਜਾਤ ਨਾਲ ਅਤੇ ਸਫ਼ਾਤੀ ਨਾਮ ਦਾ ਸਿਫ਼ਤ ਜਾਂ ਕਰਮ ਨਾਲ ਸਬੰਧ ਹੁੰਦਾ ਹੈ। ਜਿਵੇਂ—ਕਿਸ਼ਨ ਸਿੰਘ ਹਲਵਾਈ, ਕਿਸ਼ਨ ਸਿੰਘ ਜਾਤੀ ਨਾਮ ਅਤੇ ਹਲਵਾਈ ਸਫ਼ਾਤੀ (ਕਰਮ) ਨਾਮ ਹੈ। ਕਿਸ਼ਨ ਸਿੰਘ ਜੇ ਹਲਵਾਈ ਦਾ ਕੰਮ ਛੱਡ ਕੇ ਕੱਪੜੇ ਦੀ ਦੁਕਾਨ ਪਾ ਲਵੇ ਤਾਂ

ਬਜਾਜ, ਆੜ੍ਹਤ ਦਾ ਕੰਮ ਕਰੇ ਤਾਂ ਆੜ੍ਹਤੀ; ਸੋਨਾ, ਚਾਂਦੀ ਵੇਚੇ ਤਾਂ ਸਰਾਫ਼ ਅਤੇ ਦਫ਼ਤਰ ਵਿਚ ਨੌਕਰ ਹੋ ਜਾਵੇ ਤਾਂ ਕਲਰਕ ਬਣ ਜਾਵੇਗਾ ਅਤੇ ਇਸ ਤਰ੍ਹਾਂ ਉਸਦੇ ਸਿਫ਼ਾਤੀ ਨਾਮ ਕਰਮ ਦੇ ਬਦਲਣ ਨਾਲ ਬਦਲਦੇ ਚਲੇ ਜਾਣਗੇ, ਪਰ ਜਾਤੀ ਨਾਮ ਕਿਸ਼ਨ ਸਿੰਘ ਨਹੀਂ ਬਦਲ ਸਕਦਾ।

ਇਸੇ ਤਰ੍ਹਾਂ ਵਾਹਿਗੁਰੂ, ਰਮਿਆ ਹੋਇਆ ਹੋਣ ਕਰਕੇ—ਰਾਮ, ਸੰਸਾਰ ਦੀ ਹਰ ਵਸਤੂ ਨੂੰ ਹਰਿਆਵਲ ਦੇਣ ਕਰਕੇ—ਹਰੀ, ਨਾਰ—ਪਾਣੀ, ਆਇਣ—ਘਰ, ਪਾਣੀ ਵਿਚ ਵੀ ਵਿਆਪਕ ਹੋਣ ਕਰਕੇ—ਨਾਰਾਇਣ, ਅਤੇ ਗੋ—ਅੰਧੇਰਾ, ਬਿੰਦ—ਪ੍ਰਕਾਸ਼, ਅੰਧੇਰੇ ਵਿਚ ਪ੍ਰਕਾਸ਼ ਕਰਨ ਵਾਲਾ ਹੋਣ ਕਰਕੇ—ਗੋਬਿੰਦ ਹੈ। ਇਹ ਸਾਰੇ ਨਾਮ ਵਾਹਿਗੁਰੂ ਦੇ ਵੱਖ ਵੱਖ ਗੁਣਾਂ (ਸਿਫ਼ਤਾਂ) ਨੂੰ ਹੀ ਜ਼ਾਹਰ ਕਰਦੇ ਹਨ, ਪਰ ਇਕ ਐਸਾ ਸਮਾਂ ਵੀ ਆਉਂਦਾ ਹੈ ਜਦ ਗੁਰੂ ਕਲਗੀਧਰ ਜੀ ਦੇ ਹੁਕਮ "ਜਬ ਆਕਰਖ ਕਰਤ ਹੋ ਕਬਹੂੰ ॥ ਤੁਮ ਮੈ ਮਿਲਤ ਦੇਹ ਧਰ ਸਭਹੂੰ ॥" ਅਨੁਸਾਰ ਆਪਣੀ ਅਕਰਖਣ ਸ਼ਕਤੀ ਦੁਆਰਾ ਸਾਰੇ ਸੰਸਾਰ ਨੂੰ ਆਪਣੇ ਵਿਚ ਲੈ ਕਰ ਲੈਂਦਾ ਹੈ, ਉਸ ਸਮੇਂ ਉਸ ਦਾ ਨਾਮ ਰਾਮ ਨਹੀਂ ਰਹਿੰਦਾ, ਕਿਉਂਕਿ ਜਿਸ ਬ੍ਰਹਿਮੰਡ ਵਿਚ ਰਮਿਆ ਹੋਣ ਕਰਕੇ ਰਾਮ ਸੀ, ਉਹ ਬ੍ਰਹਿਮੰਡ ਹੀ ਉਸ ਵਿਚ ਲੀਨ ਹੋ ਜਾਂਦਾ ਹੈ। ਇਸੇ ਤਰ੍ਹਾਂ ਨਾ ਉਹ ਹਰੀ ਰਹਿੰਦਾ ਹੈ ਤੇ ਨਾ ਨਾਰਾਇਣ। ਭਾਵ, ਉਸ ਦੇ ਸਾਰੇ ਹੀ ਕ੍ਰਿਤਮ ਨਾਮ ਉਸ ਵਿਚ ਸਮਾ ਜਾਂਦੇ ਹਨ ਪਰ ਇਸ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਉਸ ਵਕਤ ਉਹ ਅਸਚਰਜ ਜਾਂ ਪ੍ਰਕਾਸ਼ ਰੂਪ ਨਹੀਂ, ਕਿਉਂਕਿ ਇਹ ਉਸ ਦੀ ਨਾਸ ਨਾ ਹੋਣ ਵਾਲੀ ਜਾਤੀ-ਸੱਤਾ ਹੈ। ਇਸ ਲਈ ਗੁਰੂ ਸਾਹਿਬ ਨੇ ਕਲਜੁਗੀ ਜੀਵਾਂ ਦੇ ਜਾਪ ਲਈ "ਵਾਹਿਗੁਰੂ" ਮੰਤ੍ਰ ਹੀ ਨਿਯਤ ਕੀਤਾ ਹੈ, ਜੋ ਕ੍ਰਿਤਮ ਅਤੇ ਅਕ੍ਰਿਤਮ ਦੋਨਾਂ ਨਾਮਾਂ ਦੇ ਅਰਥਾਂ ਦਾ ਲਖਾਇਕ ਹੈ।

ਜਿਵੇਂ ਨਦੀਆਂ, ਨਾਲੇ ਅਤੇ ਦਰਿਆ ਸਭ ਸਮੁੰਦਰ ਵਿਚ ਸਮਾ ਜਾਂਦੇ ਹਨ ਪਰ ਸਮੁੰਦਰ ਕਦੇ ਨਾਲੇ ਜਾਂ ਦਰਿਆ ਵਿਚ ਨਹੀਂ ਸਮਾ ਸਕਦਾ, ਇਸੇ ਤਰ੍ਹਾਂ ਵਾਹਿਗੁਰੂ ਨਾਮ ਵਿਚ ਹਰੀ, ਨਾਰਾਇਣ, ਅੱਲਾ ਆਦਿ ਸਾਰੇ ਨਾਮ ਤੇ ਉਨ੍ਹਾਂ ਦੇ ਭਾਵ ਆ ਜਾਂਦੇ ਹਨ ਪਰ ਰਾਮ, ਹਰੀ ਜਾਂ ਅੱਲਾ ਸ਼ਬਦ ਵਿਚ ਵਾਹਿਗੁਰੂ ਨਾਮ ਅਤੇ ਇਸਦਾ ਭਾਵ ਨਹੀਂ ਆ ਸਕਦਾ ਕਿਉਂਕਿ ਉਨ੍ਹਾਂ ਨਾਮਾਂ ਵਿਚ ਕੇਵਲ ਇਕ ਇਕ ਸਿਫ਼ਤ ਆਉਂਦੀ ਹੈ ਅਤੇ ਵਾਹਿਗੁਰੂ ਨਾਮ ਵਿਚ ਸਾਰੀਆਂ ਹੀ ਸਿਫ਼ਤਾਂ ਆ ਜਾਂਦੀਆਂ ਹਨ।

ਇਸਦਾ ਭਾਵ ਇਹ ਹਰਗਿਜ਼ ਨਹੀਂ ਕਿ ਵਾਹਿਗੁਰੂ ਨਾਮ ਨਾਲ ਕਿਸੇ ਹੋਰ ਨਾਮ ਦਾ ਉਚਾਰਨ ਕਰਨਾ ਠੀਕ ਨਹੀਂ। ਗੁਰਬਾਣੀ ਵਿਚ ਜਿਤਨੇ ਨਾਮ ਆਏ ਹਨ, ਗੁਰਸਿਖ ਸਭਦਾ ਉਚਾਰਨ ਕਰ ਸਕਦਾ ਹੈ, ਕਿਉਂਕਿ ਗੁਰੂ ਸਾਹਿਬ ਦਾ ਹੁਕਮ ਹੈ, "ਬਲਿਹਾਰੀ ਜਾਉ ਜੇਤੇ ਤੇਰੇ ਨਾਵ ਹੈ" ਪਰ ਗੁਰੂ-ਮੰਤ੍ਰ ਰੂਪ ਵਿਚ "ਵਾਹਿਗੁਰੂ" ਨਾਮ ਦਾ ਉਚਾਰਨ ਕਰਨ ਦੀ ਹੀ ਗੁਰੂ ਕੀ ਆਗਿਆ ਹੈ:

> ਸਤਿਗੁਰ ਦਰਸਨੁ ਦੇਖਣਾ ਸਾਧਸੰਗਤਿ ਵਿਣੁ ਅੰਨ੍ਹਾ ਖੋਲਾ ॥
> ਵਾਹਗੁਰੂ ਗੁਰ ਸਬਦੁ ਲੈ ਪਿਰਮ ਪਿਆਲਾ ਚੁਪਿ ਚਬੋਲਾ ॥ *(ਵਾਰ ੯, ਪਉੜੀ ੧੭)*
>
> ਗੁਰਸਿਖ ਰਹਿਤ ਸੁਨਹੁ ਮੇਰੇ ਮੀਤ। ਉਠਿ ਪਰਭਾਤ ਕਰੇ ਹਿਤ ਚੀਤ।
> ਵਾਹਿਗੁਰੂ ਪੁਨ ਮੰਤ੍ਰ ਸੁ ਜਾਪ। ਕਰ ਇਸਨਾਨ ਪੜ੍ਹੇ ਜਪ ਜਾਪ ॥੧॥
>
> *(ਰਹਿਤਨਾਮਾ ਭਾਈ ਨੰਦ ਲਾਲ ਜੀ)*

ਸੋ, ਜਿਸ ਤਰ੍ਹਾਂ ਕੋਈ ਪਤੀਬ੍ਰਤਾ ਇਸਤ੍ਰੀ ਆਪਣੇ ਪਤੀ ਦੇ ਬੇਅੰਤ ਗੁਣਾਂ ਨੂੰ ਅਨੁਭਵ ਕਰਦੀ ਹੈ ਕਿ ਮੇਰੇ ਪਤੀ ਦੇਵ ਜੀ ਵਿਦਵਾਨ ਹਨ, ਮਿੱਠ-ਬੋਲੇ ਅਤੇ ਪਰਉਪਕਾਰੀ ਹਨ ਆਦਿ, ਇਨ੍ਹਾਂ ਸਾਰੇ ਲਫ਼ਜ਼ਾਂ ਵਿਚ ਉਹ ਪਤੀ ਦੇ ਇਕ ਇਕ ਗੁਣ ਨੂੰ ਹੀ ਬਿਆਨ ਕਰ ਸਕੇਗੀ, ਕਿਉਂਕਿ ਇਹ ਸਾਰੇ ਵੱਖਰੇ ਵੱਖਰੇ ਗੁਣ ਹਨ, ਤੇ ਜੇ ਉਹ ਕਹੇ—ਮੇਰੇ ਪਤੀ ਦੇਵ ਸਰਬਗੁਣਾਂ ਅਧੀਨ ਪੂਰਨ ਮਨੁੱਖ ਹਨ ਤਾਂ ਇਸ ਵਿਚ ਸਾਰੀਆਂ ਸਿਫ਼ਤਾਂ ਆ ਜਾਂਦੀਆਂ ਹਨ ਪਰ ਜੇ ਕਿਸੇ ਸਮੇਂ ਪਤੀ ਦੀ ਇਕ ਤਾਰੀਫ਼ ਨੂੰ ਹੀ ਬਿਆਨ ਕਰਦੀ ਹੈ ਤਾਂ ਇਸ ਤਰ੍ਹਾਂ

ਉਸਦੇ ਪਤੀ ਦੇ ਸਤਿਕਾਰ ਵਿਚ ਕੋਈ ਫ਼ਰਕ ਨਹੀਂ ਪੈਂਦਾ। ਇਸੇ ਤਰ੍ਹਾਂ ਜੇ ਗੁਰਸਿਖ, ਵਾਹਿਗੁਰੁ ਨਾਮ ਤੋਂ ਬਿਨਾਂ ਕਿਸੇ ਕਰਮ ਨਾਮ ਦਾ ਉਚਾਰਨ ਕਰਦਾ ਹੈ ਤਾਂ ਇਹ ਵੀ ਉਸੇ ਦੀ ਸਿਫ਼ਤਿ-ਸਾਲਾਹ ਹੈ। ਪਰ ਜੇ ਉਸ ਨਾਮ ਦਾ ਗੁਰ-ਮੰਤ੍ਰ ਰੂਪ ਵਿਚ ਜਾਪ ਕਰੇ ਤਾਂ ਇਸ ਤਰ੍ਹਾਂ ਉਹ ਈਸ਼ਵਰ ਦੇ ਕਿਸੇ ਇਕ ਗੁਣ ਨੂੰ ਅਨੁਭਵ ਕਰ ਸਕੇਗਾ।

ਸੋ, ਗੁਰਬਾਣੀ ਵਿਚ ਆਏ ਸਾਰੇ ਸਫ਼ਾਤੀ ਨਾਮਾਂ ਦੁਆਰਾ ਕੇਵਲ ਪ੍ਰਭੂ ਦੇ ਜਾਤੀ (ਵਾਹਿਗੁਰੂ) ਨਾਮ ਨੂੰ ਜਪਣ ਦੀ ਹੀ ਸੂਚਨਾ ਦਿੱਤੀ ਗਈ ਹੈ। ਭੱਟਾਂ ਨੇ ਵੀ ਜਗਤ ਦੇ ਰਚਨਹਾਰ ਕਰਤਾਰ ਨੂੰ ਇਸੇ ਵਾਹਿਗੁਰੂ ਨਾਮ ਨਾਲ ਹੀ ਯਾਦ ਕੀਤਾ ਹੈ:

> ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ॥
> ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯ੍ਯਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ॥ *(ਪੰਨਾ ੧੪੦੩)*

ਵਾਹਿਗੁਰੂ ਨਾਮ ਦੀ ਰਚਨਾ ਬਾਰੇ ਜ਼ਿਕਰ ਆਉਂਦਾ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜਦ ਸੰਸਾਰ ਦੀ ਦਸ਼ਾ ਨੂੰ ਨਿਰੰਕਾਰ ਦੀ ਹਜ਼ੂਰੀ ਵਿਚ ਪੇਸ਼ ਕਰਨ ਲਈ ਵੇਈਂ ਨਦੀ ਵਿਚ ਪ੍ਰਵੇਸ਼ ਕਰ ਕੇ ਅੰਤਰ-ਧਿਆਨ ਹੋਏ ਤਾਂ ਈਸ਼ਵਰ ਦੇ ਜਲਵੇ, ਉਸਦੀ ਰਚਨਾ, ਵਿਆਪਕਤਾ ਅਤੇ ਪ੍ਰਕਾਸ਼ ਨੂੰ ਅਨੁਭਵ ਕਰਦਿਆਂ ਹੋਇਆਂ ਆਪ ਨੇ ਕਿਸੇ ਵਿਸਮਾਦ ਅਵਸਥਾ ਵਿਚ ਆ ਕੇ ਇਸ ਗੁਪਤ ਨਾਮ ਦਾ ਉਚਾਰਨ ਕੀਤਾ:

"ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ"

ਭਾਵ ਅਸਚਰਜ ਹੈ, ਪ੍ਰਕਾਸ਼ ਹੈ, ਅਸਚਰਜ ਹੈ, ਪ੍ਰਕਾਸ਼ ਰੂਪ ਹੈ। ਇਸ ਤਰ੍ਹਾਂ ਉਚਾਰਨ ਹੋਇਆ ਇਹ ਚੁਅੱਖਰਾ ਨਾਮ ਹੀ ਹਜ਼ੂਰ ਨੇ ਕਲਜੁਗੀ ਜੀਵਾਂ ਦੇ ਜਾਪ ਲਈ ਨਿਸਚਿਤ ਕੀਤਾ।

ਭਾਈ ਸੰਤੋਖ ਸਿੰਘ ਜੀ ਲਿਖਦੇ ਹਨ:

> ਸ੍ਰੀ ਨਾਨਕ ਸਿਖਨ ਕੇ ਹੇਤ। ਵਾਹਿਗੁਰੂ ਸਿਰਜਿਓ ਨਿਤ ਚੇਤ। *(ਸੂਰਜ ਪ੍ਰਕਾਸ਼)*

ਸਾਰੇ ਬ੍ਰਹਿਮੰਡ ਵਿਚ ਵਾਹਿਗੁਰੂ ਨਾਮ ਦਾ ਪ੍ਰਚਾਰ ਕਰਨ ਤੋਂ ਉਪਰੰਤ ਵੀ ਕਰਤਾਰਪਰ ਅਸਥਾਨ ਵਸਾ ਕੇ, ਆਪ ਜਗਿਆਸੂ ਨੂੰ ਇਸੇ ਵਾਹਿਗੁਰੂ ਨਾਮ ਦੀ ਬਖ਼ਸ਼ਸ਼ ਕਰਦੇ ਰਹੇ ਹਨ:

> ਧਰਮਸਾਲ ਕਰਤਾਰ ਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ॥
> ਵਾਹਿਗੁਰੂ ਗੁਰ ਸਬਦੁ ਸੁਣਾਇਆ॥ *(ਵਾਰ ੨੪, ਪਉੜੀ ੧)*

> ਨਿਰੰਕਾਰੁ ਆਕਾਰੁ ਕਰਿ ਜੋਤਿ ਸਰੂਪੁ ਅਨੂਪ ਦਿਖਾਇਆ॥
> ਵੇਦ ਕਤੇਬ ਅਗੋਚਰਾ ਵਾਹਿਗੁਰੂ ਗੁਰ ਸਬਦੁ ਸੁਣਾਇਆ॥ *(ਵਾਰ ੧੨, ਪਉੜੀ ੧੭)*

ਭਾਈ ਗੁਰਦਾਸ ਜੀ ਦੇ ਕਥਨਾਂ ਤੋਂ ਭਲੀ ਪ੍ਰਕਾਰ ਸਿੱਧ ਹੋ ਜਾਂਦਾ ਹੈ ਕਿ ਜਦ ਵੀ ਕਿਸੇ ਨੇ ਹਜ਼ੂਰ ਤੋਂ ਨਾਮ ਦੀ ਯਾਚਨਾ ਕੀਤੀ ਤਾਂ ਆਪ ਨੇ ਦਿਆਲੂ ਹੋ ਕੇ ਉਸਨੂੰ "ਵਾਹਿਗੁਰੂ" ਨਾਮ ਦੀ ਦਾਤ ਹੀ ਬਖ਼ਸ਼ੀ:

> ਪਰਦਖਣਾ ਡੰਡਉਤ ਕਰਿ ਮਸਤਕੁ ਚਰਣ ਕਵਲ ਗੁਰ ਲਾਇਆ॥
> ਸਤਿਗੁਰੁ ਪੁਰਖ ਦਇਆਲੁ ਹੋਇ ਵਾਹਿਗੁਰੂ ਸਚੁ ਮੰਤ੍ਰੁ ਸੁਣਾਇਆ॥ *(ਵਾਰ ੧੧, ਪਉੜੀ ੩)*

> ਚਾਰੋ ਅਛਰ ਇਕੁ ਕਰਿ ਵਾਹਗੁਰੂ ਜਪੁ ਮੰਤ੍ਰੁ ਜਪਾਵੈ॥
> ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ॥ *(ਵਾਰ ੧, ਪਉੜੀ ੪੯)*

ਜੋ ਵੀਰ "ਵਾਹਿਗੁਰੂ" ਸ਼ਬਦ ਨੂੰ "ਵਾਹੁ ਗੁਰੂ" ਸਿੱਧ ਕਰਦੇ ਹਨ ਉਹ ਭੁੱਲ ਵਿਚ ਹਨ ਕਿਉਂਕਿ ਇਸ ਬਾਰੇ ਸਭ ਤੋਂ ਪੁਰਾਤਨ ਅਤੇ ਸਹੀ ਉਗਾਹੀ ਭਾਈ ਗੁਰਦਾਸ ਜੀ ਦੀ ਬਾਣੀ ਹੈ, ਜਿਸ ਵਿਚ "ਵਾਹੁ ਗੁਰੂ"

ਨਹੀਂ "ਵਾਹਿਗੁਰੂ" ਸ਼ਬਦ ਹੈ ਅਤੇ ਜਿਤਨੇ ਵੀ ਸਿਖ ਧਰਮ ਦੇ ਹੋਰ ਪ੍ਰਮਾਣੀਕ ਗ੍ਰੰਥ ਹਨ ਸਭ ਦੇ ਵਿਚ "ਵਾਹਿਗੁਰੂ" ਸ਼ਬਦ ਹੀ ਆਉਂਦਾ ਹੈ, "ਵਾਹੁ ਗੁਰੂ" ਨਹੀਂ। ਇਹ ਗੱਲ ਮੰਨਣ ਵਿਚ ਨਹੀ ਆਉਂਦੀ ਕਿ ਕਿਸੇ ਵਲੋਂ "ਵਾਹੁ ਗੁਰੂ" ਸ਼ਬਦ ਬਦਲ ਕੇ ਇਕੋ ਵੇਰ ਸਭ ਥਾਈਂ "ਵਾਹਿਗੁਰੂ" ਕਰ ਦਿੱਤਾ ਗਿਆ ਹੋਵੇ। "ਵਾਹ ਗੁਰੂ" ਸ਼ਬਦ ਸ: ਤੇਜਾ ਸਿੰਘ ਜੀ ਭਸੌੜ ਵਾਲਿਆਂ ਨੇ ਪ੍ਰਚਲਤ ਕਰਨ ਦਾ ਯਤਨ ਕੀਤਾ ਹੈ। ਪ੍ਰਤੀਤ ਹੁੰਦਾ ਹੈ ਕਿ ਉਨ੍ਹਾਂ ਨੇ ਇਹ ਖ਼ਿਆਲ "ਨਾਨਕ ਦਾਸ ਕਹਹੁ ਗੁਰ ਵਾਹੁ॥" (ਪੰਨਾ ੩੭੬) ਪੰਗਤੀ ਤੋਂ ਲਿਆ ਹੈ।

ਵਹਿਗੁਰੂ-ਮੰਤ੍ਰ ਦੇ ਅਰਥ ਜਦ ਬਾਬਾ ਬੁੱਢਾ ਜੀ ਨੇ ਗੁਰੂ ਨਾਨਕ ਸਾਹਿਬ ਜੀ ਤੋ ਪੁੱਛੇ ਸਨ ਤਾਂ ਹਜ਼ੂਰ ਨੇ ਉੱਤਰ ਦਿੱਤਾ ਸੀ:

ਸਤਿ ਨਾਮ ਸ੍ਰੀ ਵਾਹਿਗੁਰੂ ਸੁਨਹੁ ਅਰਥ ਇਸ ਕੇਰ।
ਜਿਸਕੇ ਸਿਮਰਨ ਅਧਿਕ ਫਲ ਮਿਟਹਿ ਚਰਾਸੀ ਫੇਰ॥੩੬॥

*(ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੫੭)*

ਭਾਈ ਸੰਤੋਖ ਸਿੰਘ ਜੀ ਨੇ ਵਾਹਿਗੁਰੂ ਸ਼ਬਦ ਦੇ ਅਰਥ ਇਉਂ ਕੀਤੇ ਹਨ:

ਨਿਰਗੁਨ ਨਾਮਨ ਤੇ ਵਧਿ ਐਸੇ। ਸੋ ਕਰਿ ਅਰਧ ਬਖਾਨੋ ਜੈਸੇ।
ਵਾਹਿ ਨਾਮੁ ਅਚਰਜ ਕੋ ਹੋਈ। ਅਚਰਜ ਤੇ ਪਰਿ ਉਕਤ ਨ ਕੋਈ॥੬੨॥

*(ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੨)*

ਭਾਵ, ਵਾਹਿਗੁਰੂ ਨਾਮ ਦਾ ਨਿਰਗੁਣ ਨਾਮਾਂ ਤੋਂ ਵੱਧ ਜਿਸ ਤਰ੍ਹਾਂ ਅਰਥ ਬਣਦਾ ਹੈ ਮੈਂ ਉਹ ਵਰਣਨ ਕਰਦਾ ਹਾਂ, ਜੋ ਇਉਂ ਹੈ 'ਵਾਹਿ' ਦਾ ਅਰਥ ਹੈ ਅਸਚਰਜ ਅਤੇ ਅਸਚਰਜ ਤੋਂ ਪਰ੍ਹੇ ਹੋਰ ਕੋਈ (ਉਕਤ) ਬਾਣੀ ਹੀ ਨਹੀਂ। ਅੱਗੇ ਆਪ ਲਿਖਦੇ ਹਨ:

'ਗੋ' ਤਮ ਨਾਮ ਅਗਯਾਨ ਅਨਿੱਤ। 'ਰੋ' ਪ੍ਰਕਾਸ਼ ਕਿਯੋ ਜਿਨ ਚਿੱਤੁ।
ਇਵੈਂ ਸ੍ਰੀ ਨਾਨਕ ਨਾਮ ਬਨਾਯੋ। ਸੁਨਿ ਸ੍ਰੁਤਿ ਸੰਤਨ ਚਿਤ ਸੁਖ ਪਾਯੋ।

*(ਨਾਨਕ ਪ੍ਰਕਾਸ਼, ਪੂਰਬਾਰਧ, ਅਧਿ: ੧)*

ਭਾਵ, 'ਗੋ' ਨਾਮ ਅਗਯਾਨ ਰੂਪੀ ਅੰਧੇਰੇ ਦਾ ਹੈ ਜੋ ਹਰ ਜੀਵ ਦੇ ਹਿਰਦੇ 'ਤੇ ਛਾਇਆ ਹੋਇਆ ਹੈ। ਅਤੇ 'ਰੂ' ਦੇ ਅਰਥ ਹਨ—ਪ੍ਰਕਾਸ਼। ਸੋ, ਜੋ ਹਰ ਅਗਿਆਨਤਾ ਵਾਲੇ ਚਿਤ ਵਿਚ ਗਿਆਨ ਦਾ ਪ੍ਰਕਾਸ਼ ਕਰਦਾ ਹੈ, ਉਹ ਵਾਹਿਗੁਰੂ ਨਾਮ, ਗੁਰੂ ਨਾਨਕ ਦੇਵ ਜੀ ਨੇ ਬਣਾਇਆ ਹੈ, ਜਿਸਨੂੰ ਸਣ ਕੇ ਸਤਿ-ਪੁਰਸ਼ ਸਰੋਤਾ-ਜਨਾਂ ਨੇ ਸੁਖ ਪਾਇਆ ਹੈ। ਇਕ ਹੋਰ ਜਗ੍ਹਾ ਆਪ ਲਿਖਦੇ ਹਨ:

'ਵਾਹਿ' ਨਾਮ ਅਸਚਰਜ ਪਹਿਚਾਨੋ। ਜਿਹ ਕੀ ਸੱਤਯਾ ਜਗ ਪ੍ਰਗਟਾਨੋ।
ਜਿਹ ਸੱਤਯਾਕਰ ਲਖਿਯਤ ਭਵ ਹੈ। ਸੋ ਨਹਿ ਲਖੀ ਜਾਇ ਅਨਭਵ ਹੈ।
ਜਾਂਤੇ ਸੋ ਅਸਚਰਜ ਭਯੋ ਗੁਰੂ ਅਰਧ ਸੁਨਿ ਕਾਨ।
ਅੰਧਕਾਰ 'ਗੋ' ਨਾਮ ਹੈ 'ਰੂ' ਪ੍ਰਕਾਸ਼ ਪਹਿਚਾਨ॥੬੩॥ *(ਨਾਨਕ ਪ੍ਰਕਾਸ਼ ਉਤਰਾਰਧ ਅਧਿ: ੪੩)*

ਅੱਗੇ ਜਾ ਕੇ ਇਕ ਥਾਂ 'ਤੇ ਆਪ ਲਿਖਦੇ ਹਨ:

ਅਚਰਜ ਰੂਪ ਜੁ ਐਸੋ ਅਹੈ। ਤਿਸ ਕੋ ਨਾਮ 'ਵਾਹਿ' ਕਰਿ ਕਹੈ।
'ਗੋ' ਤਮ ਜੜ ਅਗਯਾਨ ਅਨਿੱਤ। ਕਰਿ ਪ੍ਰਕਾਸ਼ ਚੇਤਨ 'ਰੂ' ਨਿਤਿ।

*(ਗੁ: ਪ੍ਰ: ਸੂ: ਰਾਸ ੧, ਅੰਸੂ ੨੦)*

ਗੋ ਤਮ ਨਾਮ ਅਗਯਾਨ ਮਹਾਨ ਕੋ ਪਾਇ ਸੰਧਾਨ ਸਦੀਵ ਭ੍ਰੂ।
ਦੇਹਿ ਅਨੇਕ ਧਰੇ, ਜਨਮੇ, ਮ੍ਰਿਤੂ ਸੰਕਟ ਹੋਤ ਬਿਸਾਲ ਸੁਰੂ।
ਸੋ ਤਤਕਾਲ ਬਿਲੀਨ ਕਰੈ ਹੋਇ ਜਾਤਿ ਪ੍ਰਕਾਸ਼ ਕਹੈਂ ਇਸ-ਰੂ।
ਜੋ ਅਸਚਰਜ ਮਹਾ ਬਿਸਮਾਵਤਿ ਤਾਹੇ ਕਹੋ ਮੁਖ ਵਾਹਿਗੁਰੂ ॥੩੭॥

(ਨਾਨਕ ਪ੍ਰਕਾਸ਼, ਉਤਰਾਰਧ, ਅਧਿ: ੫੭)

ਗੁਰੂ ਕਲਗੀਧਰ ਜੀ ਨੇ ਵੀ ਆਪਣੀ ਹਰ ਇਕ ਰਚਨਾ ਦੇ ਆਦਿ ਵਿਚ ਸੰਖੇਪ ਮੰਗਲ ਰੂਪ ਵਾਹਿਗੁਰੂ-ਮੰਤ੍ਰ ਦਾ ਹੀ ਉਚਾਰਨ ਕੀਤਾ ਹੈ, ਜਿਵੇਂ ਕਿ "ੴ ਵਾਹਿਗੁਰੂ ਜੀ ਕੀ ਫ਼ਤਹਿ" ਅਤੇ ਗੁਰਸਿੱਖਾਂ ਦੇ ਪਰਸਪਰ ਮਿਲਾਪ ਸਮੇਂ ਵੀ ਸਦੀਵਕਾਲ ਅਕਾਲ-ਪੂਜਾ, ਅਤੇ ਚੜ੍ਹਦੀ ਕਲਾ ਦੇ ਮੰਡਲਾਂ ਵਿਚ ਵਿਚਰਨ ਲਈ ਗੁਰਮਤਿ ਅਨੁਸਾਰ ਇਹੀ ਬੋਲ ਬੋਲਿਆ ਜਾਂਦਾ ਹੈ:

"ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ"

ਜਿਸਦੇ ਅਰਥ ਹਨ—ਖ਼ਾਲਸਾ ਵਾਹਿਗੁਰੂ ਦਾ ਹੈ ਅਤੇ ਫ਼ਤਹਿ ਵੀ ਵਾਹਿਗੁਰੂ ਦੀ ਹੈ। ਅੰਤ ਸਮੇਂ ਵੀ ਆਪ ਨੇ ਫ਼ੁਰਮਾਇਆ ਸੀ:

ਮਤਿ ਊਚੀ ਰਾਖਹੁ ਮਨ ਨੀਵਾਂ। ਸਿਮਰਹੁ ਵਾਹਿਗੁਰੂ ਸੁਖ ਸੀਵਾਂ।

(ਗੁ: ਪ੍ਰ: ਸੂ: ਰੁਤ ੩, ਅੰ: ੨੦)

ਪਤੰਜਲ ਰਿਖੀ ਨੇ ਅੱਜ ਤੋਂ ਹਜ਼ਾਰਾਂ ਬਰਸ ਪਹਿਲੇ ਵਾਹਿਗੁਰੂ ਸ਼ਬਦ ਈਸ਼ਵਰ ਲਈ ਵਰਤਿਆ ਹੈ:

"ਵਾਹਯੰਤੀ ਕਾਰਯੰਤੀ ਜਗਦੁੱਤਪਤੀ ਆਤਕ ਇਤਿ ਵਾਹਾ: ਬ੍ਰਹਮਾਦਯ: ਤੇਸਾਂ ਗੁਰੂ ਇਤਿ ਵਾਹਿਗੁਰੂ।"

ਅਰਥ—ਜਗਤ ਕੀ ਉਤਪਤੀ, ਪਾਲਨਾ, ਸੰਘਾਰ ਕਰਨੇ ਹਾਰੇ ਬ੍ਰਹਮਾ, ਵਿਸ਼ਨੂੰ, ਸ਼ਿਵ..... ਇਨਕਾ ਜੋ ਕਰਤਾ ਅਤੇ ਗੁਰੂ ਹੈ ਸੋ ਕਹੀਏ ਵਾਹਿਗੁਰੂ। (ਸ: ਥੈ:)

ਬਾਬਾ ਸ੍ਰੀ ਚੰਦ ਜੀ ਦੀ ਮੋਹਰ 'ਤੇ ਇਹ ਅੱਖਰ ਲਿਖੇ ਹਨ:

ਸ੍ਰੀ ਵਾਹਿਗੁਰੂ ਕਰਤਾਰ ਨਾਨਕ ਅਲਮਸਤ ਰਾਜ ਗੁਰੂ ਤਖਤ ਨਾਨਕ ਸੁਤ।

ਬਿਹਾਰ ਦੇ ਰਹਿਣ ਵਾਲੇ ਨਾਨਕ ਪੰਥੀ ਲੋਕ ਅੱਜ ਤਕ ਇਸ ਮੰਤ੍ਰ ਦਾ ਜਾਪ ਇਉਂ ਕਰਦੇ ਹਨ:

ਸ੍ਰੀ ਮੋਖਸ਼ ਲਖਸ਼ਮੀ ਵਹਿਤੀ ਸੁਭ ਭਗਤਾਸ ਪ੍ਰਾਪਤੀ ਇਤੀ ਵਾਹਿਗੁਰੂ।

ਇਨ੍ਹਾਂ ਸਾਰੇ ਪ੍ਰਮਾਣਾਂ ਤੋਂ ਜ਼ਾਹਰ ਹੈ ਕਿ ਗੁਰੂ ਦਾ ਬਖ਼ਸ਼ਿਆ ਗੁਰ-ਮੰਤ੍ਰ (ਨਾਮ) ਵਾਹਿਗੁਰੂ-ਮੰਤ੍ਰ ਹੀ ਹੈ, ਜੋ ਅੱਜ ਤਕ ਪ੍ਰਚਲਤ ਹੈ। ਹੁਣ ਸਵਾਲ ਕੇਵਲ ਇਹ ਬਾਕੀ ਰਹਿ ਜਾਂਦਾ ਹੈ ਕਿ ਗੁਰੂ ਸਾਹਿਬਾਂ ਨੇ ਇਹ ਮੰਤ੍ਰ ਗੁਪਤ ਕਿਉਂ ਰੱਖਿਆ ਹੈ, ਬਾਣੀ ਵਿਚ ਇਸਦੇ ਜਾਪ ਦਾ ਹੁਕਮ ਆਮ ਕਿਉਂ ਨਹੀਂ ਆਇਆ?

ਇਸਦਾ ਉੱਤਰ ਇਹ ਹੈ ਕਿ ਜੁਗਾਂ ਜੁਗਾਂਤਰਾਂ ਤੋਂ ਗੁਰ-ਮੰਤ੍ਰ ਨੂੰ ਗੁਪਤ ਹੀ ਰੱਖਣ ਅਰ ਦੇਣ ਦੀ ਮਰਯਾਦਾ ਚਲੀ ਆਉਂਦੀ ਹੈ। ਜਿਵੇਂ:

ਗੁਪਤੋ ਗੁਰੂ ਗਿਰਾ ਨਾਥੋ ਪ੍ਰਾਣਾਯਮ ਪ੍ਰਣਾਮ।

ਅਰਥ—ਗੁਰੂ ਦੀ ਬਾਣੀ (ਮੰਤ੍ਰ) ਗੁਪਤ ਹੀ ਰੱਖਣਾ ਚਾਹੀਦਾ ਹੈ।

ਗੁਪਤਾਯ ਗਪਤਹ ਗੁਰ ਮੰਤ੍ਰਯੱਮ ਵੇਦ ਸਮਾਗਮਣੰ ਵਿਧੀ। (ਗੋਰਖ ਸਹੰਸਰਨਾਮਾ)

ਅਰਥ—ਗੁਪਤ ਤੋਂ ਗੁਪਤ ਰੱਖਿਆ ਜਾਂਦਾ ਹੈ, ਗੁਰ-ਮੰਤ੍ਰ ਨੂੰ। ਇਹ ਰਾਇ ਵੇਦ ਦੀ ਹੈ।

ਬਾਣੀ ਵਿਚ ਹੁਕਮ ਹੈ :

ਗੁਪਤੀ ਬਾਣੀ ਪਰਗਟੁ ਹੋਇ॥ *(ਪੰਨਾ ੯੪੪)*

ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ ਘਟਿ ਘਟਿ ਹਰਿ ਭਰਪੂਰਿ ਰਹਿਆ॥
ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ ਜੋ ਗੁਰ ਸਰਣਾਈ ਭਜਿ ਪਇਆ॥੨॥ *(ਪੰਨਾ ੧੩੩੪)*

ਘਟਿ ਘਟਿ ਪੂਰਿ ਰਹੇ ਸੁਖ ਸਾਗਰ ਭੈ ਭੰਜਨ ਮੋਰੇ ਪ੍ਰਾਨ॥
ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ ਮੰਤ੍ਰੁ ਦੀਓ ਗੁਰ ਕਾਨ॥੧॥ *(ਪੰਨਾ ੧੩੦੨)*

ਉਕਤ ਪ੍ਰਮਾਣਾਂ ਤੋਂ ਸਿੱਧ ਹੁੰਦਾ ਹੈ ਕਿ ਇਸੇ ਤਰੀਕੇ ਮੁਤਾਬਕ ਗੁਰੂ ਸਾਹਿਬ ਵੀ ਨਾਮ ਦੀ ਜਾਚਨਾ ਕਰਨ ਵਾਲੇ ਹਰ ਪ੍ਰਾਣੀ-ਮਾਤ੍ਰ ਨੂੰ, ਆਪਣੇ ਪਵਿੱਤਰ ਮੁਖਾਰਬਿੰਦ ਦੁਆਰਾ "ਵਾਹਿਗੁਰੂ" ਨਾਮ ਦੀ ਦਾਤ ਬਖਸ਼ਦੇ ਸਨ ਅਤੇ ਗੁਰੂ ਕਲਗੀਧਰ ਜੀ ਤਕ ਇਹ ਗੁਰ ਮੰਤ੍ਰ ਗੁਪਤ ਰੀਤੀ ਨਾਲ ਹੀ ਜਗਿਆਸੂਆਂ ਨੂੰ ਪ੍ਰਾਪਤ ਹੁੰਦਾ ਰਿਹਾ ਹੈ। ਇਸਦੇ ਦੇਣ ਦਾ ਅਧਿਕਾਰ ਗੁਰੂ ਸਾਹਿਬ ਤੋਂ ਬਿਨਾਂ ਹੋਰ ਕਿਸੇ ਨੂੰ ਨਹੀਂ ਸੀ ਅਤੇ ਆਪ ਨੇ ਜੋਤੀ-ਜੋਤ ਸਮਾਉਣ ਸਮੇਂ ਗੁਰਿਆਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸੌਂਪਣ ਵੇਲੇ ਇਹ ਅਧਿਕਾਰ ਖਾਲਸਾ ਪੰਥ (ਪੰਜਾਂ ਪਿਆਰਿਆਂ) ਨੂੰ ਸੌਂਪਿਆ ਸੀ, ਜਿਸਦਾ ਜ਼ਿਕਰ ਵਿਸਥਾਰ ਨਾਲ ਅੱਗੇ ਚਲ ਕੇ ਕੀਤਾ ਜਾਵੇਗਾ।

ਸੋ, ਇਹ ਸੀ ਨਾਮ (ਗੁਰੂ ਮੰਤ੍ਰ) ਜੋ ਗੁਰੂ ਸਾਹਿਬਾਂ ਨੇ ਕਲਜੁਗੀ ਜੀਵਾਂ ਤੋਂ ਜਪਾਇਆ, ਜਿਸਦੇ ਮਹਾਤਮ ਦਾ ਜ਼ਿਕਰ ਇਉਂ ਆਇਆ ਹੈ :

ਜੈਸੇ ਅਠਸਠ ਤੀਰਥ ਪਰਸ ਕੀਏ, ਜੁਗ ਚਾਰ ਚਾੜ੍ਹਿਓ ਕੈਲਾਸ ਰਹਿਓ।
ਜੈਸੇ ਉਰਧ ਮੁਖੀ ਕੁਰਛੇਤ੍ਰ ਮੈ, ਬੈਸੰਤਰ ਮੈ ਤਨ ਦਾਹ ਦਹਿਓ।
ਜੈਸੇ ਲਾਖ ਬੇਰ ਕੁਰਛੇਤ੍ਰ ਮੈ ਅਸਮੇਧ ਜਗ ਅਭੰਗ ਠਇਓ।
ਫੁਨ ਅੰਮ੍ਰਿਤ ਨਾਮ ਵਿਸ਼ੇਸ਼ ਇਤੀ ਜਿਨ ਏਕ ਬਾਰ ਸ੍ਰੀ ਵਾਹਿਗੁਰੂ ਕਹਿਓ।

ਇਸ "ਵਾਹਿਗੁਰੂ" ਨਾਮ ਦੇ ਚਾਰ ਅੱਖਰਾਂ ਬਾਰੇ ਭਾਈ ਗੁਰਦਾਸ ਜੀ ਲਿਖਦੇ ਹਨ :

ਸਤਿਜੁਗਿ ਸਤਿਗੁਰ ਵਾਸਦੇਵ ਵਵਾ ਵਿਸਨਾ ਨਾਮੁ ਜਪਾਵੈ॥
ਦੁਆਪਰਿ ਸਤਿਗੁਰ ਹਰੀ ਕ੍ਰਿਸ਼ਨ ਹਾਹਾ ਹਰਿ ਹਰਿ ਨਾਮੁ ਜਪਾਵੈ॥
ਤ੍ਰੇਤੇ ਸਤਿਗੁਰ ਰਾਮ ਜੀ ਰਾਰਾ ਰਾਮ ਜਪੇ ਸੁਖੁ ਪਾਵੈ॥
ਕਲਿਜੁਗਿ ਨਾਨਕ ਗੁਰ ਗੋਬਿੰਦ ਗਗਾ ਗੋਬਿੰਦ ਨਾਮੁ ਅਲਾਵੈ॥
ਚਾਰੇ ਜਾਗੇ ਚਹੁ ਜੁਗੀ ਪੰਚਾਇਣ ਵਿਚਿ ਜਾਇ ਸਮਾਵੈ॥
ਚਾਰੋ ਅਛਰ ਇਕੁ ਕਰਿ ਵਾਹਗੁਰੂ ਜਪੁ ਮੰਤ੍ਰੁ ਜਪਾਵੈ॥
ਜਹਾ ਤੇ ਉਪਜਿਆ ਫਿਰਿ ਤਹਾ ਸਮਾਵੈ॥ *(ਵਾਰ ੧, ਪਉੜੀ ੪੯)*

ਭਾਵ, ਸਤਜੁਗ ਦੇ ਵਿਸ਼ਨੂੰ ਨਾਮ ਤੋਂ ਗੁਰੂ ਸਾਹਿਬ ਨੇ 'ਵਵਾ', ਦੁਆਪਰ ਦੇ ਹਰੀ ਤੋਂ 'ਹਾਹਾ', ਤ੍ਰੇਤੇ ਦੇ ਰਾਮ ਤੋਂ 'ਰਾਰਾ', ਅਤੇ ਕਲਜੁਗ ਦੇ 'ਗੋਬਿੰਦ' ਤੋਂ 'ਗੱਗਾ' ਅੱਖਰ ਲੈ ਕੇ ਇਹ ਚੁਅੱਖਰਾ "ਵਾਹਿਗੁਰੂ" ਨਾਮ ਰਚਿਆ ਹੈ।

ਵਿਦਵਾਨ ਪੁਰਸ਼ ਜਾਣਦੇ ਹਨ ਕਿ ਕਿਸੇ ਸ਼ਬਦ ਦਾ ਟੀਕਾ ਕਰਨ ਦੇ ਛੇ ਤਰੀਕੇ ਹੁੰਦੇ ਹਨ :

ਪੱਦਯ ਛੇਦਾ ਪਦਾਰਥਕਤਿ ਵਿਗ੍ਰਹਯ ਵਾਕਯ ਯੋਜਨਾ।
ਅਖਯਪੇ ਅਤਿ ਸਮਾਧਾਨੰ ਖਟ ਬਿਧ ਬਿਯਾਖਯਨੰ ਮਿੰਮ੍ਰਤੰ।

ਅਰਥਾਤ—(੧) ਵਾਕ ਦੇ ਪਦ ਵੱਖੋ-ਵੱਖ ਕਹਿਣੇ, (੨) ਪਦਾਂ ਦੇ ਅਰਥ ਦੱਸਣੇ, (੩) ਵਿਆਕਰਣ ਅਨੁਸਾਰ ਪਦਾਂ ਦੀ ਵਿਯੋਤਪਤਿ ਕਰਨੀ, (੪) ਵਾਕ ਦੇ ਪਦ (ਅਨ੍ਵੈ) ਪਿਛੇ ਦੇ ਅੱਗੇ ਤੇ ਅੱਗੇ ਦੇ ਪਿਛੇ ਕਹਨੇ, (੫) ਅਰਥ ਵਿਚ ਸ਼ੰਕਾ ਕਰਨੀ, (੬) ਸ਼ੰਕੇ ਦਾ (ਸਮਾਧਾਨ ਕਰਨਾ) ਉੱਤਰ ਦੇਣਾ।

ਸੋ, ਇਸ ਪਉੜੀ ਵਿਚ ਉਪਰ ਲਿਖੇ ਨਿਯਮ ੪ ਅਨੁਸਾਰ ਭਾਈ ਗੁਰਦਾਸ ਦੀ ਇਸ ਪਉੜੀ ਦਾ ਟੀਕਾ ਕੀਤਿਆਂ ਵਾਹਿਗੁਰੂ ਪਦ ਦੇ ਅਰਥ ਸਪੱਸ਼ਟ ਬਣਦੇ ਹਨ। ਕਈ ਸੱਜਣ ਇਸਦੇ ਭਾਵ ਨੂੰ ਪੂਰੀ ਤਰ੍ਹਾਂ ਸਮਝੇ ਬਿਨਾਂ ਹੇਠ ਲਿਖੇ ਸ਼ੰਕੇ ਕਰਦੇ ਹਨ:

੧. ਭਾਈ ਸਾਹਿਬ ਦੀ ਇਸ ਰਚਨਾ ਅਨੁਸਾਰ ਪਦ "ਵਾਹਿਗੁਰੂ" ਨਹੀਂ "ਵਾਹ ਗੋਰਾ" ਬਣਦਾ ਹੈ, ਕਿਉਂਕਿ ਲਗਾਂ ਵੱਧ ਘੱਟ ਹਨ।

੨. ਇਸ ਪਉੜੀ ਨੂੰ ਜੇ ਸੱਚੀ ਮੰਨਿਆ ਜਾਵੇ ਤਾਂ ਗੁਰੂ ਸਾਹਿਬ ਵਿਸ਼ਨੂੰ, ਕ੍ਰਿਸ਼ਨ ਅਤੇ ਰਾਮ ਦੇ ਉਪਾਸ਼ਕ ਸਿੱਧ ਹੁੰਦੇ ਹਨ।

ਸੋ, ਇਨ੍ਹਾਂ ਦੇ ਸੰਖੇਪ ਉੱਤਰ ਇਉਂ ਦਿੱਤੇ ਜਾਂਦੇ ਹਨ:

(੧) ਭਾਈ ਗੁਰਦਾਸ ਜੀ ਇਥੇ ਵਾਹਿਗੁਰੂ ਪਦ ਦੀ ਰਚਨਾ ਨਹੀਂ ਕਰ ਰਹੇ ਹਨ ਬਲਕਿ ਇਹ ਦੱਸ ਰਹੇ ਹਨ ਕਿ ਗੁਰੂ ਸਾਹਿਬ ਨੇ ਕਿਸ ਕਿਸ ਵਿਅਕਤੀ ਦੇ ਨਾਮ ਤੋਂ (ਉਸ ਨੂੰ ਈਸ਼ਵਰ ਦੀ ਪੈਦਾ ਕੀਤੀ ਹੋਈ ਸਿੱਧ ਕਰਨ ਲਈ) ਕਿਹੜਾ ਕਿਹੜਾ ਅੱਖਰ ਲਿਆ ਹੈ। ਇਸ ਲਈ ਲਗਾਂ ਦੇ ਵੱਧ ਘੱਟ ਜਾਂ ਅੱਗੇ ਪਿੱਛੇ ਹੋਣ ਨਾਲ ਇਥੇ ਕੋਈ ਫ਼ਰਕ ਨਹੀਂ ਪੈਂਦਾ। ਦੂਜੀ ਗੱਲ ਇਹ ਹੈ ਕਿ ਜਿਵੇਂ 'ਖਟਦਸ' ਅਤੇ 'ਖੋੜਸ' ਪਦ ਦੇ ਇਕ ਹੀ ਅਰਥ ਹਨ ਅਤੇ ਜੇ 'ਖਟਦਸ' ਵਾਲੇ ਟੈਂਕੇ ਨੂੰ ਖੱਖੇ ਦਾ ਹੋੜਾ ਅਤੇ ਦੱਦੇ ਨੂੰ ੜਾੜਾ ਬਣਾ ਦੇਈਏ ਤਾਂ 'ਖੋੜਸ' ਬਣ ਜਾਂਦਾ ਹੈ, ਇਸੇ ਤਰ੍ਹਾਂ ਹਰੀ ਤੋਂ ਹਿਰਨਯ ਗਰਭ ਭਾਵ ਲੈ ਕੇ ਗੱਗੇ ਵਾਲਾ ਹੋੜਾ ਔਂਕੜ ਦੀ ਜਗ੍ਹਾ ਤੇ ਰਾਰੇ ਵਾਲਾ ਕੰਨਾ ਦੁਲੈਂਕੜਿਆਂ ਦੀ ਥਾਂ ਵਰਤ ਕੇ "ਵਾਹ ਗੋਰਾ" ਦਾ "ਵਾਹਿਗੁਰੂ" ਬਣਦਾ ਹੈ। ਵਿਆਕਰਣ ਵਿਚ ਇਸ ਤਰੀਕੇ ਨੂੰ 'ਬਰਣਕਾ ਬਿਕਾਰ' ਕਹਿੰਦੇ ਹਨ, ਜਿਸਦਾ ਭਾਵ ਹੈ—ਵਿਦਵਤਾ ਨਾਲ ਵਾਕ ਰਚਨਾ ਵਿਚ ਕਿਸੇ ਵਸਤੂ ਦਾ ਹੋਰ ਰੂਪ ਬਣਾ ਦੇਣਾ, ਪਰ ਭਾਵ ਸਹੀ ਨਿਕਲਣਾ।

(੨) ਗੁਰੂ ਸਾਹਿਬ ਨੇ ਉਕਤ ਵਿਅਕਤੀਆਂ ਨੂੰ ਇਸ਼ਟ ਮੰਨ ਕੇ ਇਨ੍ਹਾਂ ਅੱਖਰਾਂ ਦੀ ਚੋਣ ਨਹੀਂ ਕੀਤੀ, ਬਲਕਿ ਇਹ ਸਿੱਧ ਕੀਤਾ ਹੈ ਕਿ ਜਿਸ ਈਸ਼ਵਰ ਦੀ ਸ਼ਕਤੀ ਤੋਂ ਵਿਸ਼ਨੂੰ, ਹਰੀ (ਕ੍ਰਿਸ਼ਨ) ਅਤੇ ਰਾਮ ਆਦਿ ਹਸਤੀਆਂ ਪੈਦਾ ਹੋਈਆਂ ਹਨ, ਜਿਨ੍ਹਾਂ ਨੂੰ ਪਹਿਲੇ ਜੁਗਾਂ ਵਿਚ ਰੱਬ ਮੰਨ ਕੇ ਉਨ੍ਹਾਂ ਦੇ ਨਾਮਾਂ ਦਾ ਹੀ ਜਾਪ ਕੀਤਾ ਜਾਂਦਾ ਰਿਹਾ ਹੈ, ਉਸ ਗੋਬਿੰਦ ਪ੍ਰਭੂ ਦੀਆਂ ਸਰਬ-ਸ਼ਕਤੀਆਂ ਦਾ ਲਖਾਇਕ ਰੂਪ ਜਾਤੀ ਨਾਮ ਵਾਹਿਗੁਰੂ ਹੈ। ਦੂਜਾ ਵਾਸਦੇਵ ਤੋਂ ਵਿਆਪਕ, ਹਰੀ ਤੋਂ ਹਰਿਆਵਲ ਦੇਣ ਵਾਲਾ, ਗੋਬਿੰਦ ਤੋਂ ਅਗਿਆਨ ਰੂਪ ਅੰਧੇਰੇ ਵਿਚ ਗਿਆਨ ਦਾ ਪ੍ਰਕਾਸ਼ ਕਰਨ ਵਾਲਾ ਅਤੇ ਰਾਮ ਤੋਂ ਰਮਿਆ ਹੋਇਆ ਅਰਥ ਲੈ ਕੇ ਗੁਰੂ ਸਾਹਿਬ ਨੇ ਚਾਰੇ ਸਿਫ਼ਤਾਂ ਭਰਪੂਰ "ਵਾਹਿਗੁਰੂ" ਨਾਮ ਪ੍ਰਗਟਾਇਆ ਹੈ। ਕਲਗ਼ੀਧਰ ਜੀ ਦਾ ਫ਼ੁਰਮਾਨ ਹੈ:

ਵਾਹਿਗੁਰੂ ਪਦ ਅਛਰ ਚਾਰ। ਚਾਰ ਜਗ ਕੇ ਜਾਪ ਨਿਰਧਾਰ।
ਕ੍ਰਿਤ ਤ੍ਰੇਤਾ ਕਲ ਜਾਨ। ਵਵਾ ਹਾਹਾ ਗਾਗਾ ਠਾਨ।
ਰਾਰਾ ਚੱਤਰਥਾ ਅਖਯਰ ਚਾਰ। ਵਾਸਦੇਵ ਹਰਿ ਗੋਬਿੰਦ ਧਾਰ।
ਰਾਮ ਸੁਧਾ ਅਖਯਰ ਤਾਰਕ ਸਾਰ। ਚਾਰੋਂ ਮਿਲ ਵਾਹਿਗੁਰੂ ਉਚਾਰ।
ਸਾਰ ਮੰਤ੍ਰ ਚਾਰੋਂ ਕਾ ਸਾਰ। ਵਾਹਿਗੁਰੂ ਮੰਤ੍ਰ ਨਿਰਧਾਰ.....।
ਸਾ ਮੰਤ੍ਰ ਗੁਰ ਖਾਲਸਹ ਦੀਨਾ। ਵਾਹਿਗੁਰੂ ਪਦ ਪਾਵਨ ਕੀਤਾ। *(ਲੋਹ ਪ੍ਰਕਾਸ਼, ਸ: ੨੩੬)*

ਅਥਵਾ— ਜਿਸ ਚੰਦਨ ਪਰਸਤ ਤਰ ਚੰਦਨ। ਪਾਰਸ ਪਰਸ ਲੋਸਟ ਸੁਧ ਕੰਚਨ।
ਸੁਰ ਸਰ ਮਿਲਤ ਆਨ ਜਲ ਪਾਵਨ। ਪਰਮਾਤਮ ਪਰਸ ਜੀਵ ਲੌ ਪਾਵਨ।

ਤਿਮ ਇਹ ਨਾਮ ਮੰਤ੍ਰ ਸਚ ਤਾਰਕ। ਅਧਮ ਉਧਾਰਨ ਪਾਵਨ ਸਾਰਕ।
ਸਤਿਗੁਰ ਸਿਖਨ ਪ੍ਰਤਿ ਉਪਦੇਸਿਓ। ਵਾਹਿਗੁਰੂ ਗੁਰ ਮੰਤ੍ਰ ਬਿਸੇਖਿਓ। *(ਲੋਹ ਪ੍ਰਕਾਸ਼, ਸ: ੨੪੬)*

ਭਾਈ ਗੁਰਦਾਸ ਜੀ ਨੇ ਕਾਸ਼ੀ ਵਿਚ ਰਹਿਣ ਸਮੇਂ ਅਨਮਤਾਂ ਦੇ ਵਿਦਵਾਨ ਲੋਕਾਂ ਨਾਲ ਜੋ ਗੋਸ਼ਟ ਕੀਤੀ ਸੀ, ਉਸ ਵਿਚ ਆਪ ਵਾਹਿਗੁਰੂ ਨਾਮ ਦੇ ਚਾਰ ਅੱਖਰਾਂ ਦੀ ਵਿਆਖਿਆ ਇਸ ਪ੍ਰਕਾਰ ਕਰਦੇ ਹਨ:

ਵਰੁਣਾ ਵਰੁਣ ਵਿਹੀਨਾਯ, ਵੇਦਸਾਰ ਪ੍ਰਵਰਕਤਕ੍ਰ:
ਵਿਸਵ ਵਰ੍ਰਗ ਮਹੀਧੀਸੰ, ਵਕਾਰੰ ਤੇ ਨਮਾਮਿਹੰ ॥੨॥ *(ਸ੍ਰੀ ਗੁਰ ਪ੍ਰਤਾਪ ਸੂਰਜ, ਰਾ: ੭, ਅੰਕ ੩)*

ਅਥਵਾ—(ਵਰੁਣਾ ਵਰੁਣ) ਜੋ ਸਾਕਾਰ ਅਤੇ ਨਿਰਾਕਾਰ ਰੂਪ ਕਹਿਣ ਕਥਨ ਤੋਂ (ਵਿਹੀਨਾਯ) ਰਹਿਤ ਅਤੇ (ਵੇਦ ਸਾਰ) ਆਪਣੇ ਓਅੰਕਾਰ ਸਰੂਪ ਦਾ (ਪ੍ਰਵਰਤਕ) ਕਰਣਹਾਰ ਹੈ, (ਵਿਸਵ ਵਰ੍ਰਗ) ਐਸੇ ਜਗਤ ਤੇ (ਮਹੀਧੀਸੰ) ਮਹਾਰਾਜ ਵਾਹਿਗੁਰ ਦੇ ਨਾਮ ਦਾ ਜੋ (ਵਕਾਰੰ) ਵੱਵਾ ਅੱਖਰ ਹੈ (ਤੇ ਨਮਾਮਿਹੰ) ਤਿਸਨੂੰ ਮੇਰੀ ਨਮਸਕਾਰ ਹੈ।

ਹਰੀ ਹਰਾਦਿ ਸੂਯੰ ਬ੍ਰਹਮ, ਹੰਸ ਬੋਧ ਪ੍ਰਕਾਸਤੇ।
ਹਸਖਮਲ ਵਰਯ ਵੀਜੰ, ਹਕਾਰੰ ਤੇ ਨਮਾਮਿਹੰ ॥੩॥ *(ਸ੍ਰੀ ਗੁਰ ਪ੍ਰਤਾਪ ਸੂਰਜ, ਰਾ: ੭, ਅੰਕ ੩)*

ਅਰਥ—(ਹਰੀ ਹਰਾਦਿ) ਵਿਸ਼ਨੂੰ ਸ਼ਿਵ ਆਦਿ ਦਾ ਮੂਲ, (ਸੂਯੰ ਬ੍ਰਹਮ) ਸਾਖਯਾਤ ਬ੍ਰਹਮ, (ਹੰਸ ਬੋਧ) ਜੀਵ ਦੇ ਗਿਆਨ ਨੂੰ (ਪ੍ਰਕਾਸਤੇ) ਪ੍ਰਕਾਸ਼ਨ ਵਾਲਾ, ਹ ਸ ਖ ਮ ਲ ਵ ਰ ਯ ਅੱਖਰਾਂ ਨਾਲ ਉਚਾਰੇ ਜਾਣ ਵਾਲੇ ਸਾਰੇ ਨਾਮਾਂ ਦਾ ਬੀਜ ਰੂਪ ਜੋ ਵਾਹਿਗੁਰੂ ਹੈ, ਉਸਦੇ ਨਾਮ ਦਾ ਜੋ ਦੂਜਾ (ਹਕਾਰੰ) ਹਾਹਾ ਅੱਖਰ ਹੈ (ਤੇ ਨਮਾਮਿਹੰ) ਤਿਸਨੂੰ (ਮੇਰੀ) ਨਮਸਕਾਰ ਹੈ।

ਗਯਾਨਾਰਕੰ ਗਿਰਾਧੀਸੰ, ਗੋਤੀਤੰ ਸੁੱਛ ਸਾਖਿਣੰ।
ਗਮਨਾ-ਗਮਯ ਵਿਹੀਨਾਯ, ਤੇ ਗਕਾਰੰ ਨਮਾਮਿਹੰ ॥੪॥ *(ਸ੍ਰੀ ਗੁਰ ਪ੍ਰਤਾਪ ਸੂਰਜ, ਰਾ: ੭, ਅੰ: ੩)*

ਅਰਥ—(ਗਯਾਨਾਰਕੰ) ਗਿਆਨ ਦਾ ਜੋ ਸੂਰਜ, (ਗਿਰਾਧੀਸੰ) ਬਾਣੀ ਦਾ ਸੁਆਮੀ, (ਗੋਤੀਤੰ) ਇੰਦ੍ਰੀਆਂ ਦੇ ਰਸਾਂ ਤੋਂ ਅਤੀਤ, (ਸੁੱਛ) ਸ਼ੁਧ, (ਸਾਖਿਣੰ) ਸਾਖੀ ਰੂਪ, (ਗਮਾਨ-ਗਮਯ ਵਿਹੀਨਾਯ) ਆਵਾ-ਗਉਣ ਤੋਂ ਰਹਿਤ ਵਾਹਿਗੁਰੂ ਨਾਮ ਦਾ ਤੀਜਾ ਜੋ (ਗਕਾਰੰ) ਗੱਗਾ ਅੱਖਰ ਹੈ (ਤੇ ਨਮਾਮਿਹੰ) ਤਿਸਨੂੰ (ਮੇਰੀ) ਨਮਸਕਾਰ ਹੈ।

ਰਾਮ ਵੀਜ ਸੁਰੇਸਵਰੰ, ਦੇਵ ਦੈਤਯਾ ਭਿਬੰਦਿਤੰ।
ਸਰਵਾਸ਼ਯੰ ਸਰਵ੍ਰ ਮਿਤੀ ਸਕਤੀ, ਤੰ ਰਕਾਰੰ ਨਮਾਮਿਹੰ ॥ *(ਸ੍ਰੀ ਗੁਰ ਪ੍ਰਤਾਪ ਸੂਰਜ, ਰਾ: ੭, ਅੰ: ੩)*

ਅਰਥ—(ਰਾਮ ਵੀਜ) ਜੋ ਰਾਮ ਦਾ ਵੀ ਬੀਜ ਰੂਪ ਅਤੇ (ਸੁਰੇਸਵਰੰ) ਦੇਵਤਿਆਂ ਦਾ ਵੀ ਈਸ਼ਵਰ ਹੈ ਅਰਥਾਤ ਜਿਸਨੂੰ (ਦੇਵ-ਦੈਤਯਾ ਭਿਬੰਦਿਤੰ) ਦੇਵਤੇ ਅਤੇ ਦੈਂਤ ਵੀ (ਬੰਦਨਾ) ਨਮਸਕਾਰ ਕਰਦੇ ਹਨ, ਉਸ (ਸਰਵਾਸ਼ਯੰ) ਸਭਦੇ ਆਸਰਾ ਰੂਪ (ਸਰਵ੍ਰ ਮਿਤੀ ਸਕਤੀ) ਸਭ ਨੂੰ ਮਰਯਾਦਾ ਅਤੇ ਸ਼ਕਤੀ ਦੇ ਦੇਣਹਾਰ ਵਾਹਿਗੁਰੂ ਦੇ ਨਾਮ ਦਾ ਜੋ ਚੌਥਾ (ਰਕਾਰੰ) ਰਾਰਾ ਅੱਖਰ ਹੈ (ਤੇ ਨਮਾਮਿਹੰ) ਤਿਸਨੂੰ ਮੇਰੀ ਨਮਸਕਾਰ ਹੈ।

ਸੋ, ਇਸ ਪਵਿੱਤਰ ਮਹਾਂ-ਮੰਤ੍ਰ "ਵਾਹਿਗੁਰੂ" ਦੇ ਚਾਰ ਅੱਖਰਾਂ ਦੀ ਵਿਆਖਿਆ ਅਤੇ ਮਹਾਤਮ ਗੁਰੂ-ਘਰ ਦੇ ਇਕ ਕਰਣੀ ਵਾਲੇ ਮੁਖੀ ਵਿਦਵਾਨ ਸਿਖ ਨੇ ਇਸ ਪ੍ਰਕਾਰ ਬਿਆਨ ਕੀਤਾ ਹੈ ਜਿਸ ਤੋਂ ਇਸ ਬਾਰੇ ਕੋਈ ਸ਼ੰਕਾ ਬਾਕੀ ਨਹੀਂ ਰਹਿ ਜਾਂਦਾ। ਇਸ ਲਈ ਜੋ ਵੀ ਪ੍ਰਾਣੀ-ਮਾਤ੍ਰ ਪਿਆਰ ਨਾਲ ਇਕ ਚਿਤ ਹੋ ਕੇ ਵਾਹਿਗੁਰੂ ਮੰਤ੍ਰ ਦਾ ਜਾਪ ਕਰੇ, ਉਸਦਾ ਹਿਰਦਾ ਸੀਤਲ ਹੁੰਦਾ ਹੈ, ਪਾਪ ਨਾਸ ਹੁੰਦੇ ਹਨ ਅਤੇ ਉਸਨੂੰ ਸਰਬ-ਸੁਖਾਂ ਦੀ ਪ੍ਰਾਪਤੀ ਹੁੰਦੀ ਹੈ।

ਪਰ ਇਹ ਦੇਖ ਕੇ ਦੁਖ ਹੁੰਦਾ ਹੈ ਕਿ ਸਿਖ ਕੌਮ ਵਿਚ ਹੀ ਐਸੇ ਕਈ ਟੋਲੇ ਪੈਦਾ ਹੋ ਰਹੇ ਹਨ ਜੋ ਜਿਥੇ ਝੂਠੇ ਗੁਰੂ-ਡੰਮ ਵਿਚ ਲੋਕਾਂ ਨੂੰ ਫਸਾਉਂਦੇ ਹਨ, ਉਥੇ ਵੱਖਰੀ ਵੱਖਰੀ ਕਿਸਮ ਦੇ ਗੁਰੂ-ਮੰਤ੍ਰ ਵੀ ਦੇ ਰਹੇ ਹਨ। ਲੋਕਾਂ ਨੂੰ ਵਰਗਲਾਉਣ ਲਈ ਭਾਵੇਂ ਉਨ੍ਹਾਂ ਅੱਖਰਾਂ ਨੂੰ ਬਾਣੀ ਦੇ ਅੱਖਰ ਹੀ ਦੱਸਦੇ ਹਨ ਪਰ ਇਸਦਾ ਮਤਲਬ ਇਹ ਨਹੀਂ ਕਿ ਐਸੇ ਕੋਈ ਅੱਖਰ (ਜੋ ਬਾਣੀ ਵਿਚ ਹੋਣ) ਲੈ ਕੇ ਵੱਖਰਾ ਕੋਈ ਮੰਤ੍ਰ ਘੜ ਲਿਆ ਜਾਵੇ। ਇਹ ਭਾਰੀ ਭੁੱਲ ਹੈ, ਐਸੇ ਮੰਤ੍ਰ-ਜੰਤ੍ਰ ਲੈਣ ਵਾਲਿਆਂ ਨੂੰ ਖ਼ਬਰਦਾਰ ਹੋਣਾ ਚਾਹੀਦਾ ਹੈ। ਇਸ ਤਰ੍ਹਾਂ ਗੁਰੂ ਸਾਹਿਬ ਤੋਂ ਬੇਮੁਖ ਹੋ ਕੇ ਅਵੱਗਿਆ ਦੇ ਭਾਗੀ ਨਹੀਂ ਬਣਨਾ ਚਾਹੀਦਾ। ਗੁਰੂ ਨਾਨਕ ਦੇਵ ਜੀ ਨੇ ਦਸ ਜਾਮਿਆਂ ਵਿਚ ਵਾਹਿਗੁਰੂ-ਮੰਤ੍ਰ ਹੀ ਜਪਾਇਆ ਹੈ, ਜਿਵੇਂ ਗੁਰਬਾਣੀ ਵਿਚ ਫ਼ੁਰਮਾਨ ਹੈ:

...ਗੁਰਦੇਵ ਮੰਤੁ ਨਿਰੋਧਰਾ॥ *(ਪੰਨਾ ੨੫੦)*

ਦੇ ਭਾਵ ਅਨੁਸਾਰ ਇਹੀ ਐਸਾ ਨਾਮ (ਮੰਤ੍ਰ) ਹੈ ਜੋ ਨਿਰ-ਓਧਰ ਹੈ ਭਾਵ ਜਿਸ 'ਤੇ ਹੋਰ ਕੋਈ ਮੰਤ੍ਰ ਨਹੀਂ ਚੱਲ ਸਕਦਾ ਤੇ ਇਹ ਸਾਰੇ ਮੰਤ੍ਰਾਂ 'ਤੇ ਚੱਲਣ ਵਾਲਾ ਸ਼੍ਰੋਮਣੀ ਮੰਤ੍ਰ ਹੈ, ਜਿਸਦੇ ਬਦਲਣ ਦਾ ਕਿਸੇ ਨੂੰ ਵੀ ਅਧਿਕਾਰ ਨਹੀਂ।

•

